ਵਿਗਿਆਨ ਗਲਪ ਦਾ ਠੀਕ ਠੀਕ ਅਰਥ ਕੀ ਹੈ ਦਾ ਉਤਰ ਹਿਊਗੋ ਜਰਨਸਬੈਕ ਨੇ ਬੜੀ ਖੂਬਸੂਰਤੀ ਨਾਲ ਇਹਨਾਂ ਸੰਖੇਪ ਸ਼ਬਦਾਂ ਵਿੱਚ ਦਿੱਤਾ ਹੈ : 'ਵਿਗਿਆਨ ਗਲਪ ਤੋਂ ਮੇਰਾ ਮਤਲਬ ਹੈ ਜੂਲਸ ਵਰਨ, ਐਚ. ਜੀ. ਵੈਲਜ਼ ਅਤੇ ਐਡਗਰ ਐਲਨ ਪੋ ਪ੍ਰਕਾਰ ਦੀ ਕਹਾਣੀ–ਵਿਗਿਆਨਕ ਤਥ ਅਤੇ ਇਲਹਾਮੀ ਦ੍ਰਿਸ਼ਟੀ ਵਿਚ ਘੁਲਿਆ ਮਿਲਿਆ ਮਨਮੋਹਕ ਰੁਮਾਂਸ" ਅਤੇ ਅੱਜ ਸਾਡੇ ਵਾਸਤੇ ਚਿਤ੍ਰਿਤ ਕੀਤੀਆਂ ਜਾਂਦੀਆਂ ਨਵੀਆਂ ਕਾਢਾਂ ਦਾ ਜਿਥੇ ਭਲਕੇ ਸਾਕਾਰ ਹੋ ਜਾਣਾ ਉੱਕਾ ਹੀ ਅਸੰਭਵ ਨਹੀਂ। ਇਹ ਗੱਲ ਪਛਮ ਵਿਚ ਲਿਖੀ ਜਾਂਦੀ ਬਹੁਤੀ ਵਿਗਿਆਨ ਗਲਪ ਬਾਰੇ ਸੱਚ ਹੈ, ਪਰ ਭਾਰਤ ਵਿੱਚ, ਵਿਗਿਆਨ ਗਲਪ ਦਾ ਮੂਲ ਵਿਸ਼ਾ, ਭਾਸ਼ਾ ਭਾਵੇਂ ਕੋਈ ਵੀ ਹੋਵੇ, ਮੁਖ ਰੂਪ ਵਿੱਚ ਮਾਨਵ ਕੇਂਦ੍ਰਿਤ ਹੈ ਜਿਸ ਵਿਚ ਵਿਗਿਆਨਕ ਘਟਨਾ–ਕ੍ਰਮ ਅਤੇ ਮਾਨਵੀ ਭਾਵਾਂ ਜਾਂ ਸਮਾਜੀ ਬੁਨਿਆਦਾਂ ਵਿਚਲੇ ਪ੍ਰਸਪਰ ਪ੍ਰਭਾਵ ਨੂੰ ਪੇਸ਼ ਕੀਤਾ ਗਿਆ ਹੁੰਦਾ ਹੈ।

ਕਿਹਾ ਜਾਂਦਾ ਹੈ ਕਿ ਭਾਰਤ ਵਿਚ ਵਿਗਿਆਨ ਗਲਪ ਦੀ ਪਹਿਲੀ ਕਹਾਣੀ ਜਗਦੀਸ਼ ਚੰਦਰ ਬੋਸ ਨੇ ਬੰਗਾਲੀ ਵਿਚ ਲਿਖੀ ਸੀ ਅਤੇ ਤਕਰੀਬਨ ਉਸੇ ਹੀ ਸਮੇਂ ਐਸ. ਬੀ. ਰਾਨਾਡੇ ਨੇ ਮਰਾਠੀ ਵਿਚ। ਪਿਛਲੇ ਕੁਝ ਸਾਲਾਂ ਵਿਚ ਵਿਗਿਆਨ ਗਲਪ ਦੂਜੀਆਂ ਭਾਸ਼ਾਵਾਂ ਵਿਚ ਵੀ ਵਿਕਸਤ ਹੋਈ ਹੈ, ਜਿਵੇਂ ਤਾਮਿਲ ਵਿਚ, ਪਰ ਪ੍ਰਮੁਖ ਰੂਪ ਵਿਚ ਮਰਾਠੀ ਭਾਸ਼ਾ ਵਿੱਚ ਹੀ ਇਸ ਨੇ ਡੂੰਘੀਆਂ ਜੜ੍ਹਾਂ ਫੜੀਆਂ ਹਨ ਅਤੇ ਇਹ ਗੱਲ ਇਸ ਸੰਗ੍ਰਹਿ ਤੋਂ ਹੀ ਪ੍ਰਤੱਖ ਹੋ ਜਾਂਦੀ ਹੈ। ਲੇਖਕ–ਸੰਪਾਦਕ ਬਾਲ ਫੋਂਡਕੇ ਨੇ ਵੱਖ ਵੱਖ ਭਾਰਤੀ ਭਾਸ਼ਾਵਾਂ ਵਿੱਚ ਬੜੀ ਸਾਵਧਾਨੀ ਨਾਲ ਕਹਾਣੀਆਂ ਚੁਣ ਕੇ ਇਹ ਜੋ ਸੰਗ੍ਰਹਿ ਤਿਆਰ ਕੀਤਾ ਹੈ ਇਸ ਤੋਂ ਭਾਰਤੀ ਵਿਗਿਆਨਕ ਗਲਪ ਦੀਆਂ ਪ੍ਰਵਿਰਤੀਆਂ ਦੀ ਇਕ ਭਰਪੂਰ ਝਲਕ ਮਿਲ ਜਾਂਦੀ ਹੈ। ਸਬੱਬ ਨਾਲ ਹੀ ਬਾਲ ਫੋਂਡਕੇ ਸੀ. ਐਸ. ਆਈ. ਆਰ. ਨਵੀਂ ਦਿੱਲੀ ਦੇ ਪ੍ਰਕਾਸ਼ਨਾ ਤੇ ਸੂਚਨਾ ਨਿਰਦੇਸ਼ਾਲੇ ਦੇ ਨਿਰਦੇਸ਼ਕ ਵੀ ਹਨ।

# ਭਲਕ ਦੀਆਂ ਹੋਈਆਂ ਬੀਤੀਆਂ

ਸੰਪਾਦਕ : ਬਾਲ ਫੋਂਡਕੇ
ਚਿੱਤਰਕਾਰ : ਸੁਬੀਰ ਰਾਏ
ਅਨੁਵਾਦਕ
ਡਾ. ਕਰਨਜੀਤ ਸਿੰਘ

ਲੇਖਕ:
ਜੈਅੰਤ ਵੀ. ਨਾਰਲੀਕਰ
ਬਾਲ ਫੋਂਡਕੇ, ਲਕਸ਼ਮਣ ਲੋਂਢੇ,
ਸੁਬੋਧ ਜਾਵਾਡੇਕਰ, ਨਿਰੰਜਨ ਐਸ. ਘਾਟੇ,
ਅਰੁਨ ਮਾਂਡੇ, ਸ਼ੁਭਾਦਾ ਗੋਗਟੇ, ਅਨੀਸ਼ ਦੇਬ,
ਸੀਰਸ਼ੇਂਦੂ ਮੁਖੋਪਾਧਿਆ, ਨਿਰੰਜਨ ਸਿਨਹਾ, ਸੁਜਾਤਾ,
ਰਾਜਸ਼ੇਖਰ ਭੂਸ਼ਨੂਰਮਠ, ਸੰਜੇ ਹਵਾਨੂਰ, ਦੇਬਬਰਤ ਦਾਸ, ਮੁਕੁਲ ਸ਼ਰਮਾ, ਆਰ
ਐਨ. ਸ਼ਰਮਾ, ਕੈਨਥ ਡਾਇਲ, ਦੇਵਿੰਦਰ ਮੇਵਾੜੀ, ਅਰਵਿੰਦ ਮਿਸ਼ਰਾ,



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਧੰਨਵਾਦ

ਵੱਖ ਵੱਖ ਭਾਰਤੀ ਭਾਸ਼ਾਵਾਂ ਵਿਚੋਂ ਚੋਣਵੀਂ ਵਿਗਿਆਨ ਗਲਪ ਦੇ ਸੰਗ੍ਰਹਿ ਪਹਿਲਾਂ ਵੀ ਪ੍ਰਕਾਸ਼ਿਤ ਹੋ ਚੁਕੇ ਹਨ। ਤੱਦ ਵੀ ਭਾਰਤੀ ਵਿਗਿਆਨ ਗਲਪ ਦਾ ਅਜਿਹਾ ਪ੍ਰਤਿਨਿਧ ਸੰਗ੍ਰਹਿ ਪਹਿਲਾਂ ਕੋਈ ਨਹੀਂ ਛਪਿਆ ਜਿਹੜਾ, ਪ੍ਰਾਦੇਸ਼ਕ ਭਾਸ਼ਾਵਾਂ ਦੀ ਤੜਾਗੀ ਨੂੰ ਤੋੜਦਾ ਹੋਵੇ। ਭਾਰਤ ਨੂੰ ਵਿਗਿਆਨ ਗਲਪ ਦੇ ਸੰਸਾਰ ਚਿਤਰ ਉਤੇ ਲਿਆਉਣ ਲਈ ਇਸ ਉਦਮ ਦੀ ਪਹਿਲਦਕਮੀ ਨੈਸ਼ਨਲ ਬੁਕ ਟਰੱਸਟ ਨੇ ਕੀਤੀ ਹੈ। ਮੈਂ ਇਸ ਬਾਰੇ ਟਰੱਸਟ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਇਸ ਬਾਰੇ ਵੀ ਕਿ ਇਸ ਸੰਗ੍ਰਹਿ ਦੀ ਚੋਣ ਤੇ ਸੰਪਾਦਨਾ ਦੀ ਜ਼ਿੰਮੇਵਾਰੀ ਮੈਨੂੰ ਸੌਂਪੀ ਗਈ। ਬੇਸ਼ਕ ਇਸ ਪੇਸ਼ਕਸ਼ ਨੂੰ ਪ੍ਰਵਾਨ ਕਰਨ ਲੱਗਿਆਂ, ਮੈਨੂੰ ਇਹ ਅਹਿਸਾਸ ਨਹੀਂ ਸੀ ਕਿ ਇਹ ਕਾਰਜ ਕੇਡਾ ਕਠਿਨ ਹੋਵੇਗਾ ਖਾਸ ਕਰਕੇ ਇਸ ਲਈ ਕਿ ਮੈਂ ਸਾਰੀਆਂ ਹੀ ਭਾਸ਼ਾਵਾਂ ਤੋਂ ਜਾਣੂ ਨਹੀਂ ਹਾਂ। ਪਰੰਤੂ, ਮੇਰੇ ਮਿਤਰਾਂ ਨੇ ਤੁਰਤ ਮੇਰੇ ਵੱਲ ਸਹਾਇਤਾ ਦਾ ਹੱਥ ਵਧਾਇਆ। ਇਹਨਾਂ ਵਿਚੋਂ, ਵਿਠਲ ਨਾਦਕਰਨੀ, ਆਰ. ਐਸ. ਭੂਸਨੁਰਮਠ, ਸੈਬਲ ਕੁਮਾਰ ਨਾਗ, ਸੁਕੰਨਿਆ ਦੱਤਾ ਵਿਸ਼ੇਸ਼ ਧੰਨਵਾਦ ਦੇ ਹਕਦਾਰ ਹਨ। ਅਨੁਵਾਦ ਦੀ ਇਕਰੂਪਤਾ ਦੀ ਪ੍ਰਾਪਤੀ ਉਦੋਂ ਖਾਸ ਕਰਕੇ ਸੌਖੀ ਨਹੀਂ ਹੁੰਦੀ ਜਦੋਂ ਅਨੁਵਾਦਕ ਬਹੁਤੇ ਹੋਣ। ਪਰੰਤੂ, ਇਸ ਸੰਗ੍ਰਹਿ ਵਿਚ ਬਹੁਤ ਹੱਦ ਤੱਕ ਅਨੁਵਾਦ ਦੀ ਇਕਰੂਪਤਾ ਹੈ। ਇਸ ਗੱਲ ਦਾ ਮਾਣ ਬਹੁਤਾ ਸ੍ਰੀਮਤੀ ਮੰਜੂ ਗੁਪਤਾ ਦੀ ਆਲੋਚਨਾਤਮਕ ਨਿਖੇੜ ਕਰਨ ਵਾਲੀ ਨਜ਼ਰ ਨੂੰ ਹੀ ਜਾਂਦਾ ਹੈ।

**ਬਾਲ ਫੋਂਡਕੇ**

# ਮੁਖਬੰਦ

"ਵਿਗਿਆਨ ਗਲਪ ਕੀ ਹੈ?" ਦਾ ਪ੍ਰਸ਼ਨ ਉਸ ਸਮੇਂ ਤੋਂ ਬਹੁਤ ਸਾਰੇ ਆਲੋਚਕਾਂ ਤੇ ਸੰਪਾਦਕਾਂ ਦੇ ਧਿਆਨ ਦਾ ਕੇਂਦਰ ਬਣਿਆ ਰਿਹਾ ਹੈ ਜਦੋਂ ਤੋਂ ਇਸ ਰੂਪਾਕਾਰ ਨੇ ਸਾਹਿਤ ਜਗਤ ਵਿੱਚ ਆਪਦਾ ਸਥਾਨ ਬਣਾਉਣਾ ਸ਼ੁਰੂ ਕਰ ਦਿੱਤਾ। ਇਥੋਂ ਤੱਕ ਕਿ ਉਹਨਾਂ ਪ੍ਰਤਿਭਾਵਾਨ ਲੇਖਕਾਂ ਨੇ ਵੀ ਜਿਨ੍ਹਾਂ ਦਾ ਮੁਢਲੇ ਦੌਰ ਵਿਚ ਬੋਲਬਾਲਾ ਸੀ, ਜਿਵੇਂ ਕਿ ਐਡਗਰ ਐਲਨ ਪੋ, ਵਿਲੀਅਮ ਵਿਲਸਨ ਜਾਂ ਐਡਗਰ ਫਾਸੈਟ, ਇਸ ਗੱਲ ਦੀ ਪ੍ਰੀਭਾਸ਼ਾ ਦੇਣ ਦੀ ਕੋਸ਼ਿਸ਼ ਕੀਤੀ ਸੀ ਕਿ ਸਹੀ ਅਰਥਾਂ ਵਿੱਚ ਵਿਗਿਆਨ ਗਲਪ ਹੈ ਕੀ। ਵਾਸਤਵ ਵਿਚ 'ਵਿਗਿਆਨ ਗਲਪ' ਨਾਂ ਦਾ ਵੀ ਆਪਣਾ ਵਿਕਾਸਮਈ ਇਤਿਹਾਸ ਹੈ, ਪਰ ਇਸ ਸੇਧ ਵਿਚ ਪਹਿਲਾ ਵੱਡਾ ਕਦਮ ਚੁਕਣ ਦਾ ਸਿਹਰਾ, ਜਿਸ ਦਾ ਚਿਰ-ਸਥਾਈ ਪ੍ਰਭਾਵ ਪਿਆ ਹੈ, ਹਿਊਗੋ ਜਰਨਸਬੈਕ ਦੇ ਸਿਰ ਬਝਦਾ ਹੈ ਜਿਸ ਦੇ ਨਾਂ ਉਤੇ ਵਿਗਿਆਨ ਗਲਪ ਲਈ ਪ੍ਰਤਿਸ਼ਠਾ ਵਾਲਾ "ਹਿਊਗੋ" ਪੁਰਸਕਾਰ ਸਥਾਪਤ ਕੀਤਾ ਗਿਆ। ਸਾਹਿਤ ਦੇ ਖੇਤਰ ਵਿਚ ਇਨਕਲਾਬ ਲਿਆਉਣ ਵਾਲੇ ਲੁਗਦਾ ਰਸਾਲੇ "ਅਦਭੁਤ ਕਹਾਣੀਆਂ" ਦੇ ਪਹਿਲੇ ਅੰਕ ਦੇ ਸੰਪਾਦਕੀ ਵਿੱਚ ਉਸ ਨੇ ਆਪਣੀ ਪ੍ਰੀਭਾਸ਼ਾ ਦਿੱਤੀ ਹੈ।

ਜਿਸ ਰਫਤਾਰ ਨਾਲ ਇਹ ਧਾਰਾ ਹਰਮਨਪਿਆਰੀ ਹੁੰਦੀ ਜਾ ਰਹੀ ਸੀ ਉਸ ਤੋਂ ਹੀ ਜਰਨਸਬੈਕ ਇਸ ਦੀਆਂ ਸੀਮਾਵਾਂ ਉਲੀਕਣ ਲਈ ਪ੍ਰੇਰਿਆ ਗਿਆ ਹੋਵੇਗਾ। ਉਸ ਨੇ ਆਖਿਆ ਸੀ "ਕਿ 'ਵਿਗਿਆਨ ਗਲਪ' ਤੋਂ ਮੇਰਾ ਮਤਲਬ ਹੈ ਜੂਲਸ ਵਰਨ, ਐਚ. ਜੀ. ਵੈਲਜ਼ ਅਤੇ ਐਡਗਰ ਐਲਨ ਪੋ ਪ੍ਰਕਾਰ ਦੀ ਕਹਾਣੀ – ਵਿਗਿਆਨਕ ਤਥ ਅਤੇ ਇਲਹਾਮੀ ਦ੍ਰਿਸ਼ਟੀ ਵਿਚ ਘੁਲਿਆ ਮਿਲਿਆ ਮਨਮੋਹਕ ਰੁਮਾਂਸ। ਇਹ ਅਦਭੁਤ ਕਹਾਣੀਆਂ ਪੜ੍ਹਨ ਵਿਚ ਹੀ ਓੜਕ ਦੀਆਂ ਦਿਲਚਸਪ ਨਹੀਂ, ਸਗੋਂ ਇਹ ਹਮੇਸ਼ਾ ਸਿਖਿਆਦਾਇਕ ਵੀ ਹਨ। ਇਹ ਬਹੁਤ ਸੁਹਜ ਸਵਾਦ ਦੇਣ ਵਾਲੇ ਰੂਪ ਵਿਚ ਗਿਆਨ ਮੁਹਈਆ ਕਰਦੀਆਂ ਹਨ। ਅਜ ਦੇ ਵਿਗਿਆਨ ਗਲਪ ਵਿਚ ਚਿਤ੍ਰਿਤ ਕੀਤੀਆਂ ਜਾਦੀਆਂ ਨਵੀਆਂ ਕਾਢਾਂ ਦਾ ਭਲਕੇ ਸਾਕਾਰ ਹੋ ਜਾਣਾ ਉੱਕਾ ਹੀ ਅਸੰਭਵ ਨਹੀਂ।"

ਨਿਰਸੰਦੇਹ ਜਰਨਸਬੈਕ ਤੂੜੀ ਵਿਚੋਂ ਦਾਣੇ ਵੱਖ ਕਰਨ ਦੀ ਲੋੜ ਤੋਂ ਪ੍ਰਭਾਵਤ ਸੀ। ਬੇਸ਼ਕ ਇਹ ਜ਼ਰੂਰੀ ਵੀ ਸੀ ਕਿਉਂਕਿ ਇਸ ਗੱਲ ਦਾ ਹਰ ਖਤਰਾ ਮੌਜੂਦ ਸੀ ਕਿ ਮਿਥਿਅ-ਵਿਗਿਆਨ ਤੇ ਆਧਾਰਿਤ ਕਲਪਨਾ-ਚਿਤਰ ਵਿਗਿਆਨ ਗਲਪ ਦੇ ਰੂਪ ਵਿਚ ਪ੍ਰਵਾਨਗੀ ਪ੍ਰਾਪਤ ਨਾ ਕਰ ਲੈਣ। ਜਰਨਸਬੈਕ ਦੇ ਸਮੇਂ ਤੋਂ ਵਿਗਿਆਨ ਗਲਪ ਦੇ ਰੂਪਾਕਾਰ ਨੂੰ ਪ੍ਰੀਭਾਸ਼ਤ ਕਰਨ ਤੇ ਨਿਖਾਰਨ ਦੇ ਸਬੰਧ ਤੋਂ ਕੀਤੀ ਕੁਲ ਪ੍ਰਗਤੀ ਦੇ ਬਾਵਜੂਦ, ਇਹ ਖਤਰਾ ਅਜੇ ਪੂਰੀ ਤਰ੍ਹਾਂ ਟਲਿਆ ਨਹੀਂ। ਇਸ ਵਾਸਤੇ ਜਰਨਸਬੈਕ ਦੀ ਉਹ ਚਿੰਤਾ ਸੱਚੀ ਸੀ ਜਿਸ ਤੋਂ ਪ੍ਰੇਰਤ ਹੋ ਕੇ ਉਸ ਨੇ ਵਿਗਿਆਨ ਗਲਪ ਦਾ ਵਿਧੀ-ਵਿਧਾਨ ਤਿਆਰ ਕੀਤਾ।

ਫਿਰ ਵੀ, ਉਸ ਦੀ ਪ੍ਰੀਭਾਸ਼ਾ ਨੇ ਵਿਗਿਆਨ ਗਲਪ ਦੀ ਪਿੱਠ ਉਤੇ ਇਕ ਕਰਾਸ ਗੱਡ ਦਿੱਤਾ ਜੋ ਅਜ ਵੀ ਕਾਇਮ ਹੈ। ਕਿਉਂਕਿ ਇਸ ਰੂਪਾਕਾਰ ਨੂੰ ਨਾ ਕੇਵਲ 'ਅਨੁਮਾਨੀ ਗਲਪ' ਗਰਦਾਨਿਆ ਗਿਆ ਜੋ ਕਿ ਠੀਕ ਸੀ, ਸਗੋਂ 'ਇਲਹਾਮੀ ਗਲਪ' ਵੀ ਆਖਿਆ ਗਿਆ, ਇਸ ਪ੍ਰਕਾਰ ਆਸ ਕੀਤੀ ਜਾਂਦੀ ਹੈ ਕਿ ਸਾਹਿਤ ਦੀ ਇਸ ਧਾਰਾ ਉਤੇ ਕਲਮ ਅਜ਼ਮਾਉਣ ਵਾਲਾ

ਕੋਈ ਵੀ ਆਦਮੀ ਅਲੌਕਿਕ ਢੰਗ ਨਾਲ ਪੂਰਵ–ਗਿਆਨੀ ਹੋਵੇ ਭਾਵੇਂ ਉਹ ਕਲਪਨਾ ਦੀਆਂ ਅਖੁਟ ਸ਼ਕਤੀਆਂ ਦੀ ਹੀ ਟੇਕ ਲੈ ਰਿਹਾ ਹੋਵੇ।

ਹੋ ਸਕਦਾ ਹੈ ਕਿ ਮੁਢਲੇ ਦੌਰ ਦੀਆਂ ਸਿਰਕੱਢ ਸ਼ਖ਼ਸੀਅਤਾਂ, ਵੈਲਜ਼ ਤੇ ਵਰਨ ਦੀ ਸਫਲਤਾ ਤੋਂ, ਜਿਹੜੀ ਉਹਨਾਂ ਨੇ ਵਾਪਰਨ ਵਾਲੀਆਂ ਘਟਨਾਵਾਂ ਦੇ ਧਾਰੇ ਨੂੰ ਰੋਖੀ ਹੋਣ ਤੱਕ ਠੀਕ ਠੀਕ ਪਹਿਲਾਂ ਹੀ ਭਾਵੇਂ ਉਸ ਸਮੇਂ ਕੇਵਲ ਰੂਪਰੇਖਾ ਦੇਂਦਿਆਂ ਹੀ ਅਤੇ ਬਹੁਤਾ ਵਿਸਥਾਰ ਨਾ ਦੇ ਕੇ ਦੱਸ ਦੇਣ ਵਿਚ ਕੀਤੀਆਂ ਸਨ, ਪ੍ਰਭਾਵਿਤ ਹੋਇਆ ਹੋਵੇ। ਉਸ ਨੇ ਇਹ ਅਹਿਸਾਸ ਨਾ ਕੀਤਾ ਕਿ ਵੈਲਜ਼ ਤੇ ਵਰਨ ਤੇ ਉਹਨਾਂ ਦੀਆਂ ਕੋਸ਼ਿਸ਼ਾਂ ਕਮਾਲ ਸਨ, ਪਰ ਉਹ ਨੇਮ ਦੀ ਥਾਂ ਅਪਵਾਦ ਹੀ ਸਨ। ਉਹ ਮੈਦਾਨਾਂ ਤੋਂ ਬਹੁਤ ਉੱਚੀਆਂ ਚੋਟੀਆਂ ਹੋਣ ਕਾਰਨ, ਧਰਤੀ ਦੀ ਵਿਉਂਤ ਜਾਂ ਨੇਮ ਬਾਰੇ ਨਿਰਣਾ ਨਹੀਂ ਸੀ ਕਰ ਸਕਦੇ।

ਪਰ ਵਿਗਿਆਨ ਗਲਪ ਦੇ ਲੇਖਕਾਂ ਦੀ ਤੇਜ਼ੀ ਨਾਲ ਉਭਰ ਰਹੀ ਨਵੀਂ ਨਸਲ ਵਾਸਤੇ ਅਨਿਆਈ ਥੋੜ ਸਪਸ਼ਟ ਰੂਪ ਵਿਚ ਅਤਿ ਜ਼ਿਆਦਾ ਸੀ। ਵੀਹਵਿਆਂ ਦੇ ਅਧ ਵਿੱਚ, ਜਦ ਜੌਰਨ ਕੈਂਪਬੈਲ ਨੇ ਸਮੇਂ ਦੇ ਬਹੁਤ ਸਾਰੇ ਨੌਜਵਾਨ ਲੇਖਕਾਂ ਲਈ, ਜਿਨ੍ਹਾਂ ਵਿਚ ਇਸਾਕ ਅਸੀਮੋਵ ਅਤੇ ਰੌਬਰਟ ਹਾਈਨਲੀਨ ਵੀ ਸ਼ਾਮਲ ਸਨ, ਸੁਨਹਿਰੀ ਜੁਗ ਨੂੰ ਉਦੈ ਕਰਨ ਵਿਚ ਦਾਈ ਵਾਲਾ ਕੰਮ ਕੀਤਾ, ਤਾਂ ਪੀੜਾ ਉਸ ਨੇ ਵੀ ਜ਼ਰੂਰ ਮਹਿਸੂਸ ਕੀਤੀ ਹੋਵੇਗੀ। ਛੇਤੀ ਹੀ ਮਗਰੋਂ ਉਸ ਨੇ ਆਪਣਾ ਮੈਨੀਫੈਸਟੋ ਜਾਰੀ ਕੀਤਾ ਸੀ। ਉਸ ਦੀ ਇਸ ਆਦਿਕਾ ਨੇ ਵਿਗਿਆਨ ਗਲਪ ਦੀਆਂ ਟੇਢੀਆਂ ਨੀਹਾਂ ਨੂੰ ਸਿਧਾ ਕਰਨ ਵਿਚ ਬਹੁਤ ਵੱਡਾ ਯੋਗਦਾਨ ਪਾਇਆ।

ਕੈਂਪਬੈਲ ਦਾ ਸੁਝਾਓ ਸੀ ਕਿ "ਵਿਗਿਆਨ ਗਲਪ ਨੂੰ ਇਕ ਸਾਹਿਤਕ ਮਾਧਿਅਮ ਦੇ ਰੂਪ ਵਿਚ ਖੁਦ ਵਿਗਿਆਨ ਦਾ ਸਜਾਤੀ ਸਮਝਿਆ ਜਾਣਾ ਚਾਹੀਦਾ ਹੈ। ਵਿਗਿਆਨਕ ਕਾਰਜ–ਵਿਧੀ ਵਿਚ ਇਹ ਪ੍ਰਸਤਾਵ ਸ਼ਾਮਲ ਹੈ ਕਿ ਚੰਗੀ ਤਰ੍ਹਾਂ, ਸੋਚਿਆ ਵਿਚਾਰਿਆ ਸਿਧਾਂਤ ਗਿਆਤ ਵਰਤਾਰੇ ਦੀ ਹੀ ਵਿਆਖਿਆ ਨਹੀਂ ਕਰੇਗਾ ਸਗੋਂ ਨਵੇਂ ਅਤੇ ਅਜੇ ਤੱਕ ਅਗਿਆਤ ਵਰਤਾਰਿਆਂ ਦੀ ਭਵਿਖਬਾਣੀ ਵੀ ਕਰੇਗਾ। ਵਿਗਿਆਨ ਗਲਪ ਇਹੋ ਕੁਝ ਕਰਨ ਦੀ ਕੋਸ਼ਿਸ਼ ਕਰਦਾ ਹੈ ਅਤੇ ਸਿਟਿਆਂ ਨੂੰ ਜਦੋਂ ਕੇਵਲ ਮਸ਼ੀਨਾਂ ਉਤੇ ਹੀ ਨਹੀਂ ਮਨੁੱਖੀ ਸਮਾਜ ਉਤੇ ਵੀ ਲਾਗੂ ਕੀਤਾ ਜਾਂਦਾ ਹੈ ਤਾਂ ਉਸ ਤੋਂ ਹਾਸਿਲ ਨੂੰ ਕਹਾਣੀ ਦੇ ਰੂਪ ਵਿਚ ਲਿਖ ਦਿੱਤਾ ਜਾਂਦਾ ਹੈ।" ਇਸ ਸਾਹਿਤ ਰੂਪ ਨੂੰ ਉਸ ਨੇ 'ਵਿਗਿਆਨ ਗਲਪ' ਦਾ ਨਾਂ ਵੀ ਦਿਤਾ ਜੋ ਇਸ ਵੇਲੇ ਪ੍ਰਚਲਤ ਹੈ।

ਇਹਨਾਂ ਦੋਹਾਂ ਪ੍ਰੀਭਾਸ਼ਾਵਾਂ ਵਿਚ ਇਹ ਆਸ ਮੌਜੂਦ ਹੈ ਕਿ ਗਲਪ ਦਾ ਇਹ ਰੂਪ ਵਸਤੂ, ਰੂਪ ਅਤੇ ਘੇਰੇ ਦੇ ਪੱਖੋਂ ਦੂਜੇ ਸਮਕਾਲੀ ਰੂਪਾਂ ਨਾਲ ਵਧੇਰੇ ਗਤੀਸ਼ੀਲ ਹੋਵੇਗਾ। ਇਸ ਆਸ ਨੂੰ ਕਿਆਸੋਂ ਵਧ ਫਲ ਪਿਆ ਹੈ ਪਰ ਇਹ ਆਪਣੇ ਨਾਲ ਹੀ ਬੁਨਿਆਦੀ ਸੰਕਲਪ ਦਾ ਉਦਾਰੀਕਰਨ ਲੈ ਕੇ ਆਈ ਹੈ। ਮੁੜਦੇ ਪੈਰੀਂ, ਇਸ ਨਾਲ ਕਈ ਨਵੇਂ ਗਲਪਕਾਰਾਂ ਵਿਚ ਅਣ–ਉਲੀਕੇ ਖੇਤਰ ਗਾਹੁਣ ਦੀ ਹਿੰਮਤ ਜਾਗੀ ਅਤੇ ਨਾਲ ਹੀ, ਜੇ ਇਹ ਸੰਭਾਵਨਾ ਭਰਪੂਰ ਹੋਵੇ ਤਾਂ ਇਸ ਨੂੰ ਮੁਖ–ਧਾਰਾ ਨਾਲ ਜੋੜਨ ਦੀ ਦਲੇਰੀ ਆਈ। ਵਿਗਿਆਨ ਗਲਪ ਦੇ ਇਸ ਵਿਸਤ੍ਰਿਤ ਜਾਂ ਪ੍ਰੀਵਰਤਿਤ ਰੂਪਾਂ ਨੇ ਆਪਣੇ ਅਲਮ ਬਰਦਾਰ ਵੀ ਪੈਦਾ ਕੀਤੇ।

ਈਮਾਨਦਾਰੀ ਦੀ ਗੱਲ ਤਾਂ ਇਹ ਹੈ ਇਸ ਗੱਲ ਨੂੰ ਸਵੀਕਾਰ ਕੀਤਾ ਜਾਣਾ ਚਾਹੀਦਾ ਹੈ ਕਿ ਇਹਨਾਂ ਨਵੇਂ ਬੰਦੀ–ਛੋੜਾਂ ਤੇ ਉਹਨਾਂ ਦੇ ਸਾਥੀਆਂ ਨੇ ਇਸ ਮਾਧਿਅਮ ਨੂੰ ਭਰਪੂਰ ਕੀਤਾ ਹੈ। ਹਰ ਨਵੀਂ ਸਫਲਤਾ ਨਾਲ ਦੂਜਿਆਂ ਨੂੰ ਹੌਂਸਲਾ ਹੋਇਆ ਕਿ ਉਹ ਹੋਰ ਹੰਭਲਾ ਮਾਰਨ,

ਤਜਰਬੇ ਕਰਨ, ਨਵੇਂ ਮਾਰਗ ਲਭਣ ਅਤੇ ਨਵੀਆਂ ਪੈੜਾਂ ਉਲੀਕਣ। ਸਿੱਟਾ ਇਹ ਕਿ ਕਈ ਹੋਰ ਸਾਹਿਤਕ ਰੂਪਾਂ ਦੇ ਉਲਟ, ਵਿਗਿਆਨ ਗਲਪ ਨੂੰ ਕਦੇ ਵੀ ਖੜੋਤ ਦਾ ਟਾਕਰਾ ਨਹੀਂ ਕਰਨਾ ਪਿਆ।

ਤੱਦ ਵੀ, ਇਹਨਾਂ ਵਿਚੋਂ ਕਈ ਮੁਹਿੰਮਾਂ ਏਨੀਆਂ ਦੂਰੇਡੇ ਨਿਕਲ ਗਈਆਂ ਕਿ ਆਪਣੇ ਮੂਲ ਰੂਪਾਕਾਰ ਨਾਲ ਆਪਣੇ ਸੂਖਮ ਸੰਬੰਧ ਬਣਾਈ ਰਖਣ ਲਈ ਕੇਂਦਰੀ ਤੰਦ ਹੱਦੋਂ ਵੱਧ ਖਿਚੀ ਗਈ ਥਿਓਡਨ ਸ਼ਟਰਜਨ ਨੇ ਪਹਿਲੀ ਮੁਹਿੰਮ ਛੇੜੀ ਜਦ ਉਸ ਨੇ ਆਪਣਾ ਸਵੈ-ਪ੍ਰੀਭਾਸ਼ਤ ਮਹਾ-ਅਧਿਕਾਰ ਪੱਤਰ ਜਾਰੀ ਕੀਤਾ ਤੇ ਕਿਹਾ ਕਿ "ਵਿਗਿਆਨ ਗਲਪ ਕਹਾਣੀ ਮਾਨਵੀ ਸਮਸਿਆ ਅਤੇ ਮਾਨਵੀ ਸਮਾਧਾਨ ਵਾਲੀ ਮਨੁੱਖੀ ਹੋਂਦ ਦੁਆਲੇ ਉਸਾਰੀ ਕਹਾਣੀ ਹੈ ਜੋ ਕਿ ਇਸ ਦੀ ਵਿਗਿਆਨਕ ਵਸਤੂ ਤੋਂ ਬਗ਼ੈਰ ਹੋ ਹੀ ਨਹੀਂ ਸੀ ਸਕਦੀ।" ਇਹ ਗੱਲ ਵਿਗਿਆਨ ਜਿਸ ਵਿਚ ਕਿਸੇ ਮਾਤਰਕ ਦੀ ਕੋਈ ਥਾਂ ਨਹੀਂ ਅਤੇ ਗਲਪ ਨੂੰ ਸੰਘਟਤ ਕਰਨ ਦਾ ਪ੍ਰਸੰਸਾਯੋਗ ਜਤਨ ਸੀ ਜੋ ਭਾਵ ਤੇ ਕਲਪਨਾ ਅਤੇ ਉਹਨ੍ਹਾਂ ਮਨੁੱਖੀ ਸ਼ਕਤੀਆਂ ਦੀ ਟੇਕ ਲੈਂਦਾ ਹੈ ਜਿਹੜੀਆਂ ਅਕਸਰ ਦਲੀਲ ਅਤੇ ਤਰਕ ਨੂੰ ਠੁੱਡ ਦਿਖਾਉਂਦੀਆਂ ਹਨ।

ਪਰੰਤੂ ਜਦੋਂ ਸਟਰਜਨ ਨੇ ਇਕ ਵਾਰੀ ਉਸ ਖੰਦਕ ਵਿਚ ਮਘੋਰਾ ਕਰ ਦਿੱਤਾ ਜਿਹੜੀ ਜਰਨਸਬੇਕ ਤੇ ਕੈਂਪਬੈਲ ਨੇ ਉਸਾਰੀ ਸੀ ਤਾਂ ਵੱਡੇ ਫਾਟਕ ਖੁਲ੍ਹ ਗਏ। ਉਸ ਦੇ ਪੂਰਨਿਆਂ ਉਤੇ ਚਲਣ ਵਾਲਿਆਂ ਨੇ ਹਮੇਸ਼ਾ ਹੀ ਵਿਗਿਆਨ ਦੀਆਂ ਰੱਸੀਆਂ ਨਾਲ ਕਲਪਨਾ ਨੂੰ ਨੱਥ ਪਾਈ ਰਖਣ ਦੀ ਲੋੜ ਵੱਲ ਧਿਆਨ ਨਾ ਦਿੱਤਾ। ਇਸੇ ਵਾਸਤੇ ਹੀ ਇਸ ਪ੍ਰੀਭਾਸ਼ਾ ਨੇ ਪੈਰ ਜਮਾ ਲਏ ਕਿ "ਵਿਗਿਆਨ ਗਲਪ ਵਾਰਤਕ ਬਿਰਤਾਂਤ ਦੀ ਉਹ ਸ਼੍ਰੇਣੀ ਹੈ ਜਿਸ ਵਿਚ ਐਸੀ ਸਥਿਤੀ ਦਾ ਬਿਆਨ ਹੁੰਦਾ ਹੈ ਜਿਹੜੀ ਉਸ ਸੰਸਾਰ ਵਿਚ ਪੈਦਾ ਨਹੀਂ ਹੁੰਦੀ ਜਿਸ ਤੋਂ ਅਸੀਂ ਵਾਕਫ ਹਾਂ ਸਗੋਂ ਉਸ ਮਿਥਿਆ ਜਗਤ ਵਿਚ ਵਾਪਰਦੀ ਹੈ ਜਿਸ ਦੀ ਬੁਨਿਆਦ ਵਿਗਿਆਨ ਜਾਂ ਤਕਨਾਲੋਜੀ ਜਾਂ ਮਿਥਿਆ-ਵਿਗਿਆਨ ਜਾਂ ਮਿਥਿਆ ਤਕਨਾਲੋਜੀ ਵਿਚ ਕਿਸੇ ਕਾਢ ਉਤੇ ਟਿਕੀ ਹੁੰਦੀ ਹੈ। ਇਸ ਦਾ ਮੂਲ ਭਾਵੇਂ ਮਾਨਵੀ ਹੋਵੇ ਤੇ ਭਾਵੇਂ ਪਾਰ-ਲੌਕਿਕ।"

ਇਹ ਸੀ ਆਰੰਭ ਜਿਸ ਦਾ ਨਤੀਜਾ ਅੱਜ ਇਕ ਅਜੀਬ ਸਥਿਤੀ ਵਿਚ ਸਾਹਮਣੇ ਆਇਆ ਹੈ ਜਿਥੇ ਅੰਗ੍ਰੇਜ਼ੀ ਬੋਲਦੇ ਪੱਛਮੀ ਜਗਤ ਵਿਚ ਪੈਦਾ ਹੋ ਰਹੀ ਨਵੀਂ ਵਿਗਿਆਨ ਗਲਪ ਦੇ ਚੋਖੇ ਵੱਡੇ ਭਾਗ ਵਿਚ ਮਾਮੂਲੀ ਅਸਲ ਵਿਗਿਆਨ ਹੈ। 'ਵਿਗਿਆਨ ਗਲਪ' ਦੀਆਂ ਕਹਾਣੀਆਂ ਦੀ ਬੁਨਿਆਦ ਰਖਣ ਲਈ ਮਿਥਿਆ-ਵਿਗਿਆਨ ਜਾਂ ਮਿਥਿਆ-ਤਕਨਾਲੋਜੀ ਦੀ ਏਨੀ ਵਰਤੋਂ ਕੀਤੀ ਜਾਂਦੀ ਹੈ ਕਿ ਰੂਪਾਕਾਰ ਲਈ ਆਪਣੀ ਮੂਲ ਪਛਾਣ ਗੁਆ ਬਹਿਣ ਦਾ ਖਤਰਾ ਪੈਦਾ ਹੋ ਗਿਆ ਹੈ। ਇਸ ਤੋਂ ਸਿਰਫ ਇਸ ਦੇ ਪ੍ਰੇਮੀਆਂ ਤੇ ਪ੍ਰਸੰਸਕਾਂ ਦੇ ਮਨਾਂ ਵਿਚ ਹੀ ਨਹੀਂ ਸਗੋਂ ਇਸ ਦੇ ਪੱਖੀਆਂ ਤੇ ਲਿਖਣ ਵਾਲਿਆਂ ਦੇ ਮਨਾਂ ਵਿਚ ਵੀ, ਖਾਸ ਕਰਕੇ ਨਵੇਂ ਚਾਹਵਾਨਾਂ ਦੇ ਮਨਾਂ ਵਿਚ, ਬਹੁਤ ਧੁੰਦਲਾਪਨ ਪੈਦਾ ਹੋ ਗਿਆ ਹੈ।

ਪੱਛਮ ਦੀਆਂ ਬਾਕੀ ਭਾਸ਼ਾਵਾਂ ਦੀ ਸਥਿਤੀ-ਕੀ ਹੈ ਇਸ ਦੀ ਜਾਣਕਾਰੀ ਨਹੀਂ ਕਿਉਂਕਿ ਉਹਨਾਂ ਭਾਸ਼ਾਵਾਂ ਦਾ ਬਹੁਤ ਥੋੜ੍ਹਾ ਸਾਹਿਤ ਅੰਗ੍ਰੇਜ਼ੀ ਵਿਚ ਅਨੁਵਾਦ ਹੁੰਦਾ ਹੈ। ਪਰੰਤੂ, ਰੂਸੀ ਤੇ ਪੋਲਿਸ਼ ਵਿਗਿਆਨ ਗਲਪ ਅੰਗੇਜ਼ੀ ਅਨੁਵਾਦਾਂ ਰਾਹੀਂ ਚੋਖੀ ਮਾਤਰਾ ਵਿਚ ਪ੍ਰਾਪਤ ਹੈ। ਇਹਨਾਂ ਭਾਸ਼ਾਵਾਂ ਦੇ ਲੇਖਕ ਜਰਨਸਬੇਕ-ਕੈਂਪਬੈਲ ਪਰਪਾਟੀ ਦੇ ਵਫਾਦਾਰ ਰਹੇ ਹਨ। ਕਾਰਨ ਸ਼ਾਇਦ ਇਹ ਕਿ ਉਹ ਸਤਾਨੀਸਲਾਵ ਲੈਮ ਵਲੋਂ ਪੇਸ਼ ਉਦਾਹਰਣ ਤੋਂ ਪ੍ਰਭਾਵਿਤ ਹੋਏ। ਪਰੰਤੂ, ਬਹੁਤੀਆਂ ਰੂਸੀ ਕਹਾਣੀਆਂ ਪੜ੍ਹਣ ਲੱਗਿਆਂ ਦਿਮਾਗ ਉਤੇ ਜ਼ੋਰ ਪਾਉਣਾ ਪੈਂਦਾ ਹੈ। ਇਸ

ਦਾ ਕਾਰਨ ਹੈ ਔਖੀ ਭਾਸ਼ਾ ਜਿਸ ਨਾਲ ਕਹਾਣੀ ਵਿਰਲਾ ਰੁਮਾਂਸ ਜਾਂਦਾ ਰਹਿੰਦਾ ਹੈ।

ਕੁਝ ਭਾਰਤੀ ਵਿਗਿਆਨ ਗਲਪ ਲਿਖਣ ਵਾਲੇ, ਸਿਰਫ਼ ਅੰਗ੍ਰੇਜ਼ੀ ਵਿਚ ਲਿਖਣ ਵਾਲੇ ਹੀ ਨਹੀਂ, ਸਮਕਾਲੀ ਅਮਰੀਕੀ ਤੇ ਬਰਤਾਨਵੀ ਪ੍ਰਤਿਨਿਧਾਂ ਤੋਂ ਪ੍ਰਭਾਵਿਤ ਹਨ। ਫਲਸਰੂਪ, ਉਹ ਵੀ ਮਿਥਿਆ–ਵਿਗਿਆਨ ਦਾ ਆਸਰਾ ਲੈਂਦੇ ਹਨ ਤੇ ਐਸਾ ਮੁਹਾਵਰਾ ਵਰਤਦੇ ਹਨ ਜਿਹੜਾ ਭਾਰਤੀ ਸੁਭਾਅ ਲਈ ਓਪਰਾ ਹੈ। ਇਸ ਸਾਹਿਤ ਨੂੰ ਭਾਰਤੀ ਵਿਗਿਆਨ ਗਲਪ ਸਮਝਿਆ ਵੀ ਜਾਏ ਜਾਂ ਨਹੀਂ, ਇਸ ਨੁਕਤੇ ਵਿਚ ਵਜ਼ਨ ਹੈ ਸਿਵਾਏ ਇਸ ਦੇ ਕਿ ਲੇਖਕ ਭਾਰਤੀ ਹਨ, ਇਸ ਸਾਹਿਤ ਵਿਚ ਬਾਕੀ ਨਾ ਭਾਰਤੀ ਹੈ ਨਾਂ ਵਿਗਿਆਨ ਗਲਪ। ਸੰਭਵ ਹੈ ਕਿ ਅੰਗ੍ਰੇਜ਼ੀ ਭਾਸ਼ਾ ਦੇ ਪਾਠਕਾਂ ਦੀਆਂ ਸਭਿਆਚਾਰਕ ਜੜ੍ਹਾਂ ਕੁਝ ਕੁਝ ਪੱਛਮੀ ਸੰਸਾਰ ਵਿਚ ਲੱਗੀਆਂ ਹੋਈਆਂ ਹਨ, ਇਸ ਕਾਰਨ ਇਹ ਲੇਖਕ ਇਸ ਪ੍ਰਕਾਰ ਦਾ ਸਾਹਿਤ ਲਿਖ ਰਹੇ ਹਨ। ਜੇ ਉਹ ਵਿਗਿਆਨ ਗਲਪ ਦੇ ਪ੍ਰਮਾਣੀਕ ਰੂਪ ਪ੍ਰਤੀ ਵਫਾਦਾਰ ਰਹਿਣਾ ਚਾਹੁੰਦੇ, ਤਾਂ ਉਹਨਾਂ ਲਈ ਇਹ ਜ਼ਰੂਰੀ ਹੋ ਜਾਂਦਾ ਕਿ ਉਹ ਸਥਿਰ ਵਿਗਿਆਨ ਅਤੇ ਉਡਦੀ ਕਲਪਨਾ ਵਿਚਕਾਰ ਤਣੀ ਹੋਈ ਰੱਸੀ ਉਤੇ ਤੁਰਦੇ। ਇਸ ਤਰ੍ਹਾਂ, ਕਲਪਨਾ ਲਈ ਜ਼ਰੂਰੀ ਹੁੰਦਾ ਕਿ ਉਹ ਗਿਆਤ, ਸਥਾਪਤ ਵਿਗਿਆਨ ਦੀਆਂ ਸੀਮਾਵਾਂ ਅੰਦਰ ਰਹਿੰਦੀ ਅਤੇ ਅਜਿਹਾ ਕਰਨਾ ਕੋਈ ਬੱਚਿਆਂ ਦੀ ਖੇਡ ਨਹੀਂ ਸੀ। ਮਿਥਿਆ–ਵਿਗਿਆਨ ਦੀਆਂ ਫਾਹੁੜੀਆਂ ਫੜ ਕੇ ਬੰਦਾ ਇਕਦਮ ਇਸ ਬੰਧਨ ਤੋਂ ਆਜ਼ਾਦ ਹੋ ਜਾਂਦਾ ਹੈ। ਇਹ ਗੱਲ ਉੱਕਾ ਹੀ ਰੱਦ ਨਹੀਂ ਕੀਤੀ ਜਾ ਸਕਦੀ ਕਿ ਇਹੋ ਚੀਜ਼ ਹੀ ਉਹਨਾਂ ਨੂੰ ਖਿਚ ਪਾਉਣ ਵਾਲੀ ਸ਼ਕਤੀ ਹੋਵੇ।

ਪਰੰਤੂ, ਅਜਿਹੇ ਲੇਖਕਾਂ ਦੀ ਗਿਣਤੀ, ਖਾਸ ਕਰਕੇ ਭਾਰਤੀ ਭਾਸ਼ਾਵਾਂ ਵਿੱਚ, ਕੋਈ ਬਹੁਤ ਜ਼ਿਆਦਾ ਨਹੀਂ। ਇਹਨਾਂ ਭਾਸ਼ਾਵਾਂ ਵਿਚ ਪੈਦਾ ਹੋ ਰਿਹਾ ਬਹੁਤਾ ਵਿਗਿਆਨ ਗਲਪ ਸਟਰਜਨ ਦੀ ਪ੍ਰੀਭਾਸ਼ਾ ਦਾ ਅਨੁਸਰਣ ਕਰਦਾ ਹੈ। ਇਸ ਵਾਸਤੇ ਇਹ ਇਸ ਗੱਲ ਨੂੰ ਭੁਲਦਾ ਨਹੀਂ ਕਿ ਭਾਵੇਂ ਬੰਦਾ ਵਿਗਿਆਨਕ ਵਿਕਾਸ ਨੂੰ ਉਵੇਂ ਹੀ ਸਹੀ ਸਹੀ ਪੇਸ਼ ਕਰ ਰਿਹਾ ਹੋਵੇ ਜਿਵੇਂ ਕਰਨਾ ਚਾਹੀਦਾ ਹੈ, ਤਾਂ ਵੀ ਇਹ ਕਹਾਣੀ ਦੇ ਰੂਪ ਵਿਚ ਹੀ ਹੋਣਾ ਲਾਜ਼ਮੀ ਹੈ। ਇਸੇ ਤਰ੍ਹਾਂ, ਕਹਾਣੀ ਵੀ, ਬਹੁਤਾ ਕਰਕੇ, ਮਨੁਖੀ ਹੋਂਦਾਂ ਦੇ ਆਲੇ–ਦੁਆਲੇ ਉਸਰਨੀ ਚਾਹੀਦੀ ਹੈ।

ਭਾਰਤੀ ਵਿਗਿਆਨ ਗਲਪ ਦੀ ਇਸ ਮਜ਼ਬੂਤ ਅੰਤਰ–ਧਾਰਾ ਨੇ ਇਸ ਸੰਗ੍ਰਹਿ ਦੀ ਚੋਣ ਕਰਨ ਲਈ ਆਧਾਰਭੂਤ ਨੇਮਾਂ ਦਾ ਨਿਰਣਾ ਵੀ ਕੀਤਾ। ਜੇ ਇਸ ਮੁਖ ਆਧਾਰ ਨੂੰ ਅੱਖੋਂ ਓਹਲੇ ਕਰ ਦਿੱਤਾ ਜਾਂਦਾ ਤਾਂ ਇਹ ਗੱਲ ਨਾ ਮੁਨਾਸਿਬ ਹੁੰਦੀ ਅਤੇ ਸੰਗ੍ਰਹਿ ਵੀ ਪ੍ਰਤਿਨਿਧ ਨਾ ਹੁੰਦਾ।

ਸਮਝਿਆ ਜਾਦਾ ਹੈ ਕਿ ਵਿਗਿਆਨ ਗਲਪ ਚਾਰ ਭਿੰਨ ਭਿੰਨ ਪੜਾਵਾਂ ਵਿਚੋਂ ਲੰਘਿਆ ਹੈ। ਇਸ ਮਾਧਿਅਮ ਦੇ ਜਨਮ ਦੇ ਠੀਕ ਸਮੇਂ ਉਤੇ ਵਿਚਾਰਾਂ ਹੋਈਆਂ ਹਨ। ਕੁਝ ਲੋਕ ਇਸ ਦਾ ਮੂਲ ਗਿਲਮਾਮੇਸ਼ ਦੇ ਬੇਬੀਲੋਨੀ ਬੀਰ ਜੁਗ ਵਿਚੋਂ ਲੱਭਦੇ ਹਨ। ਆਦਿ ਕਾਲ ਸਮੇਂ ਸਥਾਪਤ ਸਭਿਆਚਾਰਾਂ ਵਿਚੋਂ ਉਤਪੰਨ ਹੋਣ ਵਾਲੀਆਂ ਕੁਝ ਕਹਾਣੀਆਂ ਨੂੰ ਵਿਚਾਰਨ ਦੀ ਲਾਲਸਾ ਚੰਗੀ ਤਰ੍ਹਾਂ, ਸਮਝ ਆ ਸਕਦੀ ਹੈ। ਇਸੇ ਕਿਸਮ ਦੇ ਵਿਚਾਰਾਂ ਅਤੇ ਦਲੀਲਾਂ ਉਤੇ ਚਲਦਿਆਂ ਇਸ ਦੇਸ਼ ਵਿਚ ਬਹੁਤ ਸਾਰੇ ਵਿਦਵਾਨ ਇਸ ਸਿੱਟੇ ਉਤੇ ਅਪੜੇ ਹਨ ਕਿ ਲਗਪਗ ਸਾਰਾ ਹੀ ਆਧੁਨਿਕ ਵਿਗਿਆਨ ਅਤੇ ਤਕਨਾਲੋਜੀ ਵੇਦਾਂ ਵਿਚ ਲਭੀ ਜਾ ਸਕਦੀ ਹੈ।

ਪਰੰਤੂ, ਗੰਭੀਰ ਤੇ ਤਰਕਸ਼ੀਲ ਵਿਸ਼ਲੇਸ਼ਣ ਤੋਂ ਇਹ ਵਿਸ਼ਾਲ ਸਹਿਮਤੀ ਹੋਈ ਹੈ ਕਿ ਮੇਰੀ ਸ਼ੈਲੇ ਦੀ ਮੌਖਿਕ ਕਲਾਸਿਕ ਫਰੈਂਕਨਸਟੀਨ ਵਿਗਿਆਨ ਗਲਪ ਦੀ ਪਹਿਲੀ ਕਹਾਣੀ

ਸੀ। ਵਿਅੰਗ ਦੀ ਗੱਲ ਇਹ ਹੈ ਕਿ ਫਰੈਂਕਨਸਟੀਨ ਉਸ ਵਿਗਿਆਨੀ ਦਾ ਨਾਂ ਹੈ ਜਿਸ ਦੇ ਤਜ਼ਰਬਿਆਂ ਨੇ ਅਣਜਾਣੇ ਹੀ ਦੁਸ਼ਟ ਦੈਂਤ ਨੂੰ ਜਨਮ ਦਿੱਤਾ। ਪਰੰਤੂ, ਵਿਗਿਆਨੀ ਪਾਗਲ ਹੋ ਗਏ ਦੈਂਤ ਦਾ ਸਮਾਨ–ਅਰਥਕ ਬਣ ਗਿਆ। ਵੱਡ–ਆਕਾਰ ਪਰਛਾਵੇਂ ਵਿਚ, ਜਿਹੜਾ ਵਿਗਿਆਨ ਨੇ ਕੁਲ ਮਨੁੱਖੀ ਉਦਮ ਉੱਤੇ ਸੁਟਿਆ ਹੋਇਆ ਹੈ, ਲੁਕੀਆਂ ਦੁਰਬੋਧ ਚੀਜ਼ਾਂ ਦਾ ਤੌਖਲਾ ਹੈ।

ਭਾਵੇਂ ਇਹ ਗੱਲ ਡਰਾਉਣੀ ਹੀ ਜਾਪੇ, ਸ਼ੈਲੇ ਦੀ ਕਹਾਣੀ ਦੀ ਅੰਤਰਧਾਰਾ ਨਿਰਸੰਦੇਹ ਇਕ ਸਾਹਸੀ ਕਰਮ ਸੀ ਜਿਹੜਾ ਪੂਰਵ–ਵਿਗਿਆਨ ਜਾਂ ਮੁਢਲੇ–ਵਿਗਿਆਨ ਦੇ ਜੁਗ ਵਿਚ ਗ਼ਾਲਿਬ ਰਿਹਾ। ਇਹ ਜੁਗ ਇਸ ਸਦੀ ਦੇ ਤੀਜੇ ਜਾਂ ਚੌਥੇ ਦਹਾਕੇ ਤੱਕ ਫੈਲਿਆ ਹੋਇਆ ਹੈ। ਇਸ ਦਾ ਪ੍ਰਭਾਵ ਉਦੋਂ ਮਿਟਣਾ ਸ਼ੁਰੂ ਹੋਇਆ ਜਦੋਂ ਜਾਨ ਕੈਂਪਬੈਲ ਨੇ ਅਸੀਮੋਵ, ਹਾਈਨਲੀਨ ਤੇ ਆਰਥਰ ਕਲਾਰਕ ਵਰਗੇ ਲੇਖਕਾਂ ਦੀ ਸਹਾਇਤਾ ਨਾਲ ਲੁਗਦਾ ਰਸਾਲਿਆਂ ਦਾ ਰੂਪਾਤਰਣ ਸ਼ੁਰੂ ਕੀਤਾ।

ਦੂਜੇ ਪੜਾਅ ਉਤੇ ਇਹ ਰੂਪਾਕਾਰ ਨਿਰਸੰਦੇਹ ਖੁਦ ਜਰਨਸਬੇਕ ਤੇ ਕੈਂਪਬੈਲ ਵਲੋਂ ਪੇਸ਼ ਕੀਤੀਆਂ ਵਿਗਿਆਨ ਗਲਪ ਦੀਆਂ ਪ੍ਰੀਭਾਸ਼ਾਵਾਂ ਤੋਂ ਪ੍ਰਭਾਵਿਤ ਹੋਇਆ। ਕੁਦਰਤੀ ਹੀ ਵਿਗਿਆਨ ਆਪਣੇ ਮਗਰ ਮਗਰ ਗੂੰਜਦੀ ਆਉਂਦੀ ਵਿਗਿਆਨ ਗਲਪ ਦੀ ਪ੍ਰੇਰਕ ਸ਼ਕਤੀ ਬਣਿਆ। ਇਹ ਵਿਗਿਆਨ ਅਤੇ ਗਲਪ ਵਿਚਕਾਰ ਇਕ ਤੇਜ਼ ਧਾਰ ਵਾਲੇ ਪੁਲ ਉਤੇ ਤੁਰਨ ਦਾ ਕਮਾਲ ਮਾਰਗ ਸੀ। ਵਿਗਿਆਨ ਜੋ ਲਾਜ਼ਮੀ ਤੌਰ ਤੇ ਵਿਤਰੇਕ, ਅਨਿਜੀ ਅਤੇ ਜਨੂੰਨ ਦੀ ਹੱਦ ਤੱਕ ਤਰਕਸ਼ੀਲ ਹੈ ਸੁਪਨਾਲੇ, ਭਾਵਾਂ ਵਿਚੋਂ ਗੜੂਚ, ਅਕਸਰ ਤਰਕਹੀਨ ਗਲਪ ਨਾਲ ਗੰਢ ਚਿਤਰਾਵਾ ਕੀਤਾ ਗਿਆ ਸੀ, ਪਰੰਤੂ, ਕਿਉਂਕਿ ਬੁਨਿਆਦੀ ਉਦੇਸ਼ ਸਥਾਪਤ ਵਿਗਿਆਨ ਅਤੇ ਇਸ ਦੇ ਭਾਸਦੇ ਭਵਿਖੀ ਮਾਰਗ ਦੀ ਵਿਆਖਿਆ ਤੇ ਉਸ ਦਾ ਪਰਚਾਰ ਕਰਨਾ ਸੀ, ਇਹ ਗੰਢ ਚਿਤਰਾਵਾ ਕੋਈ ਔਖੀ ਗੱਲ ਨਹੀਂ ਸੀ। ਸਿਧ ਹੋ ਚੁਕੇ ਤਰਕਸੰਗਤ ਰਾਹ, ਸਥਾਪਤ ਵਿਗਿਆਨਕ ਤੱਥਾਂ ਦੀਆਂ ਸੀਮਾਵਾਂ ਦੀ ਕਰੜੀ ਪਾਲਣਾ ਕਰਕੇ ਅਤੇ ਭਵਿਖੀ ਮਾਰਗ ਉਲੀਕਣ ਸਮੇਂ ਕਲਪਨਾ ਨੂੰ ਖੁਲ੍ਹੀਆਂ ਉਡਾਰੀਆਂ ਲਾਉਣ ਦੀ ਆਗਿਆ ਦੇ ਕੇ ਇਕਸਾਰ ਤੇ ਇਕਸੁਰ ਮਿਸ਼ਰਣ ਤਿਆਰ ਕੀਤਾ ਜਾ ਸਕਦਾ ਸੀ। ਅਜੇ ਵੀ ਕਈ ਵਿਦਵਾਨ ਇਸ ਜੁਗ ਨੂੰ "ਵਿਗਿਆਨ ਗਲਪ ਦਾ ਸੁਨਹਿਰੀ ਜੁਗ" ਸਮਝਦੇ ਹਨ ਕਿਉਂਕਿ ਇਸ ਵਿਚ ਸਥਿਰ ਵਿਗਿਆਨ ਗਲਪ ਦੀਆਂ ਕਈ ਅਮਰ ਰਚਨਾਵਾਂ ਨੇ ਜਨਮ ਲਿਆ।

ਇਹਨਾਂ ਕਹਾਣੀਆਂ ਦੀ ਕੀਲ ਲੈਣ ਦੀ ਸ਼ਕਤੀ ਏਨੀ ਪ੍ਰਬਲ ਸੀ ਕਿ ਇਹਨਾਂ ਦੇ ਜਾਦੂ ਪ੍ਰਭਾਵ ਨੂੰ ਕੋਈ ਵੰਗਾਰ ਨਹੀਂ ਸੀ ਪੈਦਾ ਹੋ ਸਕਦੀ। ਪਰ ਦੂਜੇ ਸੰਸਾਰ ਯੁੱਧ ਨੇ, ਬ੍ਰਹਿਮੰਡ ਪ੍ਰਤੀ ਮਨੁੱਖ ਦੀ ਸੂਝ ਹੀ ਸਦਾ ਲਈ ਬਦਲ ਦਿੱਤੀ। ਹੀਰੋਸ਼ੀਮਾਂ ਤੇ ਨਾਗਾਸਾਕੀ ਦੇ ਅਸਮਾਨਾਂ ਨੂੰ ਕਾਲਾ ਕਰ ਦੇਣ ਵਾਲੇ ਅਚਾਨਕ ਉੱਠੇ ਬੱਦਲਾਂ ਨੇ ਉਸ ਕੋਏ ਨੂੰ ਬੁਰੀ ਤਰ੍ਹਾਂ, ਚੂਰ ਚੂਰ ਕਰ ਦਿੱਤਾ ਜਿਸ ਵਿਚ ਮਨੁੱਖਤਾ ਨੇ ਆਪਣੇ ਆਪ ਨੂੰ ਲਪੇਟਿਆ ਹੋਇਆ ਸੀ। ਮਨੁੱਖ ਨੇ ਪਹਿਲੀ ਵਾਰੀ ਸਪਸ਼ਟ ਰੂਪ ਵਿਚ ਵਿਚ ਅਨੁਭਵ ਕੀਤਾ ਕਿ ਵਿਗਿਆਨ ਸਮਾਜੀ ਢਾਂਚੇ ਤੇ ਕਦਰਾਂ ਕੀਮਤਾਂ ਦੀਆਂ ਥੰਮੀਆਂ ਨੂੰ ਅੰਨ੍ਹੇਵਾਹ ਤਬਦੀਲ ਕਰ ਸਕਦਾ ਹੈ। ਵਿਗਿਆਨ ਹੁਣ ਸਾਊ ਤਰੀਕੇ ਨਾਲ ਪ੍ਰਕਿਰਤੀ ਬਾਰੇ ਮਿਸਾਲ ਤੇਂ ਉਸ ਉਤੇ ਜਿੱਤ ਪ੍ਰਾਪਤੀ ਹੀ ਸਾਧਨ ਮਾਤਰ ਨਹੀਂ ਸੀ ਰਿਹਾ। ਹੁਣ ਇਸ ਨਾਲ ਸਰਮੁਚ ਜਿਊਂਦੇ ਜਾਗਦੇ ਫਰੈਂਕਨਸਟੀਨ ਮਾਨਵੀ ਜਾਂ ਖੁਦ ਵਿਗਿਆਨ ਦੇ ਪੈਦਾ ਕੀਤੇ, ਦੀ ਸੰਭਾਵਨਾ ਜੁੜ ਗਈ ਸੀ ਕਿਉਂਕਿ ਖੁਦ ਵਿਗਿਆਨ ਨੂੰ ਹੀ ਝੋਲ ਝੁਲ ਪਿਆ ਸੀ। ਇਕ ਤਰੀਕੇ ਨਾਲ, ਇਸ ਨੇ ਮਨੁੱਖੀ ਦ੍ਰਿਸ਼ਟੀ ਨੂੰ ਵਿਸ਼ਾਲ ਕਰਨ ਵਿਚ ਸਹਾਇਤਾ ਕੀਤੀ।

ਸਮਾਜਾਂ ਨੂੰ ਹੱਦਾਂ ਵਿਚ ਬੰਨ੍ਹਦੀਆਂ ਸੋੜੀਆਂ ਪ੍ਰਾਦੇਸ਼ਕ ਜਾਂ ਨਸਲੀ ਸੀਮਾਵਾਂ ਕਾਲਪਨਿਕ ਅਤੇ ਬੇਹੱਦ ਜਜ਼ਬ ਹੋ ਜਾਣ ਵਾਲੀਆਂ ਦਿਸਣ ਲੱਗੀਆਂ। ਮਨੁੱਖ ਇਕ ਬ੍ਰਹਿਮੰਡੀ ਹੋਂਦ ਦੇ ਰੂਪ ਵਿਚ ਸੋਚਣ ਲਈ ਮਜਬੂਰ ਹੋ ਗਿਆ।

ਦ੍ਰਿਸ਼ਟੀ ਦੀ ਇਹ ਤਬਦੀਲੀ ਤੀਜੇ ਪੜਾ ਵਿਚ ਉਤਪੰਨ ਹੋਣ ਵਾਲੇ ਵਿਗਿਆਨ ਗਲਪ ਵਿਚ ਕੁਦਰਤੀ ਹੀ ਪ੍ਰਤਿਬਿੰਬਤ ਹੋਈ ਜਿਹੜਾ ਅਜੇ ਵੀ ਸਥਿਰ ਵਿਗਿਆਨ ਦੇ ਜੁਗ ਵਿਚ ਆਪਣੀਆਂ ਜੜ੍ਹਾਂ ਜਮਾਈ ਬੈਠਾ ਹੈ। ਪਰ, ਸਮਾਜਕ ਸਰੋਕਾਰ ਭਵਿੱਖ ਦੀਆਂ ਅਨੁਭਵ ਕੀਤੀਆਂ ਗਿਣਤੀਆਂ ਮਿਣਤੀਆਂ ਉਤੇ ਭਾਰੂ ਹੋ ਗਏ। ਹੁਣ ਜ਼ੋਰ ਵਿਗਿਆਨ ਦੀ ਵਿਆਖਿਆ ਕਰਨ ਤੋਂ ਹਟ ਕੇ ਵਿਗਿਆਨਕ ਤੇ ਤਕਨੀਕੀ ਵਿਕਾਸ ਦੇ ਸਿਟਿਆਂ ਅਤੇ ਸਮੁਰੇ ਤੌਰ 'ਤੇ ਮਨੁੱਖੀ ਸਮਾਜ ਉਤੇ ਇਹਨਾਂ ਦੇ ਪ੍ਰਭਾਵ ਵੱਲ ਚਲਾ ਗਿਆ।

ਤੀਜੇ ਪੜਾਅ ਦੀ ਇਸ ਪਕਿਆਈ ਨਾਲ ਵਿਗਿਆਨ ਗਲਪ ਦੀ ਖਿੱਚ ਦਾ ਘੇਰਾ ਵਿਸ਼ਾਲ ਹੋ ਗਿਆ। ਇਹੋ ਹੀ ਉਹ ਸਮਾਂ ਵੀ ਸੀ ਜਦੋਂ ਰਾਜਨੀਤਕ ਤੇ ਆਰਥਕ ਖੇਤਰਾਂ ਵਿਚ ਸਮਾਜਵਾਦ ਅਤੇ ਉਦਾਰ ਵਿਚਾਰਾਂ ਦਾ ਪ੍ਰਭਾਵ ਪ੍ਰਬਲ ਹੋ ਗਿਆ। ਹੁਣ ਪਾਠਕ ਇਸ ਗਲਪ ਨੂੰ ਨਰੋਲ ਕਲਪਨਾ ਦੀ ਉਡਾਰੀ ਨਹੀਂ ਸਗੋਂ ਸੰਭਵ ਜਾਂ ਵਾਸਤਵਕ ਯਥਾਰਥ ਨਾਲ ਜੋੜ ਸਕਦੇ ਸਨ। ਫਲਸਰੂਪ ਦੂਰੀ ਤੇ ਵਿਥ ਦੇ ਮੁਕ ਜਾਣ ਨਾਲ ਇਹ ਅਜ਼ੀਜ਼ ਤੇ ਨਿਕਟਤਮ ਹੋ ਗਿਆ। ਕਿਸੇ ਕਿਸੇ ਵੇਲੇ ਏਨਾਂ ਨੇੜੇ ਕਿ ਇਸ ਤੋਂ ਨਿੱਘ ਪ੍ਰਾਪਤ ਹੁੰਦਾ। ਇਸ ਦੇ ਨਾਲ ਹੀ ਇਸ ਤੋਂ ਕਿੱਤੇ ਨੂੰ ਵੀ ਸੰਤੁਸ਼ਟੀ ਮਿਲਦੀ ਸੀ ਕਿਉਂਕਿ ਇਸ ਤੋਂ ਪ੍ਰੋਖ ਰੂਪ ਵਿਚ ਆਮ ਜਨਤਾ ਵਿੱਚ ਵਿਗਿਆਨਕ ਮਾਮਲਿਆਂ ਬਾਰੇ ਦਿਲਚਸਪੀ ਜਗਾਉਣ ਵਿਚ ਸਹਾਇਤਾ ਮਿਲੀ।

ਕਈਆਂ ਦੀ ਦਿਲਚਸਪੀ ਉਸ ਖਿੱਚ ਵਿਚੋਂ ਪੈਦਾ ਹੁੰਦੀ ਸੀ ਜਿਹੜੀ ਉਹ ਵਿਗਿਆਨ ਤੇ ਤਕਨਾਲੋਜੀ ਦੇ ਨਵੀਨ ਤੇ ਅਨੋਖੇ ਵਿਧਾਨ ਵਿਚ ਮਹਿਸੂਸ ਕਰਦੇ ਸਨ। ਦੂਜੇ ਇਸ ਪ੍ਰਗਤੀ ਦੀਆਂ ਪ੍ਰਾਪਤੀਆਂ ਦੇ ਗਲਤ ਲੋਕਾਂ ਦੇ ਹੱਥ ਚਲੇ ਜਾਣ ਤੋਂ ਅਤੇ ਇਸ ਨਾਲ ਘਟਨਾਵਾਂ ਦੀ ਮੰਦਭਾਗੀ ਲੜੀ ਸ਼ੁਰੂ ਹੋ ਜਾਣ ਤੋਂ ਵਧੇਰੇ ਤੌਖਾ ਮਹਿਸੂਸ ਕਰਦੇ ਸਨ।

ਭਾਵੇਂ ਵਿਗਿਆਨ ਗਲਪ ਦੇ ਬਾਹਰੀ ਪ੍ਰਗਟਾ ਵਿਚ ਆਏ ਰੂਪਾਂਤਰਣ ਨਾਲ ਇਸ ਨੂੰ ਸੰਸਾਰ ਵਿਚ ਸਥਾਈ ਤੇ ਵਿਲੱਖਣ ਸਥਾਨ ਤਾਂ ਮਿਲ ਗਿਆ, ਪਰ ਇਸ ਦੀਆਂ ਸ਼ਾਖਾਂ ਬਣਨੀਆਂ ਸ਼ੁਰੂ ਹੋ ਗਈਆਂ। ਅਗਲੇ, ਚੌਥੇ ਤੇ ਅੰਤਮ ਪੜਾਅ ਵਿਚ ਕਦਮ ਰਖਣਾ ਬਸ ਕੁਝ ਸਮੇਂ ਦਾ ਸਵਾਲ ਹੀ ਸੀ। ਕੋਈ ਵੀ ਰੂਪਾਕਾਰ ਜਦੋਂ ਇਕ ਵਾਰ ਸਥਾਪਤ ਹੋ ਜਾਂਦਾ ਹੈ ਤਾਂ ਅਵੇਰੇ ਜਾਂ ਸਵੇਰੇ ਐਸੇ ਪੜਾਅ ਵਿਚ ਦਾਖਲ ਹੋ ਜਾਂਦਾ ਹੈ ਜਿਥੇ ਇਸ ਵਿਚ ਲਿਖਣ ਵਾਲੇ ਆਲੋਚਕ ਅਤੇ ਇਸ ਦੇ ਖਪਤਕਾਰ ਵਸਤੂ ਦੀ ਥਾਂ ਰੂਪ ਤੇ ਸ਼ੈਲੀ ਵੱਲ ਧਿਆਨ ਦੇਣਾ ਸ਼ੁਰੂ ਕਰ ਦੇਂਦੇ ਹਨ। ਇਹ ਸ਼ੈਲੀ ਦੀ ਪ੍ਰਬਲਤਾ ਵਾਲਾ ਚੌਥਾ ਪੜਾਅ ਜਿਹੜਾ ਵਿਗਿਆਨ ਗਲਪ ਨੂੰ ਸਥਿਰ ਵੰਨਗੀ ਤੋਂ ਉਚੇਰਾ, ਘੇਰੇ ਤੋਂ ਦੂਰ ਲੈ ਗਿਆ ਸੱਠਵਿਆਂ ਦੇ ਅਖੀਰ ਸ਼ੁਰੂ ਹੋਇਆ। ਉਸ ਸਮੇਂ ਤੋਂ ਇਹ ਅਮਰੀਕੀ ਤੇ ਯੂਰਪੀ–ਰੂਪਾਕਾਰ ਵਿਚ ਇਕ ਪ੍ਰਬਲ ਪ੍ਰਵਿਰਤੀ ਹੈ। ਪਰੰਤੂ, ਮਜਬੂਰੀ ਵਸ, ਇਹ ਜ਼ਿਆਦਾ ਤਰ ਸਥਾਪਤ ਵਿਗਿਆਨ ਨਾਲ ਬਹੁਤ ਪੇਤਲਾ ਸਬੰਧ ਰਖਦਾ ਹੈ ਅਤੇ ਇਸ ਪ੍ਰਕਾਰ ਨਰਮ–ਹਿੱਸੇ ਦੀ ਵੰਨਗੀ ਵਾਲਾ ਹੈ।

ਭਾਰਤੀ ਵਿਗਿਆਨ ਗਲਪ ਵੀ ਇਹਨਾਂ ਹੀ ਪੜ੍ਹਾਵਾਂ ਵਿਚੋਂ ਲੰਘਿਆ ਹੈ। ਇਹ ਸਾਹਿਤਕ ਰੂਪ ਸਭ ਤੋਂ ਪਹਿਲਾਂ, ਇਸ ਸਦੀ ਦੇ ਸ਼ੁਰੂ ਵਿਚ, ਵੱਖ ਵੱਖ ਭਾਸ਼ਾਵਾਂ ਵਿਚ ਉਤਪੰਨ ਹੋਇਆ ਸੀ। ਬੰਗਾਲੀ ਵਿਚ ਵਿਗਿਆਨ ਗਲਪ ਦੀ ਪਹਿਲੀ ਕਹਾਣੀ ਲਿਖਣ ਦਾ ਸਿਹਰਾ

ਉੱਘੇ ਲੇਖਕ ਜਗਦੀਸ਼ ਚੰਦਰ ਬੋਸ ਦੇ ਸਿਰ ਬੱਝਦਾ ਹੈ। ਇਹ 1897 ਵਿਚ ਪ੍ਰਕਾਸ਼ਿਤ ਹੋਈ ਸੀ ਅਤੇ ਇਸ ਨੂੰ ਇਕ ਵਿਅੰਗਮਈ ਸਾਂਗ ਸਮਝਿਆ ਗਿਆ ਸੀ ਕਿਉਂਕਿ ਇਸ ਵਿਚ ਇਹ ਬਿਆਨ ਕੀਤਾ ਗਿਆ ਸੀ ਕਿ ਸਮੁੰਦਰ ਵਿੱਚ ਡੁਲ੍ਹੇ ਤੇਲ ਦੀ ਬੋਤਲ ਨੇ ਆਉਣ ਵਾਲੇ ਤੂਫਾਨ ਨੂੰ ਕਿਵੇਂ ਰੋਕ ਦਿੱਤਾ। ਪਰੰਤੂ, "ਤੂਫਾਨ ਉਤੇ ਕਾਬੂ" ਵਿਚ ਵਿਗਿਆਨ ਗਲਪ ਦਾ ਤੱਤਮਈ ਲੱਛਣ ਇਹ ਹੈ ਕਿ ਜ਼ਾਹਿਰਾ ਰੂਪ ਵਿਚ ਵਿਆਖਿਆ ਦੇ ਨਾਕਾਬਲ ਵਰਤਾਰੇ ਦੀ ਵਿਆਖਿਆ ਕਹਾਣੀ ਦੇ ਬੁਰਕੇ ਵਿਚ ਵਿਗਿਆਨਕ ਨੇਮ ਦੇ ਆਧਾਰ ਉਤੇ ਕੀਤੀ ਗਈ ਹੈ। ਮਰਾਠੀ ਵਿਚ ਵੀ ਲਗਭਗ ਇਸੇ ਹੀ ਸਮੇਂ ਵਿਗਿਆਨ ਗਲਪ ਦੀ ਪਹਿਲੀ ਕਹਾਣੀ ਲਿਖੀ ਗਈ। ਐਸ. ਬੀ. ਰਨਾਡੇ ਦੀ "ਤਾਰੇਰੇ ਹਾਸਯ" ਅਤੇ ਨਾਥ ਮਾਧਵ ਦਾ ਨਾਵਲ "ਸਰੀਨਿਵਾਸਾ ਰਾਓ" ਤਕਰੀਬਨ ਇਕੋ ਹੀ ਵੇਲੇ ਪ੍ਰਕਾਸ਼ਿਤ ਹੋਏ। ਜੂਲਸ ਵਰਨਸ ਦੀ "ਚੰਦ ਯਾਤਰਾ" ਦੇ ਅਨੁਵਾਦ ਦਾ ਹਵਾਲਾ ਵੀ ਮਿਲਦਾ ਹੈ ਜਿਹੜਾ "ਕੇਰਲੇ ਕੋਕਲੀ" ਵਿਚ ਛਪਿਆ।

ਇਹਨਾਂ ਵਿਚ ਬਹੁਤੀਆਂ ਚੀਜ਼ਾਂ ਵਰਨ, ਵੈਲਜ਼ ਆਦਿ ਦੇ ਅਨੁਵਾਦ ਸਨ ਅਤੇ ਪਹਿਲੇ ਪੜਾਅ ਨਾਲ ਸਬੰਧ ਰਖਦੀਆਂ ਸਨ ਜਦੋਂ ਸਾਹਸੀ–ਕਰਮ ਖਾਸ ਕਰਕੇ ਪ੍ਰਬਲਤਾ ਰਖਦੇ ਸਨ। ਸੱਠਵਿਆਂ ਦੇ ਅਖੀਰ ਤੇ ਸ਼ੁਰੂ ਸੱਤਰਵਿਆਂ ਤੱਕ ਇਹ ਸਿਲਸਲਾ ਜਾਰੀ ਰਿਹਾ। ਕਿਉਂਕਿ ਗਲਪ ਦੇ ਦੂਜੇ ਰੂਪ ਉਸ ਵੇਲੇ ਤੱਕ ਪਰਪਕ ਹੋ ਕੇ ਭਿੰਨ ਭਿੰਨ ਮਨਮੋਹਕ ਸ਼ੈਲੀਆਂ ਵਿਚ ਪ੍ਰਗਟ ਹੋ ਰਹੇ ਸਨ ਇਸ ਲਈ ਵਿਗਿਆਨ ਗਲਪ ਨੂੰ ਪਰੀ–ਕਹਾਣੀਆਂ ਗਰਦਾਨਿਆ ਜਾਣ ਲੱਗਾ 'ਤੇ ਇਸ ਨਾਲ ਬਾਲ ਜਾਂ ਕਿਸ਼ੋਰ ਸਾਹਿਤ ਵਾਲਾ ਸਲੂਕ ਕੀਤਾ ਜਾਣ ਲੱਗਾ। ਹਾਲਾਂ ਕਿ ਬੰਗਾਲੀ ਵਿਚ ਸਤਿਆਜੀਤ ਰਾਏ ਅਤੇ ਮਰਾਠੀ ਵਿਚ ਡੀ.ਪੀ. ਖਾਮਬੇਟੇ ਤੇ ਨਾਰਾਇਣ ਧਾਰਪ ਜਿਹੇ ਲੇਖਕ ਬਾਕਾਇਦਾ ਲਿਖ ਰਹੇ ਸਨ ਤਾਂ ਵੀ ਇਸ ਦਾ ਕੋਈ ਉਧਾਰਨਾ ਹੋਇਆ।

ਇਹ ਸਥਿਤੀ ਸੱਤਰਵਿਆਂ ਤੱਕ ਬਣੀ ਰਹੀ ਜਦੋਂ ਭਾਰਤੀ ਵਿਗਿਆਨ ਗਲਪ ਦਾ ਪੁਨਰ ਜਨਮ ਹੋਇਆ। ਇਹ ਸਿਧਾ ਹੀ ਛੜੱਪਾ ਮਾਰ ਕੇ ਦੂਜੇ ਪੜਾਅ ਨੂੰ ਪੁਜ ਗਿਆ ਅਤੇ ਬੜੀ ਤੇਜ਼ੀ ਨਾਲ ਤੀਜੇ ਪੜਾਅ ਨੂੰ ਜਾ ਛੂਹਿਆ। ਇਸ ਦੇ ਪੁਨਰ–ਜਨਮ ਦੇ ਕਈ ਕਾਰਨ ਸਨ।

ਉਦੋਂ ਤੱਕ ਵਿਗਿਆਨ ਸੰਚਾਰ ਦੀ ਕਲਾ ਵਿਚ ਸੁਤੇ ਸਿਧ ਹੀ, ਇਕ ਬਹੁਤ ਵੱਡੀ ਤਬਦੀਲੀ ਆ ਗਈ ਸੀ। ਫਲਸਰੂਪ, ਸਾਰੀਆਂ ਹੀ ਭਾਰਤੀ ਭਾਸ਼ਾਵਾਂ ਵਿਚ ਆਮ ਆਦਮੀ ਨੂੰ ਸਰਲ ਰੂਪ ਵਿਚ ਵਿਗਿਆਨਕ ਤੱਥ ਸਮਝਾਉਣ ਲਈ ਲਿਖੇ ਜਾਂਦੇ ਲੇਖਾਂ ਨੇ ਐਸੇ ਸਾਹਿਤਕ ਰੂਪ ਧਾਰਨ ਕਰ ਲਏ ਜਿਹੜੇ ਬੀਤੇ ਵਰ੍ਹਿਆਂ ਦੇ ਗਲਪ ਦੀ ਰਹਿੰਦ ਸਨ। ਇਸ ਪ੍ਰਕਾਰ ਆਮ ਕਿਸਮ ਦੇ ਵਿਗਿਆਨ ਬਾਰੇ ਲੇਖ ਕਹਾਣੀ, ਛੋਟੇ ਨਾਟਕ ਜਾਂ ਸਾਹਿਤਕ ਨਿਬੰਧ ਦੇ ਰੂਪ ਵਿਚ ਲਿਖੇ ਜਾਣ ਲੱਗੇ। ਇਸੇ ਤਰ੍ਹਾਂ ਵਿਗਿਆਨਕ ਲੱਭਤਾਂ ਦੀਆਂ ਘਟਨਾਵਾਂ ਨੂੰ ਵੀ ਛੋਟੀ ਕਹਾਣੀ ਦੇ ਰੂਪ ਵਿਚ ਪੇਸ਼ ਕੀਤਾ ਜਾਣ ਲੱਗਾ ਜਿਸ ਵਿਚ ਵਿਗਿਆਨੀ ਆਪ ਹੀ ਉਸ ਦੇ ਪਾਤਰ ਹੁੰਦੇ। ਇਸ ਕਿਸਮ ਦੀਆਂ ਪੇਸ਼ਕਸ਼ਾਂ ਨੂੰ ਅਕਸਰ, ਭਾਵੇਂ ਗ਼ਲਤੀ ਨਾਲ ਹੀ, ਵਿਗਿਆਨ ਗਲਪ ਸਮਝਿਆ ਜਾਂਦਾ। ਸਾਰੀਆਂ ਭਾਸ਼ਾਵਾਂ ਵਿਚ ਇਸ ਤਰ੍ਹਾਂ ਦਾ ਢੇਰ ਸਾਰਾ ਸਾਹਿਤ ਰਚਿਆ ਗਿਆ ਅਤੇ ਅਜ ਵੀ ਰਚਿਆ ਜਾ ਰਿਹਾ ਹੈ। ਪਰ ਇਸ ਨੂੰ ਨਾ ਤਾਂ ਲਿਖਣ ਵਾਲੇ ਹੀ ਵਿਗਿਆਨ ਗਲਪ ਸਮਝਦੇ ਹਨ ਅਤੇ ਨਾ ਹੀ ਆਲੋਚਕ ਜਾਂ ਪਾਠਕ। ਵਿਗਿਆਨ ਗਲਪ ਦੇ ਕਿਸੇ ਵੀ ਪ੍ਰਤਿਨਿਧ ਸੰਗ੍ਰਹਿ ਵਿਚ ਇਸ ਦੀ ਥਾਂ ਨਹੀਂ ਹੋ ਸਕਦੀ। ਸੁਭਾਵਕ ਹੀ ਇਸ ਸੰਗ੍ਰਹਿ ਵਿਚ ਵੀ ਇਸ ਦੀ ਕੋਈ ਥਾਂ ਨਹੀਂ।

ਵਿਦਿਆ ਦੇ ਖੇਤਰ ਵਿਚ 10+2+3 ਦੀ ਪਰਪਾਟੀ ਲਈ ਵਿਦਿਆਰਥੀ ਤਿਆਰ ਕਰਨ

ਵਾਸਤੇ ਜੋ ਵਿਗਿਆਨ ਦਾ ਨਵਾਂ ਪਾਠ-ਕਰਮ ਉਲੀਕਿਆ ਗਿਆ ਉਸ ਵਿਚ ਵਿਗਿਆਨ ਤੇ ਗਣਿਤ ਨੂੰ ਪ੍ਰਮੁਖ ਸਥਾਨ ਦਿੱਤਾ ਗਿਆ ਸੀ। ਵਿਗਿਆਨ ਤੇ ਗਣਿਤ ਨੂੰ ਆਪਣਾ ਭਵਿੱਖ ਤਬਾਹ ਕੀਤੇ ਬਗ਼ੈਰ ਹੁਣ ਗਲੋਂ ਲਾਹੁਣਾ ਉੱਕਾ ਹੀ ਸੰਭਵ ਨਹੀਂ। ਫਲਸਰੂਪ, ਹੁਣ ਜੇ ਜ਼ਿਆਦਾ ਨਹੀਂ ਤਾਂ 10ਵੀ ਤੱਕ ਵਿਗਿਆਨ ਦੀ ਪੜ੍ਹਾਈ ਜ਼ਰੂਰ ਕੀਤੀ ਜਾਂਦੀ ਹੈ। ਇਸ ਨਾਲ, ਅਤੇ ਬਿਜਲਾਣੂ ਸੰਚਾਰ ਸਾਧਨਾਂ, ਖਾਸ ਕਰਕੇ ਟੀ. ਵੀ. ਨੇ ਜਿਵੇਂ ਆਪਣੀ ਵੱਡੀ ਥਾਂ ਬਣਾ ਲਈ ਹੈ ਉਸ ਤੋਂ ਵਿਗਿਆਨ ਨਾਲ ਸੰਬੰਧਿਤ ਮਾਮਲਿਆਂ ਸਬੰਧੀ ਆਮ ਜਾਗ੍ਰਤੀ ਵਿਚ ਵਾਧਾ ਹੋਇਆ ਹੈ।

ਇਹੋ ਹੀ ਸਮਾਂ ਸੀ ਜਦੋਂ ਬਹੁਤ ਸਾਰੇ ਉੱਘੇ ਲੇਖਕਾਂ ਜਾਂ ਪ੍ਰਸਿੱਧ ਵਿਗਿਆਨੀਆਂ ਨੇ ਵਿਗਿਆਨ ਗਲਪ ਉਤੇ ਹੱਥ ਅਜ਼ਮਾਉਣੇ ਸ਼ੁਰੂ ਕੀਤੇ। ਕੌਮਾਂਤਰੀ ਪ੍ਰਸਿੱਧੀ ਵਾਲੇ ਖਗੋਲ ਵਿਗਿਆਨੀ ਜੈਅੰਤ ਨਾਰਲੀਕਰ ਨੇ, ਜਿਹੜਾ ਵਿਗਿਆਨ ਗਲਪ ਦੇ ਲੇਖਕ ਵਜੋਂ ਨਿਵੇਕਲੀ ਥਾਂ ਰਖਣ ਵਾਲੇ, ਸਰ ਫਰੈਡ ਹੋਲੇ ਦਾ ਸ਼ਾਗਿਰਦ ਸੀ, ਮਰਾਠੀ ਵਿਚ ਵਿਗਿਆਨ ਗਲਪ ਲਿਖਣ ਦੀ ਪਹਿਲ ਕੀਤੀ। ਨਤੀਜਾ ਇਹ ਹੋਇਆ ਜਿਸ ਰੂਪਾਕਾਰ ਨੂੰ ਅਜੇ ਤੱਕ ਅੱਖੋਂ ਉਹਲੇ ਕੀਤਾ ਗਿਆ ਸੀ ਉਸ ਨੂੰ ਬਹੁਤ ਸਾਰੇ ਆਦਰਯੋਗ ਪੱਤਰਾਂ ਤੇ ਰਸਾਲਿਆਂ ਵਿਚ ਥਾਂ ਮਿਲਣ ਲਗ ਪਈ। ਇਸ ਨਾਲ ਵਿਗਿਆਨ ਗਲਪ ਦਾ ਵਕਾਰ ਵਧਿਆ ਤੇ ਕਈ ਹੋਰ ਕਲਮਕਾਰ ਇਸ ਖੇਤਰ ਵਿਚ ਆ ਦਾਖਲ ਹੋਏ। ਇਸ ਨਾਲ ਮਰਾਠੀ ਵਿਚ ਵਿਗਿਆਨ ਗਲਪ ਨੂੰ ਜੜ੍ਹ ਫੜਨ ਤੇ ਇਕ ਵਿਸ਼ਾਲ ਬਲਵਾਨ ਰੁੱਖ ਬਣਨ ਵਿਚ ਸਹਾਇਤਾ ਮਿਲੀ। ਤਕਰੀਬਨ ਇਸੇ ਹੀ ਤਰ੍ਹਾਂ ਦਾ ਵਰਤਾਰਾ ਬੜੀ ਤੇਜ਼ੀ ਨਾਲ ਬੰਗਾਲੀ ਸਾਹਿਤ ਜਗਤ ਵਿਚ ਵਾਪਰਿਆ ਅਤੇ ਉਸ ਭਾਸ਼ਾ ਵਿਚ ਵਿਗਿਆਨ ਗਲਪ ਸਥਾਪਤ ਹੋ ਗਿਆ। ਬਾਕੀ ਭਾਸ਼ਾਵਾਂ ਦਾ ਇਤਿਹਾਸ ਵੀ ਕੁਝ ਇਸੇ ਤਰ੍ਹਾਂ ਦਾ ਹੈ।

ਇਹ ਭਾਰਤੀ ਵਿਗਿਆਨ ਗਲਪ ਬਹੁਤਾ ਦੂਜੇ ਤੇ ਤੀਜੇ ਪੜਾਅ ਨਾਲ ਸਬੰਧ ਰਖਦਾ ਹੈ ਅਤੇ ਇਸ ਲਈ ਸਥਿਰ ਵੰਨਗੀ ਦਾ ਹੈ। ਪਿੱਛੇ ਜਿਹੇ ਤੋਂ, ਤੀਜਾ ਪੜਾਅ ਭਾਰੂ ਹੋਇਆ ਜਾਪਦਾ ਹੈ। ਅੱਜ ਵਿਗਿਆਨ ਤੇ ਤਕਨਾਲੋਜੀ ਮਨੁੱਖੀ ਉਦਮ, ਵਿਹਾਰ ਤੇ ਸਬੰਧਾਂ ਦੇ ਕਈ ਪੱਖਾਂ ਨੂੰ ਤਬਦੀਲ ਕਰ ਰਹੇ ਹਨ ਜਿਹੜੇ ਕੱਲ੍ਹ ਤੱਕ ਪਵਿੱਤਰ ਸਮਝੇ ਜਾਂਦੇ ਸਨ। ਇਸ ਹਕੀਕਤ ਸਦਕਾ ਉਭਰ ਰਹੇ ਢਾਂਚੇ, ਤੇ ਸਮਾਜਕ ਸਬੰਧ, ਵਾਸਤਵਿਕ ਤੇ ਸੰਭਾਵੀ ਦੋਵਾਂ ਬਾਰੇ ਹੀ, ਜਿਨ੍ਹਾਂ ਵਿਚ ਵਿਗਿਆਨ ਗਲਪ ਵਿਚ ਪ੍ਰਗਟਾ ਮਿਲ ਰਿਹਾ ਹੈ, ਚਿੰਤਾ ਹੋ ਰਹੀ ਹੈ। ਕੋਈ ਹੋਰ ਸਾਹਿਤ ਰੂਪਾਕਾਰ ਅਜਿਹੇ ਸਿਧਾਂਤੀਕਰਨ ਦੀ ਸੰਭਾਵਨਾ ਪ੍ਰਦਾਨ ਨਹੀਂ ਕਰਦਾ।

ਅੱਜ ਭਾਰਤੀ ਵਿਗਿਆਨ ਗਲਪ ਵਿਚ ਜੋ ਸਮਾਜੀ ਰੂਪ ਵਿਚ ਪ੍ਰਾਸੰਗਿਕ ਵਿਗਿਆਨ ਗਲਪ ਦਾ ਬੋਲਬਾਲਾ ਹੈ ਇਸ ਦਾ ਇਕ ਹੋਰ ਕਾਰਨ ਵੀ ਹੈ। ਜੀਵਨ ਵਿਗਿਆਨਾਂ ਵਿਚ ਹੋਏ ਵਿਕਾਸ ਨੇ, ਖਾਸ ਕਰਕੇ ਅਣੂਆਂ ਬਾਰੇ ਦੁੱਤ ਵਿਗਿਆਨ ਅਤੇ ਇਸ ਦੀ ਸਹੋਦਰ ਬਾਇਓਤਕਨਾਲੋਜੀ ਦੇ ਨਵੇਂ ਵਿਗਿਆਨ ਨੇ ਮਨੁੱਖ ਨੂੰ ਜੀਵਨ ਸਿਰਜਣ, ਡੌਲਣ ਅਤੇ ਤਬਦੀਲ ਕਰਨ ਦੀ ਯੋਗਤਾ ਦੇਣ ਦੀ ਸੰਭਾਵਨਾ ਜਗਾਈ ਹੈ। ਫਲਸਰੂਪ, ਸਮਾਜ ਦੀ ਸੰਚਰਨਾ ਤੇ ਪ੍ਰਕਾਰਜ ਅਤੇ ਇਸ ਨੂੰ ਕਾਇਮ ਰਖਣ ਵਾਲੇ ਇਹਦੇ ਨੈਤਿਕ ਤੇ ਇਖਲਾਕੀ ਨੇਮ, ਮੂਲੋਂ ਹੀ ਬਦਲੇ ਜਾ ਸਕਦੇ ਹਨ। ਰੱਬ ਨੂੰ ਲਾਂਭੇ ਕਰਨ ਦੇ ਵਿਚਾਰ ਰਖਣ ਵਾਲਾ ਆਦਮੀ ਅੰਤਰ-ਮਨੁੱਖੀ ਸਬੰਧਾਂ ਦੀ ਪ੍ਰਕਿਰਤੀ ਨੂੰ ਪਛਾਣੋਂ ਬਾਹਰੀ ਹੱਦ ਤਕ ਤਬਦੀਲ ਕਰ ਦੇਣ ਦੀ ਧਮਕੀ ਦੇ ਰਿਹਾ ਹੈ। ਇਥੋਂ ਤੱਕ ਕਿ ਅਜੇ ਮਾਮਲੇ ਤੇ ਕਰਮ ਜਿਹੜੇ ਬਿਲਕੁਲ ਨਿੱਜੀ ਤੇ ਜ਼ਾਤੀ ਸਨ ਐਸੇ ਪੜਾਅ ਨੂੰ ਪੁਜ ਰਹੇ ਜਾਪਦੇ ਹਨ ਜਿਥੇ ਸੰਭਵ ਹੈ ਵਿਅਕਤੀ ਦਾ ਉਹਨਾਂ ਉਤੇ ਕੋਈ ਵਸੀਕਾਰ ਨਾ

ਰਹੇ ਜਾਂ ਇਹਨਾਂ ਨੂੰ ਨਿਰੂਪਤ ਕਰਨ ਵਿਚ ਉਸ ਦਾ ਕੋਈ ਹੱਥ ਨਾ ਹੋਵੇ। ਇਹ ਸਰੋਕਾਰ ਅੱਜ ਦੇ ਭਾਰਤੀ ਵਿਗਿਆਨ ਗਲਪ ਦੀਆਂ ਕਹਾਣੀਆਂ ਦੀ ਵੱਡੀ ਗਿਣਤੀ ਦਾ ਕੇਂਦਰੀ ਵਿਸ਼ਾ ਬਣੇ ਹੋਏ ਹਨ। ਇਹ ਸੁਭਾਵਕ ਹੀ ਹੈ ਕਿ ਅਜਿਹਾ ਸਥਿਰ ਵਿਗਿਆਨ ਗਲਪ ਜਿਹੜਾ ਅਜੇ ਵੀ ਮਾਨਵ–ਕੇਂਦਰਿਤ ਹੈ, ਜਿਹੜਾ ਵਿਗਿਆਨ ਵਿਕਾਸ ਅਤੇ ਮਨੁੱਖੀ ਭਾਵਾਂ ਤੇ ਸਮਾਜੀ ਬੁਨਿਆਦਾਂ ਦੇ ਪ੍ਰਸਪਰ ਪ੍ਰਭਾਵ ਨਾਲ ਸੰਬੰਧ ਰਖਦਾ ਹੈ ਪ੍ਰਤਿਨਿਧ ਭਾਰਤੀ ਵਿਗਿਆਨ ਗਲਪ ਦੇ ਸੰਗ੍ਰਹਿ ਦੀ ਰੀੜ੍ਹ ਹੱਡੀ ਬਣੇ।

ਕਿਉਂਕਿ ਬਹੁਤਾ ਭਾਰਤੀ ਵਿਗਿਆਨ ਗਲਪ ਵਿਕਾਸ ਦੇ ਦੂਜੇ ਜਾਂ ਤੀਜੇ ਪੜਾਅ ਨਾਲ ਸਬੰਧ ਰਖਦਾ ਹੈ ਇਸ ਲਈ ਇਹ ਵਿਲੱਖਣ ਚ੍ਰਿਤਰ ਗ੍ਰਹਿਣ ਕਰ ਲੈਂਦਾ ਹੈ ਜਿਸ ਕਾਰਨ ਇਸ ਨੂੰ, ਯੂਰਪੀ ਜਾਂ ਅਮਰੀਕੀ ਵਿਗਿਆਨ ਗਲਪ ਤੋਂ ਵੱਖਰਾ, ਭਾਰਤੀ ਗਲਪ ਦਾ ਨਾਂ ਦਿੱਤਾ ਜਾਏ। ਦੂਜੇ ਲਫਜ਼ਾਂ ਵਿਚ, ਇਸ ਦੇਸ਼ ਦੇ ਵਿਗਿਆਨ ਗਲਪ ਦੀ ਭਾਰਤੀਅਤਾ ਦਾ ਆਧਾਰ ਇਸ ਦਾ ਭੋਤਿਕ ਮੂਲ ਨਹੀਂ ਸਗੋਂ ਉਹ ਸਭਿਆਚਾਰਕ ਤੇ ਸਮਾਜਕ ਮਾਹੌਲ ਹੈ ਜਿਹੜਾ ਇਸ ਦੀ ਆਤਮਾ ਬਣਦਾ ਹੈ।

ਪਹਿਲੇ ਪੜਾਅ ਦਾ ਵਿਗਿਆਨਕ, ਸਾਹਸ–ਕਰਮੀ ਹੋਣ ਕਾਰਨ, ਅਸਲੋਂ ਹੀ ਉਸ ਜਾਤੀਗਤ ਮਾਹੌਲ ਉਤੇ ਨਿਰਭਰ ਨਹੀਂ ਕਰਦਾ ਜਿਸ ਵਿਚ ਇਹ ਪੈਦਾ ਹੁੰਦਾ ਹੈ। ਮਨੁੱਖ ਭਾਵੇਂ ਕਿਸੇ ਵੀ ਕਬੀਲੇ ਨਾਲ ਸਬੰਧ ਰਖਦਾ ਹੋਵੇ ਉਸ ਦੇ ਸਾਹਸੀ ਸੁਪਨੇ ਇਕੋ ਜਿਹੇ ਹੀ ਹੁੰਦੇ ਹਨ। ਇਸ ਲਈ ਅਜਿਹੇ ਗਲਪ ਦਾ ਉਹਨਾਂ ਅਕਾਂਖਿਆਵਾਂ ਤੇ ਲਛਣਾਂ ਨਾਲ ਬਹੁਤਾ ਸਬੰਧ ਨਹੀਂ ਹੁੰਦਾ ਜਿਹੜੇ ਜ਼ਿੰਦਗੀ ਤੇ ਸਮਾਜਕ ਢਾਂਚੇ ਦੀ ਉਸ ਪ੍ਰਕਾਰ ਵਿਚੋਂ ਜਨਮ ਲੈਣ ਜਿਸ ਦਾ ਆਨੰਦ ਲੇਖਕ ਤੇ ਪਾਠਕ ਦੋਵੇਂ ਮਾਣ ਰਹੇ ਹੁੰਦੇ ਹਨ।

ਦੂਜੇ ਅਤੇ ਖਾਸ ਕਰ ਤੀਜੇ ਪੜਾਅ ਦੇ ਵਿਗਿਆਨ ਗਲਪ ਬਾਰੇ ਇਹ ਗੱਲ ਨਹੀਂ। ਭਾਵੇਂ ਦੂਜੇ ਪੜਾਅ ਦੇ ਵਿਗਿਆਨ ਗਲਪ ਵਿਚ ਵਿਗਿਆਨ, ਨਿਰਸੰਦੇਹ ਵਿਗਿਆਨ ਦੀ ਵਿਆਖਿਆ ਕਰਨ ਦਾ ਮੋਹ, ਪ੍ਰਬਲ ਹੁੰਦਾ ਹੈ ਤਾਂ ਵੀ ਲੇਖਕ ਨੂੰ ਪਾਠਕ ਦੀ ਸਭਿਆਚਾਰਕ ਤੇ ਭਾਵਕ ਬਣਤਰ ਨੂੰ ਭੁਲਾ ਦੇਣਾ ਘਟ ਹੀ ਵਾਰਾ ਖਾਂਦਾ ਹੈ। ਖਾਸ ਕਰਕੇ ਇਸ ਲਈ ਕਿ ਕਹਾਣੀ ਤੇ ਇਸ ਦੀ ਹੋਂਦ ਮੁਖ ਸਰੋਕਾਰ ਹੁੰਦੇ ਹਨ, ਗਲਪ ਓਨਾ ਚਿਰ ਪਾਠਕ ਨੂੰ ਟੁੰਭ ਨਹੀਂ ਸਕਦਾ ਜਿੰਨਾ ਚਿਰ ਉਹ ਕਹਾਣੀ ਦੇ ਪਾਤਰਾਂ ਨਾਲ ਆਪਣੇ ਆਪ ਨੂੰ ਇਕਮਿਕ ਨਾ ਕਰ ਲਵੇ।

ਵਿਗਿਆਨ ਬ੍ਰਹਿਮੰਡੀ ਹੋ ਸਕਦਾ ਹੈ, ਨਹੀਂ ਸਗੋਂ ਹੈ। ਕੁਦਰਤ ਦੇ ਨੇਮ ਬ੍ਰਹਿਮੰਡ ਵਿਚ ਹਰ ਥਾਂ ਇਕੋ ਜਿਹੇ ਲਾਗੂ ਹੁੰਦੇ ਹਨ। ਜਿਨ੍ਹਾਂ ਚਿਰ ਭੌਤਿਕ ਜਾਂ ਪਦਾਰਥਕ ਜਮਾਤ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ ਵਿਗਿਆਨਕ ਤੇ ਤਕਨਾਲੋਜੀ ਦੇ ਵਿਕਾਸ ਦਾ ਪ੍ਰਭਾਵ ਇਕੋ ਜਿਹਾ ਹੀ ਰਹਿੰਦਾ ਹੈ। ਪਰ, ਜਦੋਂ ਮਨੁੱਖੀ ਗੁਣਾਂ, ਪ੍ਰਤਿਕਰਮਾਂ ਅਤੇ ਭਾਵਾਂ ਉਤੇ ਇਸ ਪ੍ਰਭਾਵ ਨੂੰ ਉਲੀਕਣਾ ਅਰੰਭ ਕੀਤਾ ਜਾਂਦਾ ਹੈ ਤਾਂ ਸਥਿਤੀ ਉੱਕਾ ਹੀ ਉਸ ਸਭਿਆਚਾਰਕ ਤਾਣੇ ਪੇਟੇ ਉਤੇ ਨਿਰਭਰ ਹੋ ਜਾਂਦੀ ਹੈ ਜਿਸ ਵਿਚ ਕੋਈ ਵਿਅਕਤੀ ਰਹਿੰਦਾ ਹੈ। ਬਿਨਾਂ ਪ੍ਰਸਤਾਵ ਦੇ ਪਾਦਰੀ ਵਲੋਂ ਵਿਆਹ ਦਾ ਲਸੰਸ ਦਿੱਤੇ ਜਾਣ ਨਾਲ ਜੋ ਇਸਤ੍ਰੀ ਮਾਂ ਬਣਦੀ ਹੈ, ਜੋ ਪਹਿਲਾਂ ਰਵਾਜ ਨਹੀਂ ਸੀ ਤੇ ਅੱਜਕਲ੍ਹ ਆਮ ਹੋ ਰਿਹਾ ਹੈ, ਵੱਲ ਪ੍ਰਤਿਕਰਮ ਹਰ ਥਾਂ ਇਕੋ ਜਿਹਾ ਨਹੀਂ ਹੋ ਸਕਦਾ ਅਤੇ ਨਾ ਹੈ। ਜਿਵੇਂ ਅਖਾਣ ਅਨੁਸਾਰ ਬਾਰ੍ਹਾਂ ਕੋਹਾਂ ਉਤੇ ਬੋਲੀ ਬਦਲ ਜਾਂਦੀ ਹੈ ਤਿਵੇਂ ਹੀ ਇਹ ਪ੍ਰਭਾਵ ਬਦਲ ਜਾਦਾ ਹੈ। ਇਥੋਂ ਤੱਕ ਕਿ ਆ ਰਹੇ ਬਰਫ਼ ਜੁਗ ਜਾਂ 'ਪ੍ਰਮਾਣੂ ਸਿਆਲੇਂ ਦੀ ਗੱਲ ਵੀ ਵੱਖ ਵੱਖ ਤਰੀਕੇ ਨਾਲ ਉਸ ਤਰ੍ਹਾਂ ਵੇਖੀ ਸਮਝੀ ਜਾਂਦੀ ਹੈ ਜਿਸ ਤਰੀਕੇ ਦੇ ਕਿਸੇ ਨੇ

ਸਭਿਆਚਾਰਕ ਚਸ਼ਮੇਂ ਲਾਏ ਹੋਏ ਹਨ। ਇਹੋ ਕਾਰਨ ਹੈ ਕਿ ਭਾਰਤੀ ਵਿਗਿਆਨ ਗਲਪ ਮਾਤਰ ਉਹਨਾਂ ਭੂਗੋਲਿਕ ਜਾਂ ਰਾਜਨੀਤਕ ਸੀਮਾਵਾਂ ਦੇ ਅੰਦਰ ਦਾ ਹੀ ਵਿਗਿਆਨ ਗਲਪ ਨਹੀਂ ਜਿਹੜੀਆਂ ਧਰਤੀ ਦੇ ਉਸ ਭਾਗ ਨੂੰ ਉਲੇਖਦੀਆਂ ਹਨ ਜਿਸ ਨੂੰ ਭਾਰਤ ਆਖਿਆ ਜਾਂਦਾ ਹੈ।

ਇਸ ਭਾਰਤੀ ਵਿਗਿਆਨ ਗਲਪ ਦੇ ਵਿਸ਼ਾਲ ਵਰਗ ਵਿਚ ਵੀ ਬੰਦਾ ਦੇਖ ਸਕਦਾ ਹੈ ਕਿ ਮਰਾਠੀ ਵਿਗਿਆਨ ਗਲਪ ਉਹੋ ਕੁਝ ਨਹੀਂ ਜੋ ਬੰਗਾਲੀ ਵਿਗਿਆਨ ਗਲਪ ਹੈ ਜਿਹੜਾ ਆਪਣੀ ਥਾਂ ਤਾਮਿਲ ਵਿਗਿਆਨ ਗਲਪ ਨਾਲੋਂ ਵੱਖਰਾ ਹੈ ਆਦਿ। ਇਸ ਦਾ ਕਾਰਨ ਇਹ ਹੈ ਕਿ ਰੂਪਾਕਾਰ ਇਹਨਾਂ ਵੱਖ ਵੱਖ ਭਾਸ਼ਾਵਾਂ ਵਿਚ ਵੱਖ ਵੱਖ ਤਰ੍ਹਾਂ ਵਿਕਸਤ ਹੋਇਆ ਹੈ ਅਤੇ ਇਹਨਾਂ ਭਾਸ਼ਾਵਾਂ ਵਿਚ ਉਸ ਨੇ ਜੋ ਸਥਾਨ ਪ੍ਰਾਪਤ ਕੀਤਾ ਹੈ ਉਹ ਵਿਸ਼ਾਲ ਰੂਪ ਵਿਚ ਵੱਖਰਾ ਵੱਖਰਾ ਹੈ।

ਗੁਣ ਅਤੇ ਗਿਣਤੀ ਦੋਵਾਂ ਪੱਖਾਂ ਤੋਂ ਸਭ ਤੋਂ ਮਜ਼ਬੂਤ ਧਾਰਾ ਮਰਾਠੀ ਵਿਚ ਦੇਖੀ ਜਾ ਸਕਦੀ ਹੈ। ਇਸ ਭਾਸ਼ਾ ਵਿਚ ਵਿਗਿਆਨ ਗਲਪ ਨੇ ਮਜ਼ਬੂਤ ਜੜ੍ਹ ਫੜ੍ਹ ਲਈ ਹੈ ਅਤੇ ਇਹ ਇਕ ਗੂੰਜਵੀਂ ਸ਼ਕਤੀ ਬਣਦਾ ਜਾ ਰਿਹਾ ਹੈ। ਮਰਾਠੀ ਵਿਚ ਵਿਗਿਆਨ ਗਲਪ ਬਾਕਾਇਦਾ ਤਰੀਕੇ ਨਾਲ 1950ਵਿਆਂ ਵਿਚ ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ ਸੀ। ਲਾਜ਼ਮੀ ਹੀ, ਇਹ ਪਹਿਲੇ ਕਦਮ ਵਰਨ ਤੇ ਵੈਲਜ਼ ਦੀਆਂ "ਅਦਿਖ ਆਦਮੀ" ਅਤੇ "ਅੱਸੀ ਦਿਨਾਂ ਵਿਚ ਧਰਤੀ ਦਾ ਚੱਕਰ" ਵਰਗੀਆਂ ਕਲਾਸਕੀ ਲਿਖਤਾਂ ਨੂੰ ਆਧਾਰ ਬਣਾ ਦੇ ਹੀ ਚੁਕੇ ਗਏ ਸਨ ਅਤੇ ਸਮਰਥਾ ਨਾਲ ਚੁੱਕੇ ਗਏ ਸਨ। ਸੂਖਮ ਸਥਾਨਕ ਰੰਗ, ਮਹਿਕ ਤੇ ਮੁਹਾਵਰੇ ਅਤੇ ਛੋਟੇ ਮੋਟੇਂ ਵਾਧਿਆਂ ਨਾਲ ਇਹ ਰਚਨਾਵਾਂ ਹੋਰ ਵੀ ਦਿਲਚਸਪ ਬਣ ਗਈਆਂ।

ਕਿਉਂਕਿ ਇਹ ਪੁਰਾਣੀਆਂ ਪ੍ਰਮਾਣੀਕ ਰਚਨਾਵਾਂ ਸਾਹਸੀ–ਕਰਮ ਨਾਲ ਜੁੜੇ ਵਿਗਿਆਨ ਗਲਪ ਨਾਲ ਸਬੰਧ ਰਖਦੀਆਂ ਸਨ ਇਸ ਲਈ ਇਹਨਾਂ ਨੂੰ ਬਾਲ ਸਾਹਿਤ ਹੀ ਗਿਣਿਆ ਗਿਆ ਭਾਵੇਂ ਇਹਨਾਂ ਦਾ ਸੁਆਦ ਸਾਰੀਆਂ ਉਮਰਾਂ ਦੇ ਪਾਠਕਾਂ ਨੇ ਮਾਣਿਆ। ਆਲੋਚਕਾਂ ਅਤੇ ਮਰਾਠੀ ਸਾਹਿਤ ਦੀ ਹੋਣੀ ਦੀ ਅਗਵਾਈ ਕਰਨ ਵਾਲਿਆਂ ਦੇ ਇਸ ਮੰਦਭਾਗੇ ਵਤੀਰੇ ਦੇ ਛਲ ਵਿਗਿਆਨ ਗਲਪ ਨੂੰ ਉਦੋਂ ਬੇਮੁਹਾਰਾ ਸਮਝਿਆ ਜਾਣਾ ਲਗ ਪਿਆ ਜਦੋਂ 1960 ਵਿਆਂ ਤੇ 70 ਵਿਆਂ ਵਿਚ ਵਿਗਿਆਨ ਗਲਪ ਦਾ ਗੰਭੀਰ ਬਾਲਗ–ਮੁਖੀ ਪੜਾਅ ਆਰੰਭ ਹੋਇਆ। ਜੇ "ਨਾਵਲ" ਵਰਗੇ ਅਸਾਧਾਰਨ ਰਸਾਲੇ ਨੇ, ਜਿਸ ਦਾ ਸੰਪਾਦਤ ਭਾਰਤੀ ਜੌਹਨ ਕੈਂਪਬੈਲ, ਅਨੰਤ ਅਨਤਾਰਕਰ ਜਿਹੀ ਸੂਝਵਾਨ ਪ੍ਰਤਿਭਾ ਕਰਦੀ ਸੀ, ਨਿਰੰਤਰ, ਜੋਰਦਾਰ ਵਸਤੂਮੁਖ ਸਮਰਥਨ ਨਾ ਦਿੱਤਾ ਹੁੰਦਾ ਤਾਂ ਸਾਹਿਤ ਦੀ ਇਹ ਧਾਰਾ ਸ਼ਾਇਦ ਜਨਮ ਤੋਂ ਪਹਿਲਾਂ ਹੀ ਮਰ ਜਾਂਦੀ।

ਇਹ ਸਥਿਤੀ ਸੱਤਰਵਿਆਂ ਦੇ ਅਖੀਰ ਤੱਕ ਬਣੀ ਰਹੀ ਜਦੋਂ ਜੈਅੰਤ ਨਾਰਲੀਕਰ ਨੇ ਇਸ ਰੂਪਾਕਾਰ ਉਤੇ ਕਲਮ ਅਜ਼ਮਾਉਣੀ ਸ਼ੁਰੂ ਕੀਤੀ। ਇਸ ਨਾਲ ਵਿਗਿਆਨ ਗਲਪ ਨੂੰ ਗੌਰਵ ਪ੍ਰਾਪਤ ਹੋਇਆ ਜਿਸ ਦੀ ਬੜੀ ਲੋੜ ਸੀ। ਇਸ ਗੱਲ ਨੇ ਅਤੇ ਮਰਾਠੀ ਵਿਦਿਆਨ ਪ੍ਰੀਸ਼ਦ ਵਲੋਂ ਕਰਾਏ ਜਾਂਦੇ ਵਿਗਿਆਨ ਗਲਪ ਰਚਨਾਵਾਂ ਦੇ ਵਾਰਸ਼ਕ ਮੁਕਾਬਲੇ ਨੇ ਵਿਗਿਆਨ ਗਲਪ ਦੀ ਪ੍ਰਗਤੀ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ। ਮੁਕਾਬਲੇ ਨੇ ਖਾਸ ਕਰਕੇ ਲੇਖਕਾਂ ਦੀ ਇਕ ਪੂਰੀ ਪੀੜ੍ਹੀ ਨੂੰ ਸਿਖਲਾਈ ਪ੍ਰਾਪਤ ਕਰਨ ਵਿਚ ਸਹਾਇਤਾ ਕੀਤੀ ਹੈ। ਅੱਜ ਵਿਗਿਆਨ ਗਲਪ ਦੇ ਬਹੁਤ ਸਾਰੇ ਮੁਖੀ ਮਰਾਠੀ ਲੇਖਕ ਉਹ ਹਨ ਜਿਹੜੇ ਬੀਤੇ ਵਿਚ ਇਸ ਮੁਕਾਬਲੇ ਵਿਚ ਜਿੱਤ ਪ੍ਰਾਪਤ ਕਰਦੇ ਰਹੇ।

ਉਸ ਸਮੇਂ ਤੋਂ ਮਰਾਠੀ ਧਾਰਾ ਦੀ ਗਤੀ ਮੱਠੀ ਨਹੀਂ ਪਈ। ਬਹੁਤ ਸਾਰੇ ਲੇਖਕ ਬਾਕਾਇਦਾ ਇਸ ਧਾਰਾ ਵਿਚ ਆਪਣਾ ਹਿੱਸਾ ਪਾ ਰਹੇ ਹਨ। ਬਹੁਤ ਸਾਰੇ ਨਵੇਂ ਉਭਰਦੇ ਲੇਖਕ ਕੇਂਦਰੀ ਸਥਾਨ ਪ੍ਰਾਪਤ ਕਰਨ ਲਈ ਆਪਣੇ ਪਰ ਤੋਲ ਰਹੇ ਸਨ। ਕਈ ਪੱਤਰਾਂ ਦੇ ਦਿਵਾਲੀ ਵਿਸ਼ੇਸ਼ ਅੰਕ ਵਿਗਿਆਨ ਗਲਪ ਲਈ ਥਾਂ ਰਾਖਵੇਂ ਰਖਦੇ ਹਨ। ਹਰ ਸਾਲ ਦੀਵਾਲੀ ਦੇ ਮੌਕੇ ਔਸਤਨ, ਘੱਟੋ ਘੱਟ, ਪੰਜਾਹ ਨਵੀਆਂ ਕਹਾਣੀਆਂ ਲਿਖੀਆਂ ਜਾਂਦੀਆਂ ਹਨ। ਕਈ ਪੂਰੇ ਨਾਵਲ ਅਤੇ ਚੋਖੀ ਵੱਡੀ ਗਿਣਤੀ ਵਿਚ ਕਹਾਣੀ ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ। ਕੁਝ ਇਕ ਦਾ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਵੀ ਹੋਇਆ ਹੈ। ਭਾਰਤੀ ਭਾਸ਼ਾਵਾਂ ਵਿਚ ਮਰਾਠੀ ਵਿਚ ਇਹ ਰੂਪਾਕਾਰ ਨਿਰਸੰਦੇਹ ਸਭ ਤੋਂ ਵਧ ਪ੍ਰਫੁਲਤ ਹੋਇਆ ਹੈ।

ਦੂਜੀਆਂ ਭਾਸ਼ਾਵਾਂ ਵਿੱਚ ਵੀ ਆਰੰਭ ਕੋਈ ਬਹੁਤਾ ਵੱਖਰਾ ਨਹੀਂ ਸੀ ਹੋਇਆ ਪਰ, ਅੱਗੋਂ ਵਿਕਾਸ ਉਸ ਹੱਦ ਤਕ ਜਾਂ ਓਨਾ ਤੇਜ਼ ਨਹੀਂ ਹੋਇਆ ਜਿੰਨਾ ਮਰਾਠੀ ਵਿਚ। ਮਿਸਾਲ ਲਈ, ਬੰਗਾਲੀ ਵਿਚ ਭਾਵੇਂ ਸਤਿਆਜੀਤ ਰਾਏ ਵਰਗੀ ਅਤਿਅੰਤ ਪ੍ਰਸਿੱਧ ਸ਼ਖ਼ਸੀਅਤ ਨੇ ਇਸ ਦਾ ਮੁਢ ਬੰਨ੍ਹਿਆ ਪਰ ਇਹ ਰੂਪਾਕਾਰ ਬਹੁਤਾ ਪ੍ਰਫੁਲਤ ਨਹੀਂ ਹੋ ਸਕਿਆ। ਉੱਘੇ ਆਲੋਚਕ, ਅਰੁਨ ਸਿਨਹਾ ਅਨੁਸਾਰ, "ਇਹ ਅਨੁਵਾਦਾਂ ਅਤੇ ਸਮੇਂ ਸਮੇਂ ਲਿਖੀਆਂ ਵਿਅੰਗਮਈ ਨਕਲਾਂ ਦੀ ਜਿਲ੍ਹਣ ਵਿਚ ਫਸ ਕੇ ਰਹਿ ਗਿਆ ਹੈ। ਜੇ ਰਾਏ ਖ਼ੂਬਸੂਰਤ ਵਿਗਿਆਨ ਗਲਪ ਲਿਖਣਾ ਜਾਰੀ ਰਖਦਾ, ਜਿਵੇਂ ਕਿ ਉਸ ਦੀਆਂ ਸ਼ੁਰੂ ਦੀਆਂ ਰਚਨਾਵਾਂ ਸਨ, ਤਾਂ ਸਥਿਤੀ ਨਿਸਚੇ ਹੀ ਵੱਖਰੀ ਹੁੰਦੀ। ਬਦਕਿਸਮਤੀ ਨਾਲ, ਉਸ ਦੀਆਂ ਅਗਲੇਰੀਆਂ ਕੋਸ਼ਿਸ਼ਾਂ ਇਕ ਤਰ੍ਹਾਂ ਨਾਲ ਪਹਿਲੇ ਪੜਾਅ ਵੱਲ ਰੁਖ ਕਰ ਗਈਆਂ। ਅਸਲ ਵਿਚ, ਉਸ ਨੇ ਸਾਹਸੀ–ਕਰਮ ਨੂੰ ਏਨੀ ਪ੍ਰਮੁਖ ਥਾਂ ਦੇਣੀ ਸ਼ੁਰੂ ਕਰ ਦਿੱਤੀ ਕਿ ਵਿਗਿਆਨ ਪਿਛੇ ਰਲਾ ਗਿਆ।

ਕੁਝ ਹੋਰ ਬਹੁ–ਉਤਸਾਹੀ ਲੇਖਕਾਂ ਨੇ ਸੰਦੇਹਮਈ ਜਾਂ ਮਿਥਿਆ–ਵਿਗਿਆਨ ਦੀ ਓਟ ਲਈ ਜਿਹੜੀ ਗੱਲ ਸਥਾਨਕ ਵਿਗਿਆਨਕ ਨੇਮਾਂ ਦੇ ਉਲਟ ਜਾਂਦੀ ਸੀ। ਇਸ ਦੇ ਉਲਟ, ਜਿਥੇ ਵਿਗਿਆਨ ਦੇ ਤੱਤ ਬਿਲਕੁਲ ਨਵੀਨਤਮ ਸਨ, ਉਥੇ ਗਲਪ ਕਮਜ਼ੋਰ ਜਾਂ ਭੱਦਾ ਹੋ ਗਿਆ। "ਫੈਨਟਾਸਟਿਕ" ਦੇ ਪ੍ਰਕਾਸ਼ਨ ਨਾਲ ਸਥਿਤੀ ਕੁਝ ਹੱਦ ਤੱਕ ਬਿਹਤਰ ਹੋਈ ਹੈ। ਇਹ ਅਦਰੀਸ਼ ਬਰਦਨ ਦੇ ਸੰਪਾਦਨ ਹੇਠ, ਜੋ ਆਪ ਇਕ ਉੱਘਾ ਵਿਗਿਆਨ ਗਲਪ ਲੇਖਕ ਹੈ, ਛਪਣ ਵਾਲਾ ਰਸਾਲਾ ਹੈ ਜੋ ਨਿਰੋਲ ਗੰਭੀਰ ਵਿਗਿਆਨ ਗਲਪ ਨੂੰ ਸਮਰਪਿਤ ਹੈ। ਬੰਗਾਲੀ ਵਿਗਿਆਨ ਗਲਪ ਦਾ ਇਕ ਸਵਾਗਤਯੋਗ ਲੱਛਣ ਇਹ ਹੈ ਕਿ ਬਹੁਤ ਸਾਰੇ ਉੱਘੇ ਗਲਪ ਲੇਖਕਾਂ ਨੇ, ਜਿਹੜੇ ਸਾਹਿਤ ਦੀ ਪ੍ਰਮੁਖ ਧਾਰਾ ਨਾਲ ਸਬੰਧ ਰਖਦੇ ਹਨ, ਵਿਗਿਆਨ ਗਲਪ ਲਿਖਣ ਸਬੰਧੀ ਕੋਈ ਸੰਕੋਚ ਨਹੀਂ ਦਿਖਾਇਆ। ਇਸ ਨਾਲ ਕੁਝ ਬਾਕਾਇਦਾ ਲਿਖਣ ਵਾਲਿਆਂ ਦੀ ਬਦੌਲਤ ਇਹ ਧਾਰਾ ਜਿਊਂਦੀ ਰਹਿ ਸਕੀ ਹੈ। ਪਰੰਤੂ, ਅਜੇ ਇਹ ਉਸ ਤਰ੍ਹਾਂ ਦੀ ਗੂੰਜਵੀਂ ਧਾਰਾ ਬਣ ਕੇ ਨਹੀਂ ਉਭਰੀ ਜਿਸ ਤਰ੍ਹਾਂ ਦੀ ਮਰਾਠੀ ਸਾਹਿਤ ਵਿਚ ਵਿਦਮਾਨ ਹੈ।

ਭਾਰਤ ਦੇ ਬਹੁਤ ਸਾਰੇ ਰਾਜਾਂ ਵਿਚ ਵਿਗਿਆਨ ਨੂੰ ਲੋਕ–ਪ੍ਰਿਯ ਬਣਾਉਣ ਦੇ ਜਤਨ ਅਤੇ ਲੋਕਾਂ ਦੀਆਂ ਵਿਗਿਆਨ ਲਹਿਰਾਂ ਚੋਖੀਆਂ ਮਜ਼ਬੂਤ ਹਨ। ਜਿਥੇ ਇਸ ਨਾਲ ਵਿਗਿਆਨ ਦਾ ਸੰਦੇਸ਼ ਦੂਰ ਦੁਰਾਡੇ ਫੈਲਿਆ ਹੈ, ਇਸ ਦਾ ਸਿੱਟਾ ਹਮੇਸ਼ਾ ਹੀ ਵਿਗਿਆਨ ਗਲਪ ਦੇ ਵਿਕਾਸ ਵਿਚ ਨਹੀਂ ਨਿਕਲਿਆ। ਮਿਸਾਲ ਲਈ, ਕੋਈ ਹੋਰ ਸੰਗਠਨ ਏਨਾਂ ਹਰਮਨਪਿਆਰਾ ਨਹੀਂ ਜਿੰਨਾਂ ਕੇਰਲਾ ਸ਼ਾਸਤ੍ਰਾ ਸਾਹਿਤਯ ਪ੍ਰੀਸ਼ਦ, ਪਰ ਰਾਜ ਭਾਸ਼ਾ ਮਲਿਆਲਮ ਵਿਚ ਤਕਰੀਬਨ ਕੋਈ ਵਿਗਿਆਨ ਗਲਪ ਨਹੀਂ ਲਿਖਿਆ ਗਿਆ ਸੀ। ਰਾਧਾਕ੍ਰਿਸ਼ਨਨ ਅਨੁਸਾਰ, "ਕੇਰਲਾ ਵਿਚ

ਲੇਖਕਾਂ ਦੀ ਸਹਿਕਾਰੀ ਸੰਸਥਾ 1.5 ਪੁਸਤਕ ਪ੍ਰਤਿ ਦਿਨ ਪ੍ਰਕਾਸ਼ਿਤ ਕਰਦੀ ਹੈ ਅਤੇ ਬਾਕੀ ਸਾਰੇ ਪ੍ਰਕਾਸ਼ਕ ਮਿਲ ਕੇ ਏਨੀ ਗਿਣਤੀ ਵਿਚ ਕਿਤਾਬਾਂ ਛਾਪਦੇ ਹਨ। ਦੋ–ਤਿਹਾਈ ਪੁਸਤਕਾਂ ਗਲਪ ਸਾਹਿਤ ਹੈ ਪਰ 0.1 ਫੀਸਦੀ ਵੀ ਵਿਗਿਆਨ ਗਲਪ ਨਹੀਂ।"

ਬਹੁਤੀਆਂ ਭਾਸ਼ਾਵਾਂ ਵਿਚ ਸਥਿਤੀ ਇਹੋ ਹੈ ਪਰ ਸ਼ਾਇਦ ਮਲਿਆਲਮ ਜਿੰਨੀ ਮਾੜੀ ਨਹੀਂ। ਕੁਝ ਇਕ ਵਫਾਦਾਰ ਸਿਪਾਹੀ ਬੇਪ੍ਰਵਾਹ ਹੋ ਕੇ ਜੂਝ ਰਹੇ ਹਨ। ਹਾਲ ਦੇ ਸਾਲਾਂ ਵਿਚੋਂ ਇਹਨਾਂ ਵਿਚ ਬਹੁਤ ਸਾਰੀਆਂ ਕਮਜ਼ੋਰ ਲਹਿਰਾਂ ਮਰਾਠੀ ਦੀ ਮਜ਼ਬੂਤ ਧਾਰਾ ਵਿਚ ਸ਼ਾਮਲ ਹੋਣ ਲਈ ਇਕਸਾਰ ਵਧ ਰਹੀਆਂ ਸਨ। ਇਸ ਦੇ ਫਲਸਰੂਪ ਇਹ ਧਾਰਾ ਇਕ ਸ਼ਕਤੀਸ਼ਾਲੀ ਧਾਰਾ ਬਣ ਜਾਏਗੀ।

ਲੋੜ ਇਸ ਗੱਲ ਦੀ ਹੈ ਕਿ ਸੰਸਾਰ ਵਿਚ ਜੋ ਵਿਗਿਆਨ–ਗਲਪ ਪੈਦਾ ਹੋ ਰਿਹਾ ਹੈ, ਭਾਰਤੀ ਰਚਨਾਵਾਂ ਦਾ ਉਸ ਨਾਲ ਅੰਤਰ–ਫਲਨ ਕੀਤਾ ਜਾਵੇ। ਇਹਦੇ ਵਾਸਤੇ ਭਾਰਤੀ ਵਿਗਿਆਨ ਗਲਪ ਦੇ ਸਮੁੱਚੇ ਸਪੈਕਟਰਮ ਉਤੇ ਇਕ ਅੰਤਰ ਝਾਤ ਪਾਈ ਜਾਵੇ ਤਾਂ ਜੋ ਇਸ ਦੀਆਂ ਸ਼ਕਤੀਆਂ ਨੂੰ ਪਛਾਣਿਆਂ ਜਾ ਸਕੇ ਅਤੇ ਕਮਜ਼ੋਰੀਆਂ ਉਤੇਂ ਉਂਗਲ ਰੱਖੀ ਜਾ ਸਕੇ। ਹੱਥਲਾ ਸੰਗ੍ਰਹਿ ਇਸ ਅਤਿ ਲੋੜੀਂਦੀ ਅੰਤਰਝਾਤ ਦੀ ਪ੍ਰਗਤੀ ਵਿਚੋਂ ਇਕ ਉਤਪ੍ਰੇਰਕ ਦਾ ਕੰਮ ਕਰੇਗਾ।

ਨਵੀਂ ਦਿੱਲੀ
ਮਾਰਚ 1993

**–ਬਾਲ ਫੋਂਡਕੇ**

# ਬਰਫ਼ ਜੁਗ ਆ ਗਿਆ

## ਜੈਅੰਤ ਵੀ. ਨਾਰਲੀਕਰ

"ਡੈਡੀ! ਡੈਡੀ! ਉਠੋ, ਛੇਤੀ ਕਰੋ! ਉਠੋ, ਛੇਤੀ! ਵੇਖੋ, ਬਾਹਰ ਕਿੰਨੀ ਬਰਫ਼ ਪਈ ਏ, ਕਮਾਲ ਏ, ਮਜ਼ਾ ਆ ਗਿਆ।"

ਨਿਆਣਿਆਂ ਦੇ ਇਸ ਸ਼ੋਰ–ਸ਼ਰਾਬੇ ਨੇ ਰਾਜੀਵ ਸ਼ਾਹ ਨੂੰ ਤੜਕਸਾਰ ਦੀ ਡੂੰਘੀ ਨੀਂਦ ਵਿਚੋਂ ਜਗਾ ਦਿੱਤਾ। ਪਹਿਲਾਂ ਤਾਂ ਉਸ ਨੂੰ ਇਸ ਗੱਲ ਦੀ ਸਮਝ ਹੀ ਨਾ ਆਈ ਕਿ ਮਾਜਰਾ ਕੀ ਹੈ। ਕਵਿਤਾ ਤੇ ਪਰਮੋਦ ਏਨੇ ਚਾਮ੍ਹਲੇ ਹੋਏ ਕਿਉਂ ਨੇ?

"ਡੈਡੀ, ਅਸੀਂ ਹੇਠਾਂ ਜਾ ਕੇ ਬਰਫ਼ ਵਿਚ ਖੇਡ ਸਕਦੇ ਆਂ?" ਕਵਿਤਾ ਨੇ ਪੁਛਿਆ,

ਬਰਫ਼? ਇਥੇ ਬੰਬਈ ਵਿਚ? ਇਹ ਕਿਵੇਂ ਹੋ ਸਕਦੈ? ਰਾਜੀਵ ਨੇ ਜਲਦੀ ਨਾਲ ਉੱਠ ਕੇ ਖਿੜਕੀ ਵਿਚ ਬਾਹਰ ਨਜ਼ਰ ਮਾਰੀ। ਬੇਯਕੀਨੀ ਜਿਹੀ ਵਿਚ ਉਹ ਭੌਚੱਕਾ ਰਹਿ ਗਿਆ ਸੀ। ਹਾਂ, ਬਾਹਰ ਬਰਫ਼ ਪਈ ਹੋਈ ਸੀ। ਮਕਾਨਾਂ ਦੇ ਵਿਚਕਾਰ ਚਿੱਟਾ ਗ਼ਲੀਚਾ ਵਿਛਿਆ ਹੋਇਆ ਸੀ, ਅਤੇ ਅਚਾਨਕ ਉਸ ਨੂੰ ਨਾਖੁਸ਼ਗਵਾਰ ਸਰਦੀ ਮਹਿਸੂਸ ਹੋਣ ਲੱਗ ਪਈ। ਬੱਚਿਆਂ ਨੇ ਵੀ ਸਵੈਟਰ ਪਾ ਲਏ ਹੋਏ ਸਨ–ਇਹੋ ਕੁਝ ਹੀ ਉਹਨਾਂ ਦੇ ਹੱਥ ਲੱਗ ਸਕਿਆ ਸੀ। ਬੰਬਈ ਵਿਚ ਭਲਾ ਗਰਮ ਕਪੜਿਆਂ ਦੀ ਲੋੜ ਹੀ ਕਿਸ ਨੂੰ ਪੈਂਦੀ ਏ? ਪਿਛਲੇ ਸਾਲ ਊਟੀ ਵਿਚ ਜਦੋਂ ਉਹਨਾਂ ਨੇ ਇਹ ਸਵੈਟਰ ਖਰੀਦੇ ਸਨ, ਉਹਨਾਂ ਨੇ ਸੋਚਿਆ ਤੱਕ ਨਹੀਂ ਸੀ ਕਿ ਇਹ ਓਹਨਾਂ ਦੇ ਕੰਮ ਵੀ ਆਉਣਗੇ।

"ਨਾ, ਹੇਠਾਂ ਨਾ ਜਾਇਓ," ਰਾਜੀਵ ਨੇ ਪਾਲੇ ਨਾਲ ਕੰਬਦਿਆਂ ਜਵਾਬ ਦਿੱਤਾ। ਪਰ ਜਦ ਉਹਨੇ ਆਪ ਸ਼ਾਲ ਦੀ ਚੰਗੀ ਤਰ੍ਹਾਂ ਬੁਕਲ ਮਾਰ ਲਈ ਤਾਂ ਉਹ ਰਤਾ ਕੁ ਢਿੱਲਾ ਪੈ ਗਿਆ। "ਹੇਠਾਂ ਜਾਣ ਦੀ ਥਾਂ ਆਪਾਂ ਸਾਰੇ ਹੀ ਬਾਹਰ ਖੁਲ੍ਹੀ ਛੱਤ ਉਤੇ ਚਲਦੇ ਆਂ। ਪਰ, ਪਹਿਲਾਂ ਜੁਰਾਬਾਂ ਤੇ ਬੂਟ ਪਾ ਲਓ।"

ਰਾਜੀਵ ਅਜੇ ਆਪਣੇ ਵਾਸਤੇ ਕੋਈ ਮੋਟਾ ਕੰਬਲ ਲੱਭ ਰਿਹਾ ਸੀ ਕਿ ਪਰਮੋਦ ਤੇ ਕਵਿਤਾ ਦੌੜ ਕੇ ਬਾਹਰ ਨਿਕਲ ਗਏ। ਕਾਸ਼ ! ਉਹਨਾਂ ਕੋਲ ਕੋਈ ਹੀਟਰ ਹੁੰਦਾ, ਉਹਦੀ ਇੱਛਾ ਹੋਈ। ਕੜਾਕੇ ਦੀ ਠੰਡ ਵਾਲੇ ਕਮਰੇ ਵਿਚ ਕੋਲਿਆਂ ਵਾਲੀ ਅੰਗੀਠੀ ਵੀ ਹੁੰਦੀ ਤਾਂ ਕਮਾਲ ਹੁੰਦਾ।

ਇਹ ਜਿਹੜੀ ਬਰਫ਼ ਪਈ ਸੀ, ਇਹ ਪਿਛਲੇ ਹਫਤੇ ਤੋਂ ਬਦਲ ਰਹੀ ਆਬੋ–ਹਵਾ ਦੀ ਸਿਖਰ ਸੀ। ਆਮ ਕਰਕੇ, ਬੰਬਈਵਾਸੀ ਉਦੋਂ ਠੰਡ ਦੀ ਸ਼ਿਕਾਇਤ ਕਰਦੇ ਹਨ ਜਦੋਂ ਪਾਰਾ 15 ਡਿਗਰੀ ਸੈਲਸੀਅਸ ਉਤੇ ਆ ਜਾਂਦਾ ਹੈ। ਕੱਲ੍ਹ ਦਿਨ ਵੇਲੇ ਤਾਪਮਾਨ 5 ਡਿਗਰੀ ਸੈਲਸੀਅਸ ਸੀ ਅਤੇ ਰਾਤ ਵੇਲੇ ਸਿਫ਼ਰ। ਮੌਸਮ ਦੀ ਇਹ ਤਬਦੀਲੀ ਬਿਲਕੁਲ ਕਿਆਸੋਂ ਬਾਹਰੀ ਸੀ। ਮੌਸਮ ਦੀ ਭਵਿਖਬਾਣੀ ਕਰਨ ਵਾਲੇ ਪੰਡਤ ਵੀ ਭੰਬਲ ਭੂਸਿਆਂ ਵਿਚ ਪੈ ਗਏ ਸਨ। ਕੀ ਬਣੇਗਾ?

"ਆਓ, ਡੈਡੀ !" ਪਰਮੋਦ ਨੇ ਆਖਰੀ ਪੌੜੀ ਤੋਂ ਆਵਾਜ਼ ਮਾਰੀ। ਅੱਜ ਉਹਨਾਂ ਨੂੰ ਸਵਾਦ ਆ ਰਿਹਾ ਸੀ ਕਿ ਉਹ ਫਲੈਟਾਂ ਦੇ ਨੇੜੇ ਦੀ ਉਪਰਲੀ ਮੰਜ਼ਲ ਦੇ ਮਾਲਕ ਸਨ ਅਤੇ ਛੱਤ ਉਹਨਾਂ ਦੇ ਹਿੱਸੇ ਆਈ ਸੀ।

"ਮੈਂ ਆ ਰਿਹਾ ਹਾਂ। ਪਰ ਰੱਬ ਦੇ ਵਾਸਤੇ, ਸਾਵਧਾਨੀ ਨਾਲ। ਤਿਲਕਣ ਵੀ ਹੋ ਸਕਦੀ ਏ," ਰਾਜੀਵ ਨੇ ਪੌੜੀਆਂ ਚੜ੍ਹਦਿਆਂ ਜਵਾਬ ਦਿੱਤਾ। ਕੋਠੇ ਉਤੇ ਕਿੰਨੀ ਠੰਡ ਹੋਵੇਗੀ।

ਜਿਉਂ ਹੀ ਉਹ ਛੱਤ ਉਤੇ ਅਪੜਿਆ, ਉਹਦੀ ਚਿੰਤਾ ਹਰਨ ਹੋ ਗਈ। ਕੇਡਾ ਦਿਲਕਸ਼ ਨਜ਼ਾਰਾ ਸੀ। ਉਸ ਨੇ ਸੋਚਿਆ, ਉਹ ਜਿਵੇਂ ਮੁੜ੍ਹਕਾ ਚੁਆਉਂਦੀ ਗਰਮੀ ਵਾਲੀ ਬੰਬਈ ਦੀ ਥਾਂ ਕ੍ਰਿਸਮਿਸ ਦੀ ਝਾਕੀ ਪੇਸ਼ ਕਰਦਾ ਕਿਸੇ ਯੂਰਪੀ ਸ਼ਹਿਰ ਦਾ ਕਾਰਡ ਵੇਖ ਰਿਹਾ ਹੋਵੇ। ਹਿੰਦੂ ਕਲੋਨੀ ਦੀਆਂ ਸੜਕਾਂ ਦੇ ਦਰਖ਼ਤ ਤੱਕ ਸਫੇਦ ਨਜ਼ਰ ਆ ਰਹੇ ਸਨ। ਪਰ ਗਲੀਆਂ ਤੇ ਫੁਟ-ਪਾਥਾਂ ਉਤੇ ਕਾਲੇ ਤੇ ਚਿੱਟੇ ਦਾ ਮਿਲਗੋਭਾ ਨਜ਼ਰ ਆਉਂਦਾ ਸੀ ਕਿਉਂਕਿ ਇਥੇ ਲੋਕਾਂ ਦੀ ਆਵਾਜਾਈ ਸੀ। ਦਾਦਰ ਸਟੇਸ਼ਨ ਦੀਆਂ ਰੇਲ-ਪਟੜੀਆਂ ਸੁੰਨ-ਮਸਾਨ ਦਿਸਦੀਆਂ ਸਨ।

"ਕੇਂਦਰੀ ਰੇਲਵੇ ਜ਼ਰੂਰ ਠੱਪ ਹੋ ਗਈ ਹੈ। ਉਹਨਾਂ ਨੂੰ ਤਾਂ ਕੋਈ ਮਾਮੂਲੀ ਬਹਾਨਾ ਚਾਹੀਦਾ ਹੈ," ਉਸ ਨੇ ਆਪਣੇ ਆਪ ਨੂੰ ਆਖਿਆ। "ਪਤਾ ਨਹੀਂ, ਪਛਮੀ ਰੇਲਵੇ ਵਾਲੇ ਕੀ ਕਰ ਰਹੇ ਨੇ।" ਤੇ ਜਿਵੇਂ ਉਸ ਦੇ ਖਿਆਲਾਂ ਦੇ ਜਵਾਬ ਵਿਚ, ਛਕ-ਛਕ ਕਰਦੀ ਇਕ ਸਥਾਨਕ ਗੱਡੀ ਮਹੀਨ ਵੱਲ ਨਿਕਲ ਗਈ।

ਰਾਜੀਵ ਨੂੰ ਪੰਜ ਸਾਲ ਪਹਿਲਾਂ ਲਾਈ ਇਕ ਸ਼ਰਤ ਦਾ ਚੇਤਾ ਆ ਗਿਆ। ਉਦੋਂ ਇਹ ਸੂਰਤ ਬਿਲਕੁਲ ਬੇਖ਼ਤਰ ਲਗਦੀ ਸੀ,"ਬੰਬਈ ਵਿਚ ਬਰਫ਼ ਪਵੇਗੀ?" ਵਸੰਤ ਨੇ ਪੁਛਿਆ ਸੀ।

"ਕਦੇ ਨਹੀਂ," ਉਸ ਦਾ ਜਵਾਬ ਸੀ।

ਅਤੇ ਵਸੰਤ ਨੇ ਬੜੇ ਭਰੋਸੇ ਨਾਲ ਜਵਾਬ ਦਿਤਾ ਸੀ,"ਦਸ ਸਾਲਾਂ ਦੇ ਅੰਦਰ ਅੰਦਰ ਇੰਜ ਹੋ ਜਾਏਗਾ।"

ਤੇ ਹੁਣ ਇੰਜ ਹੋ ਗਿਆ ਸੀ। ਪੰਜਾਂ ਸਾਲਾਂ ਦੇ ਅੰਦਰ ਹੀ।

* * *

ਰਾਜੀਵ ਵਾਸ਼ਿੰਗਟਨ ਵਿਚ ਭਾਰਤ ਦੇ ਰਾਜਦੂਤ ਵਲੋਂ ਦਿੱਤੀ ਇਕ ਪਾਰਟੀ ਵਿਚ ਵਸੰਤ ਨੂੰ ਮਿਲਿਆ ਸੀ (ਪ੍ਰੋਫੈਸਰ ਵਸੰਤ ਚਿਟਨਿਸ, ਜਿਹੜਾ ਅਮਰੀਕਾ ਵਿਚ ਭਾਸ਼ਨ ਦੇਣ ਆਇਆ ਹੋਇਆ ਸੀ)। ਰਾਜਦੂਤ ਨੇ ਵਾਸ਼ਿੰਗਟਨ ਨੇ ਕੁਝ ਮੁਖ ਵਿਗਿਆਨੀਆਂ,ਜਿਵੇਂ ਡੀ. ਸੀ. ਮੇਰੀਲੈਂਡ ਅਤੇ ਵਰਜਿਨੀਆ, ਤੋਂ ਇਲਾਵਾ ਕੁਝ ਪਤਰਕਾਰਾਂ ਨੂੰ ਵੀ ਬੁਲਾਇਆ ਸੀ। ਰਾਜੀਵ ਇਕ ਪਤਰਕਾਰ ਦੇ ਰੂਪ ਵਿਚ ਪਾਰਟੀ ਵਿੱਚ ਸ਼ਾਮਲ ਹੋਇਆ ਸੀ।

ਵਿਗਿਆਨ ਤੇ ਰਾਜਨੀਤੀ ਬਾਰੇ ਆਮ ਕਿਸਮ ਦੀਆਂ ਗੱਲਾਂਬਾਤਾਂ ਹੋ ਰਹੀਆਂ ਸਨ ਪਰ ਵਸੰਤ ਚੁਪ-ਚਾਪ ਬੈਠਾ ਹੋਇਆ ਸੀ। ਉਸ ਨੂੰ ਇਸ ਤਰ੍ਹਾਂ ਦੀਆਂ ਪਾਰਟੀਆਂ ਤੇ ਨਿਗੂਣੀਆਂ ਜਿਹੀਆਂ ਗੱਲਾਂ ਬਿਲਕੁਲ ਪਸੰਦ ਨਹੀਂ ਸਨ। ਪਰ....

"ਟੈਲੀਪ੍ਰਿੰਟਰ ਉਤੇ ਹੁਣੇ ਹੁਣੇ ਖ਼ਬਰ ਆਈ ਹੈ, ਜੁਆਲਾਮੁਖੀ ਇਕ ਵਾਰੀ ਫੇਰ ਫੁਟਿਆ ਹੈ," ਇਕ ਪਤਰਕਾਰ ਨੇ ਵਾਹੋ ਦਾਹੀ ਅੰਦਰ ਆ ਕੇ ਦੱਸਿਆ।

"ਓਏ ਰੱਬਾ! ਤਿੰਨਾਂ ਮਹੀਨਿਆਂ ਵਿਚ ਇਹ ਚੌਥੀ ਵਾਰੀ ਫੁਟਿਆ ਲਾਵਾ ਹੈ। ਜਾਪਦੈ ਧਰਤੀ ਮਾਤਾ ਦਾ ਮਿਹਦਾ ਖ਼ਰਾਬ ਹੋ ਗਿਐ," ਰਾਜੀਵ ਨੇ ਵਸੰਤ ਨੂੰ ਸੰਬੋਧਨ ਕੀਤਾ।

"ਸਾਨੂੰ ਉਹਦੇ ਮਿਹਦੇ ਨਾਲੋਂ ਬਹੁਤੀ ਉਹਦੇ ਕੱਜਣ ਦੀ ਚਿੰਤਾ ਹੋਣੀ ਚਾਹੀਦੀ ਏ," ਵਸੰਤ ਦਾ ਸੰਖੇਪ ਜ਼ਵਾਬ ਸੀ।

"ਕੀ ਮਤਲਬ?" ਰਾਜੀਵ ਨੇ ਪੁੱਛਿਆ।

"ਹਾਂ, ਵਸੰਤ, ਦੱਸੋ ਕੀ ਗੱਲ," ਮੇਰੀਲੈਂਡ ਯੂਨੀਵਰਸਿਟੀ ਦੇ ਇਕ ਪ੍ਰੋਫੈਸਰ ਨੇ ਵੀ ਆਖਿਆ।

"ਦੇਖੋ! ਜਦੋਂ ਕੋਈ ਲਾਵਾ ਫੁਟਦਾ ਹੈ ਤਾਂ ਸਭ ਕੁਝ ਧਰਤੀ ਉਤੇ ਨਹੀਂ ਆ ਪੈਂਦਾ। ਕੁਝ ਮੁਆਦ ਵਾਤਾਵਰਣ ਵਿਚ ਜਾ ਘੁਲਦਾ ਹੈ। ਕਿੰਨਾ ਕੁਝ ਕਿਹਾ ਨਹੀਂ ਜਾ ਸਕਦਾ। ਕਿਉਂਕਿ ਇਕ ਹੱਦ ਤੋਂ ਅੱਗੇ ਜਾ ਕੇ ਇਸ ਨਾਲ ਪ੍ਰਕਿਰਤੀ ਦਾ ਸੰਤੁਲਨ ਵਿਗੜ ਜਾਂਦਾ ਹੈ। ਮੈਨੂੰ ਡਰ ਹੈ ਕਿ ਜੇ ਪਾਰ ਨਹੀਂ ਗਏ ਤਾਂ ਅਸੀਂ ਉਸ ਹੱਦ ਦੇ ਨੇੜੇ ਜ਼ਰੂਰ ਪਹੁੰਚ ਗਏ ਹਾਂ," ਵਸੰਤ ਨੇ ਗੰਭੀਰਤਾ ਨਾਲ ਜਵਾਬ ਦਿੱਤਾ ਸੀ।

"ਪ੍ਰਕਿਰਤੀ ਦਾ ਸੰਤੁਲਨ ਵਿਗੜ ਜਾਂਦਾ ਹੈ? ਇਸ ਦਾ ਨਤੀਜਾ ਕੀ ਹੋਵੇਗਾ?" ਇਕ ਅਮਰੀਕੀ ਪਤਰਕਾਰ ਨੇ "ਕਹਾਣੀ" ਲਭਦੀ ਦੇਖ ਕੇ ਆਪਣਾ ਪੈਡ ਕੱਢ ਲਿਆ।

ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਦਿਆਂ, ਵਸੰਤ ਨੇ ਜਵਾਬ ਦਿੱਤਾ, "ਫਰਜ਼ ਕਰੋ ਮੈਂ ਤੁਹਾਨੂੰ ਆਖਾਂ ਕਿ ਤੁਹਾਨੂੰ ਆਪਣੀ ਰਾਜਧਾਨੀ ਵਾਸ਼ਿੰਗਟਨ ਤੋਂ ਚੁੱਕ ਕੇ ਹੋਨੋਲੂਲੂ ਲਿਜਾਣੀ ਪਵੇਗੀ?"

"ਕਿਉਂ? ਇਸ ਦੀ ਕੀ ਲੋੜ ਏ?" ਪਤਰਕਾਰ ਨੇ ਪੁੱਛਿਆ।

"ਕਿਉਂਕਿ ਤੁਹਾਨੂੰ ਪਤਰਕਾਰਾਂ ਨੂੰ ਪਹੇਲੀਆਂ ਪਸੰਦ ਨਹੀਂ, ਮੈਂ ਇਸ ਦਾ ਵੀ ਜਵਾਬ ਦੇਵਾਂਗਾ।" ਵਸੰਤ ਨੇ ਮੁਸਕਰਾ ਕੇ ਆਖਿਆ। "ਇਕ ਲਘੂ ਬਰਫ਼ ਜੁਗ ਦੇ ਆਉਣ ਨਾਲ, ਤੁਹਾਨੂੰ ਨਿਊਯਾਰਕ, ਸ਼ਿਕਾਗੋ ਅਤੇ ਵਾਸ਼ਿੰਗਟਨ ਵਗਰੇ ਵੀ ਉਤਰੀ ਸ਼ਹਿਰ ਖਾਲੀ ਕਰਨੇ ਪੈਣਗੇ।"

ਇਸ ਤੋਂ ਪਹਿਲਾਂ ਕਿ ਉਹ ਇਸ ਗੱਲ ਦੀ ਅੱਗੋਂ ਵਿਆਖਿਆ ਕਰਦਾ, ਗ੍ਰਹਿਮੰਤਰਾਲੇ ਤੋਂ ਕਿਸੇ ਵੀ. ਆਈ. ਪੀ. ਦੇ ਆਉਣ ਨਾਲ ਬਹਿਸ ਵਿਚ ਵਿਘਨ ਪੈ ਗਿਆ। ਗੱਲਬਾਤ ਫੇਰ ਆਮ ਕਿਸਮ ਦੀ ਹੋਣ ਲੱਗ ਪਈ ਪਰ ਰਾਜੀਵ ਅਜੇ ਵਸੰਤ ਕੋਲੋਂ ਹੋਰ ਬਹੁਤ ਕੁਝ ਜਾਣਨਾ ਚਾਹੁੰਦਾ ਸੀ। ਅਗਲਾ ਮੌਕਾ ਹੱਥ ਆਉਂਦਿਆਂ ਹੀ ਉਸ ਨੇ ਉਸ ਨੂੰ ਮੱਲੋ-ਮੱਲੀ ਘੇਰ ਲਿਆ ਤੇ ਗੱਲ ਛੇੜ ਲਈ। "ਤੁਹਾਡੇ ਬਾਰੇ ਇਹ ਮਸ਼ਹੂਰ ਏ ਕਿ ਤੁਹਾਡੇ ਕੋਲ ਆਪਣੀ ਹਰ ਗੱਲ ਦਾ ਨਿਗਰ ਸਬੂਤ ਹੁੰਦਾ ਹੈ। ਪਰ ਉਹ ਬਰਫ਼-ਜੁਗ ਵਾਲੀ ਗੱਲ ਕੁਝ ਬਹੁਤਾ ਹੀ ਅਸੁਭਾਵਿਕ ਨਹੀਂ ਜਾਪਦੀ ਬੇਸ਼ਕ, ਮੇਰਾ ਖੇਤਰ ਵਿਗਿਆਨ ਨਹੀਂ; ਪਰ ਮੈਂ ਸਮਝਦਾ ਹਾਂ ਕਿ ਹਜ਼ਾਰਾਂ ਵਰ੍ਹਿਆਂ ਤੱਕ ਅਜੇ ਕੋਈ ਹੋਰ ਬਰਫ਼-ਜੁਗ ਨਹੀਂ ਆਵੇਗਾ। ਹਾਂ, ਜੇ ਕਰ ਰਵਾਇਤੀ ਸਿਆਣਪ...."

"ਗ਼ਲਤ ਹੈ!" ਵਸੰਤ ਨੇ ਜਵਾਬ ਦਿੱਤਾ। "ਮੈਂ ਸਾਬਤ ਕਰ ਸਕਦਾਂ ਹਾਂ ਕਿ ਸਾਡਾ ਵਰਤਮਾਨ ਪਰਸਿਥੀ-ਪ੍ਰਬੰਧ ਜਿਸ ਨਾਜ਼ਕ ਸੰਤੁਲਨ ਵਿਚ ਪਹੁੰਚ ਗਿਆ ਹੈ, ਇਹ ਦਸਾਂ ਸਾਲਾ ਵਿਚ ਹੀ ਬਣ ਸਕਦੀ ਹੈ। ਪਰ ਮਿਸਟਰ ਸ਼ਾਹ, ਤੁਹਾਨੂੰ ਫਿਕਰ ਕਰਨ ਦੀ ਲੋੜ ਨਹੀ! ਬੰਬਈ ਵਿਚ ਤੁਹਾਡਾ ਵਾਲ ਵਿੰਗਾ ਨਹੀਂ ਹੁੰਦਾ। ਭੂਮਧ ਰੇਖਾ ਦੇ ਆਸ ਪਾਸ ਵੀਹ ਡਿਗਰੀ ਪਲੱਸ ਮਾਈਨਸ ਵਾਲਾ ਵਿਸਥਾਰ ਖੇਤਰ ਖਤਰੇ ਤੋਂ ਬਾਹਰ ਹੈ।"

"ਸਕੂਲ ਵਿਚ ਭੂਗੋਲ ਸਬੰਧੀ ਜੋ ਢੇਰ ਕੁਝ ਪੜ੍ਹਿਆ ਸੀ, ਜੇ ਉਸ ਵਿਚੋਂ ਕੁਝ ਗੱਲਾਂ ਵੀ ਯਾਦ ਹੋਣ ਤਾਂ ਉਹਨਾਂ ਵਿਚੋਂ ਇਕ ਹੈ ਬੰਬਈ ਦੀ ਵਿਥਕਾਰ ਕੋਈ ਉੱਨੀ ਡਿਗਰੀ ਉਤਰ ਵੱਲ। ਤੁਹਾਡੇ ਖੇਤਰ ਦੀ ਸੀਮਾ ਦੇ ਕੁਝ ਨੇੜੇ।"

"ਇਸ ਦਾ ਮਤਲਬ ਹੋਇਆ ਕਿ ਸਾਨੂੰ ਬੰਬਈ ਵਾਲਿਆਂ ਨੂੰ ਅਸਲ ਸੀਤ–ਲਹਿਰ ਦਾ ਸਾਮ੍ਹਣਾ ਕਰਨਾ ਪਵੇਗਾ, ਬਰਫ਼ ਵਗੈਰਾ ਵੀ ਪਵੇਗੀ। ਮੈਂ ਆਖਦਾਂ ਕਿ ਅਸੀਂ ਸੌਖਿਆਂ ਹੀ ਬੱਚ ਜਾਵਾਂਗੇ," ਵਸੰਤ ਨੇ ਹੱਸ ਕੇ ਆਖਿਆ।

"ਵਿਸ਼ਵਾਸ ਨਹੀਂ ਆਉਂਦਾ! ਦਸਾਂ ਸਾਲਾਂ ਦੇ ਅੰਦਰ ਹੀ ਬੰਬਈ ਵਿਚ ਬਰਫ਼? ਨਾਮੁਮਕਿਨ। ਸ਼ਰਤ ਲਗ ਗਈ ਜੇ ਬਰਫ਼ ਪੈ ਗਈ ਤਾਂ ਦਸ ਡਾਲਰ ਦੇਣੇ, ਜੇ ਨਾ ਪਈ ਤਾਂ ਇਕ ਡਾਲਰ ਲੈਣਾ। ਯਕੀਨਨ, ਇਹ ਅਸਮਾਨਤਾ ਦਰਿਆ–ਦਿਲੀ ਏ?" ਰਾਜੀਵ ਨੇ ਦਸ–ਡਾਲਰ ਦਾ ਨੋਟ ਕੱਢਿਆ।

"ਮੈਂ ਸਮਝਦਾਂ ਇਹ ਬਹੁਤੀ ਹੀ ਦਰਿਆ–ਦਿਲੀ ਏ ਮੇਰੇ ਪੱਖ ਵਿਚ। ਜਿਹੜੀਆਂ ਗੱਲਾਂ ਨਿਸਚਿਤ ਹੋਣ, ਉਹਨਾਂ ਬਾਰੇ ਮੈਂ ਕਦੇ ਸ਼ਰਤ ਨਹੀਂ ਲਾਉਂਦਾ, ਪਤਰਕਾਰ ਸ੍ਰੀਮਾਨ! ਤੁਸੀਂ ਪੱਕ ਦਸ ਡਾਲਰ ਹਾਰ ਜਾਉਗੇ। ਸ਼ਰਤ ਦੀ ਥਾਂ, ਅਸੀਂ ਆਪਣੇ ਕਾਰਡ ਵਟਾ ਲੈਂਦੇ ਆਂ। ਲਓ, ਆਪਦੇ ਕਾਰਡ ਉਤੇ ਮੈਂ ਅਜ ਦੀ ਤਾਰੀਖ ਪਾ ਦਿਆਂਗਾ। ਤੁਸੀਂ ਵੀ ਤਾਰੀਖ਼ ਪਾ ਦਿਓ। ਜੇ ਦਸਾਂ ਸਾਲਾਂ ਦੇ ਅੰਦਰ ਬੰਬਈ ਵਿਚ ਬਰਫ਼ ਪੈ ਜਾਏ, ਮੇਰਾ ਕਾਰਡ ਇਹ ਲਿਖ ਕੇ ਵਾਪਸ ਭੇਜ ਦੇਣਾ ਕਿ ਤੁਸੀਂ ਹਾਰ ਗਏ। ਜੇ ਮੈਂ ਹਾਰ ਗਿਆ ਮੈਂ ਵੀ ਇਸ ਤਰ੍ਹਾਂ ਹੀ ਕਰਾਂਗਾ।"

ਉਹ ਕਾਰਡ ਵਟਾ ਰਹੇ ਸਨ ਕਿ ਸੇਵਕਾ ਨੇ ਆ ਕੇ ਐਲਾਨ ਕੀਤਾ, "ਆਓ ਸਾਡੇ ਮੀਜ਼ਬਾਨ ਦੀ ਤਿਆਰ ਕੀਤੀ ਖਾਸ ਮਿਠਾਈ ਦਾ ਸੁਆਦ ਮਾਣੋ।"

ਇਕ ਵੱਡਾ ਸਾਰਾ ਠੰਡਾ ਕੇਕ ਉਸ ਮੇਜ਼ ਉਤੇ ਲਿਆ ਕੇ ਰਖਿਆ ਗਿਆ ਜਿਸ ਉਤੇ ਖਾਣਾ ਰੱਖਿਆ ਹੋਇਆ ਸੀ। ਰਾਜੀਵ ਤੇ ਵਸੰਤ, ਦੋਹਾਂ ਨੇ ਮੂੰਹ ਬਣਾਉਂਦਿਆਂ ਵੇਖਿਆ। ਇਸ ਨੂੰ ਆਖਿਆ ਗਿਆ ਸੀ, ਉਤਰੀ ਧਰੂਹ ਦਾ ਅਚੰਭਾ।"

"ਅਸਲ ਅਚੰਭਾ ਤਾਂ ਦਸਾਂ ਸਾਲਾਂ ਦੇ ਵਿਚ ਵਿਚ ਵਾਪਰੇਗਾ," ਵਸੰਤ ਬੁੜਬੁੜਾਇਆ। "ਬਸ, ਉਹ ਏਨਾ ਸੁਖਦਾਈ ਨਹੀਂ ਹੋਣ ਲੱਗਾ।"

* * *

ਕਵਿਤਾ ਦਾ ਸੁਟਿਆ ਇਕ ਬਰਫ਼ ਦਾ ਗੋਲਾ ਰਾਜੀਵ ਨੂੰ ਵੱਜਾ ਤੇ ਉਹਦੀ ਸੁਰਤ ਵਰਤਮਾਨ ਵੱਲ ਪਰਤੀ, ਹਾਂ, ਉਹ ਸ਼ਰਤ ਹਾਰ ਗਿਆ ਸੀ। ਉਹ ਕਾਰਡ ਡਾਕ ਵਿਚ ਪਾ ਦੇਵੇਗਾ। ਉਹ ਪੌੜੀਆਂ ਉੱਤਰ ਆਇਆ,

ਪਰ ਜਦੋਂ ਉਸ ਨੇ ਆਪਣੇ ਮੇਜ਼ ਦੀ ਦਰਾਜ਼ ਵਿਚੋਂ ਕਾਰਡ ਕੱਢਿਆ ਤਾਂ ਉਸ ਉਤੇ ਲਿਖਿਆ ਫੋਨ ਨੰਬਰ ਵੇਖ ਕੇ ਉਸ ਨੂੰ ਵਧੇਰੇ ਚੰਗੇਰਾ ਖਿਆਲ ਸੁਝਿਆ। ਹਾਂ, ਉਹ ਇਕਰਾਰ ਮੂਜਬ ਕਾਰਡ ਡਾਕ ਰਾਹੀਂ ਭੇਜ ਦੇਵੇਗਾ।

ਪਰ ਉਹਦੇ ਨਾਲ ਫੋਨ 'ਤੇ ਗੱਲ ਕਿਉਂ ਨਾ ਕੀਤੀ ਜਾਵੇ? ਉਸ ਨੇ ਨੰਬਰ ਘੁਮਾਇਆ।

"ਡਾ. ਚਿਟਨਿਸ?" ਅਗਲੇ ਪਾਸਿਓਂ ਰਸੀਵਰ ਚੁੱਕੇ ਜਾਣ 'ਤੇ ਉਸ ਨੇ ਪੁੱਛਿਆ।

"ਵੰਸਤ ਚਿਟਨਿਸ ਬੋਲ ਰਿਹਾਂ। ਕੌਣ ਬੋਲਦਾ ਏ?"

"ਮੈਂ ਰਾਜੀਵ ਸ਼ਾਹ। ਯਾਦ ਆਇਆ...."

"ਸਾਡੀ ਸ਼ਰਤ! ਹਾਂ, ਮੈਂ ਅਜ ਤੁਹਾਡੇ ਬਾਰੇ ਹੀ ਸੋਚ ਰਿਹਾ ਸਾਂ। ਸੋ ਸ਼ਰਤ ਹਾਰ ਗਏ ਨਾ?" ਰਾਜੀਵ ਮਹਿਸੂਸ ਕਰ ਸਕਦਾ ਸੀ ਕਿ ਵਸੰਤ ਦੂਜੇ ਪਾਸੇ ਮੁਸਕਰਾ ਰਿਹਾ ਸੀ।

"ਬਿਲਕੁਲ। ਪਰ ਕੀ ਮੈਂ ਅੱਧੇ ਘੰਟੇ ਵਾਸਤੇ ਤੁਹਾਡਾ ਇੰਟਰਵਿਊ ਕਰ ਸਕਦਾ ਹਾਂ?"

"ਉਹ ਕਾਹਦੇ ਵਾਸਤੇ?"

"ਤੁਹਾਡੀ ਭਵਿਖਬਾਣੀ ਦਾ ਵਿਗਿਆਨਕ ਆਧਾਰ ਜਾਣਨ ਵਾਸਤੇ। ਮੈਂ ਤੁਹਾਡੇ ਸਿਧਾਂਤ ਨੂੰ ਵੱਖ ਪਰਚਾਰਨਾ ਚਾਹੁੰਦਾ ਹਾਂ।"

"ਇਕ ਪਤਰਕਾਰ ਵਾਂਗ। ਪਰ ਇਸ ਦਾ ਕਿਸੇ ਨੂੰ ਕੋਈ ਲਾਭ ਨਹੀਂ। ਤਾਂ ਵੀ, ਜੇ ਤੁਸੀਂ ਅਜ ਗਿਆਰਾਂ ਵਜੇ ਤੱਕ ਇੰਸਟੀਚਿਊਟ ਵਿਚ ਆ ਸਕੋ ਤਾਂ ਸੁਆਗਤ ਹੈ।"

ਰਾਜੀਵ ਸਹਿਮਤ ਹੋ ਗਿਆ। ਹਜਾਮਤ ਬਣਾਉਣ ਲੱਗਿਆਂ ਉਸ ਨੇ ਰੇਡਿਓ ਚਾਲੂ ਕਰ ਲਿਆ। ਇਕ ਵਿਸ਼ੇਸ਼ ਬੁਲਿਟਨ ਸੁਣਾਇਆ ਜਾ ਰਿਹਾ ਸੀ... "ਸਾਰਾ ਉਤਰੀ ਭਾਰਤ ਬੇਮਿਸਾਲ ਮੌਸਮੀ ਹਾਲਤਾਂ ਵਿਚ ਘਿਰਿਆ ਹੋਇਆ ਹੈ। ਪੱਛਮੀ ਰਾਜਸਥਾਨ ਤੋਂ ਲੈ ਕੇ ਬੰਗਾਲ ਦੀ ਖਾੜੀ ਤੱਕ ਅਤੇ ਹਿਮਾਲਿਆ ਪਰਬਤ ਤੋਂ ਲੈ ਕੇ ਸਾਹੀਆਦਰੀ ਪਹਾੜੀਆਂ ਤੱਕ ਹਰ ਪਾਸੇ ਬਰਫ਼ ਹੀ ਬਰਫ਼ ਹੈ, ਕਿਤੇ ਥੋੜ੍ਹੀ, ਕਿਤੇ ਬਹੁਤੀ। ਮਨੁੱਖੀ ਜਾਨਾਂ ਤੇ ਪਸ਼ੂਆਂ ਦਾ ਕਿੰਨਾ ਕੁ ਨੁਕਸਾਨ ਹੋਇਆ, ਅੰਦਾਜ਼ਾ ਲਾਉਣਾ ਅਸੰਭਵ ਹੈ। ਆਬੋ-ਹਵਾ ਵਿਚ ਅਚਾਨਕ ਤਿੱਖੇ ਪਰਿਵਰਤਨ ਕਾਰਨ ਹਜ਼ਾਰਾਂ ਮੌਸਮੀ ਪੰਛੀ ਮਾਰੇ ਗਏ ਹਨ। ਬਹੁਤੀ ਫਸਲ ਤਬਾਹ ਹੋ ਗਈ ਹੈ। ਸੜਕੀ ਤੇ ਰੇਲ ਆਵਾਜਾਈ ਵਿਚ ਗੰਭੀਰ ਵਿਘਨ ਪੈ ਗਿਆ ਹੈ। ਪ੍ਰਧਾਨ ਮੰਤਰੀ ਅਤੇ ਰਾਜ ਦੇ ਮੁਖ ਮੰਤਰੀ ਨੇ ਸਥਾਨਕ ਇਲਾਕਿਆਂ ਦਾ ਹਵਾਈ ਸਰਵੇਖਣ ਕੀਤਾ ਹੈ। ਪ੍ਰਧਾਨ ਮੰਤਰੀ ਨੇ ਬਰਫ਼ ਨਾਲ ਹੋਈ ਤਬਾਹੀ ਦਾ ਮੁਕਾਬਲਾ ਕਰਨ ਲਈ ਵਿਸ਼ੇਸ਼ ਧਨ-ਰਾਸ਼ੀ ਦਾ ਐਲਾਨ ਕੀਤਾ ਹੈ। ਹਰ ਕਿਸੇ ਨੂੰ ਇਸ ਕੋਸ਼ ਵਾਸਤੇ ਖੁਲ੍ਹੇ ਦਿਲ ਨਾਲ ਦਾਨ ਕਰਨ ਦੀ ਅਪੀਲ ਕੀਤੀ ਗਈ ਹੈ....."

ਰਾਜੀਵ ਨੇ ਦੂਸਰਾ ਸਟੇਸ਼ਨ ਲਾਇਆ, ਪਰ ਉਥੇ ਵੀ ਇਹੋ ਖ਼ਬਰਾਂ ਆ ਰਹੀਆਂ ਸਨ,

"ਡੈਡੀ! ਆਓ ਟੈਲੀਵੀਅਨ ਵੇਖੋ..... ਹਰ ਪਾਸੇ ਪਈ ਬਰਫ਼ ਦੀਆਂ ਤਸਵੀਰਾਂ," ਕਵਿਤਾ ਨੇ, ਵਾਜ ਮਾਰੀ।

ਟੈਲੀਵੀਅਨ ਉਤੇ ਵੀ ਵਿਸ਼ੇਸ਼ ਸਮਾਚਾਰ ਸੁਣਾਏ ਜਾ ਰਹੇ ਸਨ। ਸਾਰੇ ਉਤਰੀ ਭਾਰਤ ਵਿਚ ਪਈ ਬਰਫ਼ ਦੀਆਂ ਤਸਵੀਰਾਂ ਦਿਖਾਈਆਂ ਜਾ ਰਹੀਆਂ ਸਨ। ਘੱਟੋ-ਘੱਟ ਤਕਨਾਲੋਜੀ ਧੜ-ਧੜ ਮਿਲ ਰਹੀ ਜਾਣਕਾਰੀ ਨਾਲ ਸਾਵਾਂ ਤੁਲ ਰਹੀ ਸੀ। ਰਾਜੀਵ ਨੂੰ ਰੂਸ ਦੀਆਂ ਉਹ ਝਾਕੀਆਂ ਯਾਦ ਆ ਗਈਆਂ ਜਿਹੜੀਆਂ ਉਸ ਨੇ 'ਡਾ. ਜ਼ਿਵਾਗੋ ਫਿਲਮ' ਵਿਚ ਵੇਖੀਆਂ ਸਨ। ਟੈਲੀਵੀਅਨ ਉਤੇ ਤਾਪਮਾਨ ਬਾਰੇ ਸੂਚਨਾ ਵੀ ਦਿੱਤੀ ਗਈ-ਸ੍ਰੀਨਗਰ ਮਾਈਨਸ 20 ਡਿਗਰੀ ਸੈਲਸੀਅਸ, ਚੰਡੀਗੜ੍ਹ ਮਾਈਨਸ 15 ਡਿਗਰੀ, ਦਿੱਲੀ ਮਾਈਨਸ 12 ਡਿਗਰੀ, ਬਨਾਰਸ ਮਾਈਨਸ 10 ਡਿਗਰੀ, ਕਲਕੱਤਾ ਮਾਈਨਸ 3 ਡਿਗਰੀ; ਸਿਰਫ ਬੰਬਈ ਦੇ ਦੱਖਣ ਵਿਚ ਹੀ ਸ਼ੂਨਯਾ ਤੋਂ ਵੱਧ ਤਾਪਮਾਨ ਸੀ। ਮਦਰਾਸ 5 ਡਿਗਰੀ ਸੈਲਸੀਅਸ, ਬੰਗਲੋਰ 2 ਡਿਗਰੀ, ਤ੍ਰੀਵਿੰਦਰਮ 7 ਡਿਗਰੀ.... ਮੁਕਾਬਲਤਨ ਗਰਮ ਪ੍ਰਤੀਤ ਹੁੰਦੇ ਸਨ।

ਫਿਰ ਇਕ ਵਿਸ਼ੇਸ਼ ਤਾਜ਼ਾ ਖ਼ਬਰ ਆਈ। "ਰਾਸ਼ਟਰਪਤੀ ਨੇ ਇਕ ਹੰਗਾਮੀ ਇਕੱਤਰਤਾ ਬੁਲਾਈ ਹੈ ਜਿਸ ਵਿਚ ਉਪ-ਰਾਸ਼ਟਰਪਤੀ, ਪ੍ਰਧਾਨ ਮੰਤਰੀ ਅਤੇ ਉਹਨਾਂ ਕੀ ਕੈਬਨਿਟ ਦੇ ਮੰਤਰੀ, ਸੈਨਾਵਾਂ ਦੇ ਮੁਖੀ, ਸੁਪ੍ਰੀਮ ਕੋਰਟ ਦਾ ਚੀਫ ਜਸਟਿਸ ਅਤੇ ਵਿਰੋਧੀ ਪਾਰਟੀਆਂ ਦੇ ਆਗੂ ਸ਼ਾਮਲ ਹੋ ਰਹੇ ਹਨ। ਇਸ ਇੱਕਤਰਵਾ ਵਿਚ ਫੈਸਲਾ ਲਿਆ ਜਾਵੇਗਾ ਕਿ ਕੀ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਬੰਬਈ ਤਬਦੀਲ ਕਰ ਦਿੱਤੀ ਜਾਵੇ।"

'ਤੁਹਾਨੂੰ ਆਪਣੀ ਰਾਜਧਾਨੀ ਵਾਸ਼ਿੰਗਟਨ ਤੋਂ ਚੁੱਕ ਕੇ ਹੋਨੋਲੂਲੂ ਲਿਜਾਣੀ ਪਵੇਗੀ' ਰਾਜੀਵ ਨੂੰ ਪੰਜ ਸਾਲ ਪਹਿਲਾਂ ਇਕ ਅਮਰੀਕੀ ਪਤਰ-ਪ੍ਰੇਰਕ ਨੂੰ ਆਖੇ ਵਸੰਤ ਦੇ ਸ਼ਬਦ ਯਾਦ

ਆਏ। ਜੇ ਭਾਰਤ ਵਰਗੇ ਗਰਮ ਦੇਸ਼ ਨੂੰ ਇਸ ਤਬਾਹਕੁੱਨ ਹਾਲਤ ਦਾ ਸਾਮ੍ਹਣਾ ਕਰਨ ਪੈ ਰਿਹਾ ਹੈ, ਯੂਰਪ ਜਾਂ ਰੂਸ ਨਾਲ ਕੀ ਵਾਪਰੀ ਹੋਵੇਗੀ? ਇਹ ਪਤਾ ਲਾਉਣ ਲਈ ਉਸ ਨੇ ਬੀ. ਬੀ. ਸੀ. ਸੰਸਾਰ ਸੇਵਾ ਦਾ ਬਟਨ ਦੱਬ ਦਿੱਤਾ।

ਹਾਂ, ਹਰ ਪਾਸੇ ਤੋਂ ਤਬਾਹੀਆਂ ਤੇ ਤ੍ਰਾਸਦੀਆਂ ਦੀ ਖ਼ਬਰ ਸੀ। ਤਾਪਮਾਨ ਵੀਹ ਡਿਗਰੀ ਹੇਠਾਂ ਚਲਾ ਗਿਆ ਸੀ। ਕਨੇਡਾ, ਯੂਰਪ ਤੇ ਰੂਸ ਠੰਡੇ ਮੌਸਮ ਦੇ ਆਦੀ ਸਨ ਅਤੇ ਇਹ ਤਬਦੀਲੀ ਉਹਨਾਂ ਵਾਸਤੇ ਏਨੀ ਦਿਲ ਕੰਬਾਊ ਨਹੀਂ ਸੀ ਜਿੰਨੀ ਭਾਰਤ ਲਈ।

ਅਚਾਨਕ ਰਾਜੀਵ ਨੂੰ ਮੁਲਾਕਾਤ ਲਈ ਮਿਥੇ ਵਕਤ ਦਾ ਚੇਤਾ ਆਇਆ। ਉਹਦੀ ਘੜੀ ਉਤੇ 9 ਵੱਜ ਕੇ 5 ਮਿੰਟ ਹੋ ਗਏ ਸਨ। ਸੂਰਜ ਨਜ਼ਰ ਤਾਂ ਆ ਗਿਆ ਸੀ ਪਰ ਕਿਸੇ ਤਾਰੇ ਜਾਂ ਚੰਦ ਵਰਗਾ ਪੀਲਾ ਜ਼ਰਦ। ਕਵਿਤਾ ਤੇ ਪਰਮੋਦ ਨੇ ਇਹ ਗੱਲ ਪੱਕ ਸਮਝ ਲਈ ਸੀ ਕਿ ਅੱਜ ਸਕੂਲ ਬੰਦ ਰਹੇਗਾ। ਉਹ ਬੜੇ ਆਰਾਮ ਨਾਲ ਟੈਲੀਵੀਅਨ ਵੇਖ ਰਹੇ ਸਨ। ਉਹਨਾਂ ਨੂੰ ਘਰ ਵਾਸਤੇ ਮਿਲਿਆ ਕੰਮ ਜਾਂ ਹੋਰ ਨਿਤਨੇਮ ਦੇ ਕੰਮ ਕਰਨ ਲਈ ਪ੍ਰੇਸ਼ਾਨ ਕਰਨ ਵਾਲੀ ਉਹਨਾਂ ਦੀ ਮਾਂ ਆਪਣੀ ਸਹੇਲੀ ਦੀ ਧੀ ਦੇ ਵਿਆਹ ਪੂਨੇ ਗਈ ਹੋਈ ਸੀ।

ਰਾਜੀਵ ਨੇ ਜਲਦੀ ਜਲਦੀ ਨਾਸ਼ਤਾ ਕੀਤਾ ਅਤੇ ਗਰਾਜ ਵਿਚੋਂ ਕਾਰ ਬਾਹਰ ਕੱਢੀ। ਇੰਜਨ ਠੰਡਾ ਹੋਇਆ ਪਿਆ ਸੀ ਅਤੇ ਢੇਰ ਸਾਰੇ ਜਤਨਾਂ ਨਾਲ ਗੱਡੀ ਚਾਲੂ ਹੋਈ। ਪਰ ਅਸਲ ਔਕੜ ਤਾਂ ਸੜਕ ਉਤੇ ਪੇਸ਼ ਆਈ। ਤਿਲਕਣ ਹੋਣ ਕਰਕੇ ਕਾਰ ਤਿਲਕਦੀ ਸੀ ਪਰ ਰਾਜੀਵ ਇਸ ਵਾਸਤੇ ਗੱਡੀ ਕਾਬੂ ਵਿਚ ਰੱਖ ਸਕਿਆ ਕਿ ਉਹ ਅਜਿਹੀਆਂ ਹਾਲਤਾਂ ਵਿਚ ਬਦੇਸ਼ਾਂ ਵਿਚ ਕਾਰ ਚਲਾਉਂਦਾ ਰਿਹਾ ਸੀ। ਬੰਬਈ ਦੇ ਬਹੁਤੇ ਡਰਾਈਵਰ ਗੱਡੀ ਨਹੀਂ ਸੀ ਚਲਾ ਸਕੇ ਕਿਉਂਕਿ ਪੂਰੇ ਅੰਬੇਦਕਰ ਮਾਰਗ ਉਤੇ ਖੜੀਆਂ ਜਾਂ ਟਕਰਾਈਆਂ ਕਾਰਾਂ ਇਸ ਗੱਲ ਦਾ ਸਬੂਤ ਪੇਸ਼ ਕਰ ਰਹੀਆਂ ਸਨ।

"ਅਸੀਂ ਭਾਰਤੀ ਬਰੇਕ ਤੇ ਐਕਸੈਲਰੇਟਰ ਦਾ ਪਤਾ ਲਾ ਕੇ ਹੀ ਆਪਣੇ ਆਪ ਨੂੰ ਪ੍ਰਵੀਨ ਡਰਾਈਵਰ ਸਮਝਣਾ ਸ਼ੁਰੂ ਕਰ ਦੇਂਦੇ ਹਾਂ," ਰਾਜੀਵ ਨੇ ਚਿੱਕੜ ਤੇ ਬਰਫ਼ਾਂ ਵਿਚੋਂ ਬੜੀ ਸਾਵਧਾਨੀ ਨਾਲ ਆਪਣੀ ਮਾਰੂਤੀ ਕੱਢਦਿਆਂ ਆਪਣੇ ਆਪ ਨੂੰ ਆਖਿਆ।

ਉਸ ਨੇ ਮਹਿਸੂਸ ਕੀਤਾ ਕਿ ਕੋਲੰਬਾ ਪਹੁੰਚਣ ਵਿਚ ਉਸ ਨੂੰ ਆਮ ਤੌਰ ਤੇ ਲਗਦੇ ਪੰਤਾਲੀ ਮਿੰਟਾਂ ਤੋਂ, ਜਾਂ ਆਪਣੇ ਲਈ ਰੱਖੇ ਡੇਢ ਘੰਟੇ ਤੋਂ ਕਿਤੇ ਵੱਧ ਸਮਾਂ ਲਗ ਜਾਏਗਾ।

* * *

"ਲੰਘ ਆਓ, ਪਤਰਕਾਰ ਸ੍ਰੀਮਾਨ! ਇਕ ਘੰਟਾ ਪਛੜ ਕੇ ਆਏ। ਰਾਹ ਵਿਚ ਕੋਈ ਸ਼ਿਕਾਰ ਮਿਲ ਗਿਆ ਸੀ ਇੰਟਰਵਿਊ ਵਾਸਤੇ ?" ਵਸੰਤ ਨੇ ਰਾਜੀਵ ਦਾ ਆਪਣੇ ਦਫਤਰ ਵਿਚ ਸੁਆਗਤ ਕੀਤਾ।

"ਮੁਆਫੀ ਚਾਹੁੰਦਾ ਹਾਂ, ਪ੍ਰੋਫੈਸਰ ਚਿਟਨਿਸ। ਮੈਂ ਜੇ ਦਰਹਮ–ਬਰਹਮ ਹੋਏ ਇਸ ਸ਼ਹਿਰ ਵਿੱਚ ਕਾਰ ਦੀ ਥਾਂ ਪੈਦਲ ਆ ਜਾਂਦਾ ਤਾਂ ਯਕੀਨਨ ਛੇਤੀ ਪਹੁੰਚ ਜਾਣਾ ਸੀ।" ਰਾਜੀਵ ਇਕ ਆਰਾਮ ਕੁਰਸੀ ਤੇ ਬਹਿ ਗਿਆ ਅਤੇ ਵਸੰਤ ਉਸ ਦੇ ਸਾਮ੍ਹਣੇ ਘੁਮਣ ਵਾਲੀ ਕੁਰਸੀ ਉਤੇ ਬੈਠ ਗਿਆ।

"ਪਰ ਸਭ ਤੋਂ ਪਹਿਲਾਂ ਮੇਰੀ ਮੁਬਾਰਕਬਾਦ, ਪ੍ਰੋਫੈਸਰ। ਭਵਿਖਬਾਣੀ ਵਾਲਾ ਤੀਰ ਐਨ ਨਿਸ਼ਾਨੇ ਉਤੇ ਬੈਠਾ। ਪਰ ਅਸੀਂ ਪਤਰਕਾਰ, ਜੇ ਹੋਰ ਕੁਝ ਨਹੀਂ, ਤਾਂ ਘੁਣਤਰੀ ਜ਼ਰੂਰ ਹੁੰਦੇ

ਆਂ। ਰਤਾ ਰੌਸ਼ਨੀ ਪਾਓ ਕਿ ਇਹ ਭਵਿਖਬਾਣੀ ਤੁਸਾਂ ਕਿਵੇਂ ਕੀਤੀ। ਅਤੇ ਇਹ ਕਿਉਂ ਆਖਿਆ ਕਿ ਇਸ ਦੇ ਪ੍ਰਚਾਰਨ ਨਾਲ ਕੋਈ ਲਾਭ ਨਹੀਂ ਹੋ ਸਕਦਾ।"

"ਕਾਗ਼ਜ਼ਾਂ ਦੇ ਇਸ ਪੁਲੰਦੇ ਵਿਚ ਤੁਹਾਡੇ ਸਵਾਲਾਂ ਦੇ ਜਵਾਬ ਮਿਲ ਜਾਣਗੇ," ਵਸੰਤ ਨੇ ਰਾਜੀਵ ਦੇ ਸਾਮ੍ਹਣੇ ਇਕ ਫਾਈਲ ਰੱਖਦਿਆਂ ਜਵਾਬ ਦਿੱਤਾ।

ਇਸ ਫਾਈਲ ਵਿਚ ਕੌਮਾਂਤਰੀ ਰਸਾਲਿਆਂ ਦੀਆਂ ਕੁਝ ਨਕਲਾਂ, ਕੁਝ ਟਾਈਪ ਕੀਤੇ ਅਤੇ ਹੱਥ–ਲਿਖੇ ਕਾਗ਼ਜ਼ ਪਏ ਸਨ। ਇਸ ਖੇਤਰ ਵਿਚ ਇਕ ਆਮ ਆਦਮੀ ਹੋਣ ਦੇ ਨਾਤੇ ਰਾਜੀਵ ਦੇ ਬਹੁਤਾ ਕੁਝ ਪੱਲੇ ਨਹੀਂ ਪਿਆ, ਸਵਾਏ ਇਸ ਦੇ ਕਿ ਉਸ ਨੇ ਕੁਝ ਛਪੇ ਹੋਏ ਲੇਖਾਂ ਦੇ ਸਿਰਲੇਖ ਤੇ ਖੁਲਾਸੇ ਲਿਖ ਲਏ।

"ਬਰਫ਼ ਜੁਗ ਦੀ ਭਵਿਖ ਬਾਣੀ ਸੰਬੰਧੀ ਮੇਰਾ ਵਿਗਿਆਨਕ ਸਿਧਾਂਤ ਛਪਿਆਂ ਹੋਇਆਂ ਦੇ ਮੁਕਾਬਲੇ ਅਣਛਪੇ ਲੇਖਾਂ ਵਿਚ ਵਧੇਰੇ ਮਿਲੇਗਾ।" ਵਸੰਤ ਨੇ ਰੁੱਖੇ ਜਿਹੇ ਢੰਗ ਨਾਲ ਆਖਿਆ।

"ਉਹ ਕਿਉਂ?"

"ਅਖੌਤੀ ਵਸਤੂਮੁਖਤਾ, ਘੋਖਵੀਂ ਰੀਵੀਊ ਪ੍ਰਣਾਲੀ ਅਤੇ ਇਨਸਾਫ ਦੀ ਭਾਵਨਾ ਕਾਰਨ ਜਿਸ ਉਤੇ ਅਸੀਂ ਵਿਗਿਆਨੀ ਲੋਕ ਮਾਣ ਕਰਦੇ ਹਾਂ।" ਵਸੰਤ ਦੇ ਚਿਹਰੇ ਉਤੇ ਰਟਾਖ ਤੇ ਮਾਯੂਸੀ ਦੀਆਂ ਪਰਛਾਈਆਂ ਉਘੜੀਆਂ ਤੇ ਫੇਰ ਉਸਦਾ ਚਿਹਰਾ ਸਪਾਟ ਹੋ ਗਿਆ ਤੇ ਉਸ ਨੇ ਅੱਗੇ ਆਖਿਆ, "ਤੁਸੀਂ ਲੋਕ ਸਾਨੂੰ ਪਰੀ–ਪੂਰਨ ਵਿਦਵਾਨ ਸਮਝਦੇ ਹੋ ਜਿਹੜੇ ਗਿਆਨ ਦੀ ਖਾਤਰ ਗਿਆਨ ਦੀ ਖੋਜ ਕਰਦੇ ਹਨ, ਜਿਨ੍ਹਾਂ ਵਿਚ ਕੋਈ ਈਰਖਾ ਤੇ ਅਕਾਂਖਿਆ ਨਹੀਂ। ਇਹ ਸਭ ਬਕਵਾਸ ਹੈ। ਅਸੀਂ ਵਿਗਿਆਨੀ ਵੀ ਬੰਦੇ ਹੀ ਆਂ। ਬੰਦਿਆਂ ਵਾਲੀਆਂ ਸਾਰੀਆਂ ਕਮਜ਼ੋਰੀਆਂ ਸਾਡੇ ਵਿਚ ਵੀ ਨੇ। ਜੇ ਸਥਾਪਤੀ ਨੂੰ ਨਵੀਆਂ ਲਭਤਾਂ ਅਸੁਖਾਵੀਆਂ ਜਾਪਣ, ਤਾਂ ਸਥਾਪਤੀ ਦੇ ਮਾਲਕ ਉਹਨਾਂ ਨੂੰ ਦਬਾਉਣ ਲਈ ਸਭ ਕੁਝ ਕਰਨਗੇ। ਮੈਨੂੰ ਆਪਣੀਆਂ ਮਨੌਤਾਂ ਦਾ ਜ਼ੋਰ ਘਟਾਉਣਾ ਪਿਆ, ਭਵਿਖਬਾਣੀਆਂ ਨੂੰ ਧੁੰਦਲਾਉਣਾ ਪਿਆ ਤਾਂ ਜੋ ਮੇਰੇ ਕੁਝ ਵਿਚਾਰ ਛਪ ਸਕਣ। ਦੂਜੇ ਵਿਚਾਰ ਜਿਹੜੇ ਖਰੜਿਆਂ ਦੇ ਰੂਪ ਵਿਚ ਨੇ–ਏਨੇ ਵਚਿਤਰ ਤੇ ਅਨੋਖੇ ਸਮਝੇ ਗਏ ਕਿ ਜੋ ਛਾਪੇ ਨਹੀਂ ਜਾ ਸਕਦੇ।"

"ਮਾਫ ਕਰਨਾ, ਪ੍ਰੋਫੈਸਰ ਚਿਟਨਿਸ...."

"ਮੈਨੂੰ ਵਸੰਤ ਆਖ ਕੇ ਬੁਲਾਓ," ਪ੍ਰੋਫੈਸਰ ਨੇ ਗੱਲ ਟੋਕੀ।

"ਸ਼ੁਕਰੀਆ, ਵਸੰਤ! ਪਰ ਜੋ ਕੁਝ ਤੁਸੀਂ ਆਖਿਆ ਏ, ਉਹ ਗੱਲ ਕਾਪਰਨੀਕਸ ਤੇ ਗਾਲੀਲਿਓ ਦੇ ਸਮਿਆਂ ਨਾਲ ਬਿਲਕੁਲ ਮੇਲ ਖਾਂਦੀ ਏ। ਜੇ ਮੈਨੂੰ ਸਹੀ ਯਾਦ ਹੋਵੇ ਤਾਂ ਕਾਪਰਨੀਕਸ ਦੀ ਕਿਤਾਬ ਦੀ ਅਸਲ ਆਦਿਕਾ ਦੀ ਥਾਂ ਪ੍ਰਕਾਸ਼ਕ ਨੇ ਉਸ ਦਾ ਮੇਤਲਾ ਰੂਪ ਛਾਪ ਦਿੱਤਾ ਸੀ..... ਤਾਂ ਜੋ ਧਾਰਮਿਕ ਸਥਾਪਤੀ ਵਲੋਂ ਪੁਸਤਕ ਦਾ ਵਿਰੋਧ ਨਾ ਹੋਵੇ।" ਰਾਜੀਵ ਨੇ ਮੁਲਾਕਾਤ ਦਰਜ ਕਰਨ ਲਈ ਟੇਪ ਰਿਕਾਰਡਰ ਚਾਲੂ ਕਰ ਦਿੱਤਾ ਸੀ।

ਵਸੰਤ ਨੇ ਜਵਾਬ ਦੇਣ ਤੋਂ ਪਹਿਲਾਂ ਆਪਣੇ ਖਿਆਲਾਂ ਨੂੰ ਇਕ ਤਰਤੀਬ ਵਿਚ ਬੰਨ੍ਹਿਆਂ, "ਹਾਂ, ਉਹਨਾਂ ਦਿਨਾਂ ਵਿੱਚ ਧਾਰਮਿਕ ਸਥਾਪਤੀ ਦਾ ਬੋਲ–ਬਾਲਾ ਸੀ। ਅੱਜ ਚੋਟੀ ਦੇ ਵਿਗਿਆਨੀ ਬਾਬੂ ਹਨ, ਸਿਆਣੇ ਲੋਕ ਜਿਹੜੇ ਇਹ ਫੈਸਲਾ ਕਰਦੇ ਨੇ ਕਿ ਕੀ ਛਪਣਯੋਗ ਹੈ ਕੀ ਨਹੀਂ, ਵਿਗਿਆਨ ਦੇ ਖੇਤਰ ਵਿੱਚ ਕੀ ਆਉਂਦਾ ਹੈ, ਅਤੇ ਕਿਹੜੀ ਗੱਲ ਦਾ ਕਦੇ ਕਿਸੇ ਨੂੰ ਪਤਾ ਹੀ ਨਹੀਂ ਲਗਣਾ ਚਾਹੀਦਾ। ਇਹ ਵਿਗਿਆਨ ਦੀ ਦੁਨੀਆ ਦੇ ਪੋਪ ਤੇ ਪਾਦਰੀ ਹਨ ਜਿਨ੍ਹਾਂ ਨੇ ਪੰਜ ਸਦੀਆਂ ਪਹਿਲਾਂ ਦੇ ਧਾਰਮਿਕ ਪੋਪਾਂ–ਪਾਦਰੀਆਂ ਦੀ ਥਾਂ ਲੈ ਲਈ ਏ।......ਮੈਂ ਮਾਫੀ

ਚਾਹੁੰਦਾ ਹਾਂ ਕਿ ਜੇ ਮੇਰੀ ਗੱਲ ਕੁਝ ਕੌੜੀ ਲਗਦੀ ਹੈ ਤਾਂ।"

"ਵਸੰਤ, ਇਸ ਵਿਚ ਕੋਈ ਸ਼ੱਕ ਨਹੀਂ ਕਿ ਤੂੰ ਆਪਣੇ ਨਿਜੀ ਤਜਰਬੇ ਦੇ ਆਧਾਰ ਉਤੇ ਪ੍ਰਬੰਧ ਬਾਰੇ ਇਕ ਫੈਸਲਾ ਦੇ ਰਿਹਾ ਏਂ। ਪਰ ਜੇ ਮੈਂ ਇਸ ਦੀ ਸਫਾਈ ਪੇਸ਼ ਕਰਨੀ ਹੋਵੇ, ਤਾਂ ਮੈਂ ਆਖਾਂਗਾ ਕਿ ਆਪਣੇ ਜੀਵਨ ਵਿਚ ਵਿਗਿਆਨੀਆਂ ਨੂੰ ਸੈਂਕੜੇ ਵਚਿਤਰ ਤੇ ਕੱਚੇ–ਪੱਕੇ ਵਿਚਾਰ ਸੁਝਦੇ ਨੇ। ਉਹਨਾਂ ਸਾਰਿਆਂ ਦੀ ਪ੍ਰੀਖਿਆ ਕਰਨ ਦਾ ਸਮਾਂ ਹੀ ਕਿਸ ਪਾਸ ਹੈ? ਇਸ ਵਾਸਤੇ, ਜੇ ਉਹ ਕਿਸੇ ਨਵੇਂ, ਗੈਰ–ਰਵਾਇਤੀ ਵਿਚਾਰਾਂ ਤੋਂ ਤ੍ਰਹਿੰਦੇ ਨੇ....."

"ਤਾਂ ਉਹਨਾਂ ਦਾ ਕੀ ਦੋਸ਼ ਏ? ਠੀਕ? ਮੈਂ ਸਹਿਮਤ ਹਾਂ। ਪਰ ਜੇ ਕੋਈ ਗ਼ੈਰ–ਰਵਾਇਤੀ ਵਿਚਾਰ ਪੂਰੀ ਤਰਕ ਨਾਲ ਪੇਸ਼ ਕੀਤਾ ਜਾਏ ਅਤੇ ਤੱਥਾਂ ਦੀ ਗਵਾਹੀ ਉਸ ਦੀ ਪੁਸ਼ਟੀ ਕਰੇ ਤਾਂ ਉਸ ਨੂੰ ਸੁਣੇ ਜਾਣ ਦਾ ਮੌਕਾ ਮਿਲਣਾ ਚਾਹੀਦਾ ਹੈ ਕਿ ਨਹੀਂ? ਯਕੀਨਨ ਇਹ ਕੋਈ ਔਖਾ ਕੰਮ ਨਹੀਂ ਕਿ ਇਸ ਕਿਸਮ ਦੇ ਕਿਸੇ ਵਿਚਾਰ ਨੂੰ ਵਚਿਤਰ ਤੇ ਕੱਚੇ–ਪੱਕੇ ਵਿਚਾਰਾਂ ਤੋਂ ਅਲੱਗ ਕਰ ਲਿਆ ਜਾਏ। ਖਾਸ ਕਰਕੇ ਜਦੋਂ ਅਜਿਹਾ ਸੁਝਾਓ ਦੇਣ ਵਾਲੇ ਵਿਗਿਆਨੀ ਨੇ ਪਹਿਲਾਂ ਹੀ ਇਸ ਖੇਤਰ ਵਿਚ ਆਪਣੀ ਮਾਨਤਾ ਸਥਾਪਤ ਕਰ ਲਈ ਹੋਵੇ।.... ਪਰ, ਆਓ ਇਹਨਾਂ ਆਮ ਗੱਲਾਂ ਨੂੰ ਇਕ ਪਾਸੇ ਛੱਡੀਏ ਅਤੇ ਮੇਰੇ ਸਿਧਾਂਤ ਵੱਲ ਰੁਖ਼ ਕਰੀਏ।"

"ਹਾਂ, ਵਸੰਤ' ਗੱਲ ਕਰ ਆਪਣੇ ਸਿਧਾਂਤ ਦੀ ਅਤੇ ਇਸ ਦੀ ਭਵਿਖਬਾਣੀ ਦੀ," ਰਾਜੀਵ ਨੇ ਆਖਿਆ। ਵਸੰਤ ਨੇ ਦੁਨੀਆ ਦਾ ਇਕ ਨਕਸ਼ਾ ਕੱਢਿਆ ਅਤੇ ਰਾਜੀਵ ਦੇ ਸਾਮ੍ਹਣੇ ਪਈ ਛੋਟੀ ਮੇਜ਼ ਉਤੇ ਵਿੱਛਾ ਦਿੱਤਾ।

"ਵੇਖ, ਜਦ ਅਸੀਂ ਆਪਣੀ ਧਰਤੀ ਉਤੇ ਝਾਤ ਮਾਰਦੇ ਆਂ ਤਾਂ ਅਸੀਂ ਦੇਖਦੇ ਆਂ ਜ਼ਮੀਨ ਕੁੱਲ ਖੇਤਰ ਦਾ ਤਕਰੀਬਨ ਇਕ–ਤਿਹਾਈ ਹਿੱਸਾ ਹੈ। ਬਾਕੀ ਸਭ ਪਾਣੀ ਹੈ–ਸਾਗਰ ਤੇ ਮਹਾਸਾਗਰ। ਮਹਾਸਾਗਰ ਸਾਡੇ ਜਲ–ਵਾਯੂ ਨੂੰ ਕੰਟਰੋਲ ਵਿਚ ਰਖਣ ਵਾਸਤੇ ਅਹਿਮ ਭੂਮਿਕਾ ਨਿਭਾਉਂਦੇ ਹਨ। ਗਰਮ ਹਵਾ ਉਹਨਾਂ ਦੇ ਉਪਰੋਂ ਉਠਦੀ ਹੈ। ਧਰਤੀ ਦੇ ਵਾਤਾਵਰਣ ਵਿਚ ਘੁਲਮਿਲ ਜਾਂਦੀ ਹੈ ਅਤੇ ਹੇਠਾਂ ਆਉਣ ਤੋਂ ਪਹਿਲਾਂ ਚੁਫੇਰੇ ਫੈਲ ਜਾਂਦੀ ਹੈ। ਠੀਕ?"

"ਏਨੀ ਕੁ ਗੱਲ ਤਾਂ ਸਕੂਲ ਦੀਆਂ ਪਾਠ–ਪੁਸਤਕਾਂ ਵਿਚ ਵੀ ਆ ਜਾਂਦੀ ਏ," ਰਾਜੀਵ ਨੇ ਜਵਾਬ ਦਿੱਤਾ।

"ਪਰ ਅਸੀਂ ਹਮੇਸ਼ਾ ਇਹ ਮੰਨ ਕੇ ਤੁਰਦੇ ਹਾਂ ਕਿ ਮਹਾਸਾਗਰ ਨਿੱਘੇ ਹਨ ਅਤੇ ਇਸ ਤਰ੍ਹਾ ਹੀ ਰਹਿਣਗੇ। ਇਹ ਗੱਲ ਕਿਸ ਹੱਦ ਤੱਕ ਸਹੀ ਏ? ਕੁਝ ਸਾਲ ਹੋਏ ਮੈਂ ਸਾਗਰ ਦੇ ਬਹੁਤ ਗਹਿਰੇ ਪਾਣੀ ਦਾ ਤਾਪਮਾਨ ਮਾਪਿਆ ਸੀ ਅਤੇ ਜੋ ਕੁਝ ਸਾਮ੍ਹਣੇ ਆਇਆ, ਉਸ ਤੋਂ ਮੈਂ ਦੰਗ ਰਹਿ ਗਿਆ। ਸਾਗਰ ਦਾ ਪਾਣੀ ਉਤਲੀਆਂ ਪਰਤਾਂ ਵਿਚ ਨਿੱਘਾ ਹੈ ਪਰ ਹੇਠਾਂ ਡੂੰਘੀਆਂ ਵਿਚ ਬਿਲਕੁਲ ਠੰਡਾ, ਜੰਮ ਜਾਣ ਦੀਆਂ ਪੱਧਰਾਂ ਤੱਕ। ਮੈਨੂੰ ਬਹੁਤੀ ਹੈਰਾਨੀ ਇਹ ਜਾਣ ਕੇ ਹੋਈ ਕਿ ਉਤਲੀਆਂ ਨਿੱਘੀਆਂ ਪਰਤਾਂ ਜਿਨ੍ਹਾਂ ਉਤੇ ਸਾਡਾ ਜਲ–ਵਾਯੂ ਬਹੁਤਾ ਨਿਰਭਰ ਕਰਦਾ ਹੈ, ਬਿਲਕੁਲ ਪਤਲੀਆਂ ਹਨ ਅਤੇ ਵਰ੍ਹਿਆਂ ਤੋਂ ਉਹ ਹੋਰ ਪਤਲੀਆਂ ਹੁੰਦੀਆਂ ਜਾ ਰਹੀਆਂ ਨੇ।"

"ਪਰ ਸੂਰਜ? ਕੀ ਇਹ ਮਹਾਂਸਾਗਰਾਂ ਨੂੰ ਗਰਮੀ ਪ੍ਰਦਾਨ ਨਹੀਂ ਕਰਦਾ?" ਰਾਜੀਵ ਨੇ ਪੁੱਛਿਆ,

"ਜਿਥੋਂ ਤੱਕ ਸਿਧੀ ਗਰਮੀ ਪਹੁੰਚਾਉਣ ਦਾ ਸਵਾਲ ਹੈ, ਸੂਰਜ ਬਹੁਤ ਨਾ–ਅਹਿਲ ਹੈ। ਗਰਮੀ ਵਿਚ ਧਰੁਵਾਂ ਉਤੇ ਸੂਰਜ ਖੂਬ ਚਮਕਦਾ ਹੈ, ਪਰ ਇਸ ਨਾਲ ਕਿੰਨੀ ਕੁ ਬਰਫ਼ ਪਿਘਲਦੀ

ਹੈ? ਸਗੋਂ, ਬਰਫ਼ ਧੁੱਪ ਨੂੰ ਪਰਾਵਰਤਿਤ ਕਰਦੀ ਹੈ ਤੇ ਇਸ ਤਰ੍ਹਾਂ ਇਸ ਦੀ ਗਰਮੀ ਨੂੰ ਅੰਦਰ ਨਹੀਂ ਜਾਣ ਦੇਂਦੀ। ਪਰ, ਅਸਿਧੇ ਤੌਰ 'ਤੇ ਧੁੱਪ ਵਧੇਰੇ ਕਾਰਗਰ ਸਿੱਧ ਹੋ ਸਕਦੀ ਹੈ ਤੇ ਹੁੰਦੀ ਹੈ.... ਜੇ ਮੇਰੀ ਪ੍ਰਯੋਗਸ਼ਾਲਾ ਵਿਚ ਚਲੋ ਤਾਂ ਮੈਂ ਤਜਰਬਾ ਕਰਕੇ ਸਮਝਾਵਾਂਗਾ।" ਵਸੰਤ ਉਠਿਆ ਅਤੇ ਲਾਂਘੇ ਦੇ ਪਰਲੇ ਪਾਸੇ ਪ੍ਰਯੋਗਸ਼ਾਲਾ ਵੱਲ ਤੁਰ ਪਿਆ।

ਇਕ ਮੇਜ਼ ਉਤੇ ਸ਼ੀਸ਼ੇ ਦਾ ਇਕ ਵੱਡਾ ਸਾਰਾ ਭਾਂਡਾ ਪਿਆ ਸੀ, ਵਸੰਤ ਨੇ ਇਕ ਨੰਬਰ ਦਾ ਬਟਨ ਦੱਬਿਆ ਤੇ ਸਮਝਾਇਆ, "ਮੈਂ ਇਸ ਭਾਂਡੇ ਅੰਦਰਲੀ ਹਵਾ ਨੂੰ ਹੌਲੀ ਹੌਲੀ ਠੰਡਾ ਕਰਾਂਗਾ। ਇਸ ਵਿਚ ਕੁਝ ਨਮੀ, ਭਾਵ ਪਾਣੀ ਦੇ ਕਣ ਹਨ। ਜੇ ਮੇਰੇ ਸਾਰੇ ਅਮਲ ਸਾਵਧਾਨੀ ਨਾਲ ਪੂਰੇ ਹੋ ਗਏ ਤਾਂ ਤਾਪਮਾਨ ਸਿਫਰ ਤੋਂ ਥੱਲੇ ਚਲਾ ਜਾਏਗਾ ਤੇ ਪਾਣੀ ਦੇ ਕਣ ਨਿੱਗਰ ਬਰਫ਼ ਦਾ ਰੂਪ ਧਾਰ ਲੈਣਗੇ।"

ਤਾਪਮਾਨ ਸੰਕੇਤ ਕਰਨ ਵਾਲੀ ਸੂਈ ਹੇਠਾਂ ਜਾ ਰਹੀ ਸੀ ਤੇ ਉਹ ਸਿਫਰ ਤੋਂ ਥੱਲੇ ਚਲੀ ਗਈ ਪਰ ਕੋਈ ਬਰਫ਼ ਨਹੀਂ ਬਣੀ। ਵਸੰਤ ਨੇ ਚਾਨਣ ਦੀ ਇਕ ਕਿਰਨ ਭਾਂਡੇ ਅੰਦਰ ਭੇਜੀ। ਨੱਬੇ ਡਿਗਰੀ ਦੇ ਕੋਣਾਂ ਤੋਂ ਵੇਖਿਆਂ ਭਾਂਡੇ ਦੇ ਅੰਦਰ ਬਿਲਕੁਲ ਹਨੇਰਾ ਸੀ।

"ਇਸ ਦਾ ਕਾਰਨ ਇਹ ਹੈ ਕਿ ਰੋਸ਼ਨੀ ਇਸ ਨਮੀ ਵਾਲੀ ਹਵਾ ਵਿਚੋਂ ਲੰਘਦੀ ਹੈ," ਵਸੰਤ ਨੇ ਸਮਝਾਇਆ, "ਪਰ, ਮੈਂ ਤਾਪਮਾਨ ਨੂੰ ਰਤਾ ਹੋਰ ਹੇਠਾਂ ਲਿਜਾਂਦਾ ਹਾਂ।"

ਜਦੋਂ ਤਾਪਮਾਨ ਸਿਫਰ ਤੋਂ ਚਾਲੀ ਦਰਜੇ ਹੇਠਾਂ ਚਲਾ ਗਿਆ, ਤਾਂ ਭਾਂਡਾ ਚਮਕਣ ਲੱਗ ਪਿਆ। ਇਹ ਤਬਦੀਲੀ ਧਿਆਨਯੋਗ ਸੀ।

"ਇਹ ਇਸ ਵਾਸਤੇ ਹੋਇਐ ਕਿ ਹਵਾ ਵਿਚਲਾ ਪਾਣੀ ਹੁਣ ਠੋਸ ਬਣ ਗਿਆ ਹੈ। ਬਰਫ਼ ਦੇ ਕਣ ਰੋਸ਼ਨੀ ਨੂੰ ਖਿੰਡਾਉਂਦੇ ਹਨ ਜਿਹੜਾ ਕੰਮ ਨਮੀ ਵਾਲੀ ਹਵਾ ਨਹੀਂ ਕਰਕੀ। ਮੁਖ ਗੱਲ ਇਹ ਹੈ," ਵਸੰਤ ਨੇ ਦੱਸਿਆ।

ਆਪਣੇ ਦਫਤਰ ਵਿਚ ਵਾਪਸ ਆ ਕੇ ਵਸੰਤ ਨੇ ਗੱਲ ਅੱਗੇ ਤੋਰੀ, "ਧਰੁਵੀ ਖੇਤਰਾਂ ਵਿਚ ਇਸ ਤਰ੍ਹਾਂ ਹੁੰਦਾ ਹੈ, ਜਦੋਂ ਤਾਪਮਾਨ ਸਿਫਰ ਤੋਂ ਚਾਲੀ ਦਰਜੇ ਹੇਠਾਂ ਚਲਾ ਜਾਂਦਾ ਹੈ, ਤਾਂ ਅਖੋਤੀ ਹੀਰਾ–ਧੂੜ ਬਣ ਜਾਂਦੀ ਹੈ। ਇਹ ਓਹੀ ਬਰਫ਼ ਦੇ ਕਣ ਹੁੰਦੇ ਨੇ ਜਿਹੜੇ ਤੁਸੀਂ ਉਸ ਤਜਰਬੇ ਵਿਚ ਵੇਖੇ ਸੀ। ਜਿਵੇਂ ਤਜਰਬੇ ਵਿਚ ਹੋਇਆ ਸੀ, ਧੂੜ ਸੂਰਜ ਦੀਆਂ ਕਿਰਨਾਂ ਨੂੰ ਖਿੰਡਾਉਂਦੀ ਹੈ। ਹੋਰ ਥਾਵਾਂ ਉਤੇ ਅਸੀਂ ਇਸ ਤਰ੍ਹਾਂ ਹੁੰਦਾ ਵੇਖ ਨਹੀਂ ਸਕਦੇ ਕਿਉਂਕਿ ਉਥੇ ਤਾਪਮਾਨ ਏਨਾ ਹੇਠਾਂ ਕਦੇ ਜਾਂਦਾ ਹੀ ਨਹੀਂ।"

ਰਾਜੀਵ ਸ਼ਾਹ ਕਾਪੀ ਉਤੇ ਲਿਖੀ ਜਾ ਰਿਹਾ ਸੀ ਅਤੇ ਵਸੰਤ ਦੀ ਆਵਾਜ਼ ਰਿਕਾਰਡ ਹੁੰਦੀ ਜਾ ਰਹੀ ਸੀ। ਪਰ ਅਜੇ ਉਸ ਨੂੰ ਆਪਣੇ ਸਵਾਲ ਦਾ ਜਵਾਬ ਨਹੀਂ ਸੀ ਮਿਲਿਆ। ਰਾਜੀਵ ਦੇ ਚਿਹਰੇ ਦੀ ਝੁੰਜਲਾਹਟ ਨੂੰ ਵੇਖ ਕੇ, ਵਸੰਤ ਨੇ ਮੁਸਕਰਾ ਕੇ ਗੱਲ ਅੱਗੇ ਤੋਰੀ, ਹੁਣ ਮੈਂ ਆਪਣੀ ਤਰਕ ਨੂੰ ਸਮੇਟਦਾ ਹਾਂ। ਫਰਜ਼ ਕਰੋ ਕਿ ਮਹਾਸਾਗਰ ਠੰਡੇ ਹੁੰਦੇ ਜਾ ਰਹੇ ਨੇ ਅਤੇ ਵਾਤਾਵਰਣ ਵਿਚ ਲੋੜੀਂਦੀ ਗਰਮੀ ਪਹੁੰਚਾਉਣ ਦੇ ਸਮਰਥ ਨਹੀਂ ਰਹਿੰਦੇ। ਇਸ ਨਾਲ ਹਰ ਥਾਂ ਤਾਪਮਾਨ ਹੇਠਾਂ ਆ ਜਾਏਗਾ ਅਤੇ ਸਿਰਫ ਧ੍ਰੁਵੀ ਖੇਤਰਾਂ ਵਿਚ ਹੀ ਨਹੀਂ ਹੋਰ ਥਾਵਾਂ ਉਤੇ ਵੀ ਹੀਰਾ–ਧੂੜ ਬਣ ਜਾਏਗੀ। ਇਹ ਧੂੜ ਕੀ ਕਰਦੀ ਹੈ? ਸੂਰਜ ਦੀ ਰੋਸ਼ਨੀ ਨੂੰ ਖਿੰਡਾ ਕੇ ਇਹ ਉਸ ਨੂੰ ਜ਼ਮੀਨ ਉਤੇ ਨਹੀਂ ਪਹੁੰਚਣ ਦੇਵੇਗੀ। ਕਲਪਨਾ ਕਰੋ ਕਿ ਧੂੜ ਦਾ ਇਕ ਪਰਦਾ ਹੈ ਜਿਹੜਾ ਧੁਪ ਨੂੰ ਪੂਰੀ ਤਰ੍ਹਾਂ ਧਰਤੀ ਉਤੇ ਪੈਣ ਤੋਂ ਰੋਕਦਾ ਹੈ।"

ਗੱਲ ਮੁਕੀ ਤਾਂ ਰਾਜੀਵ ਨੇ ਬੜੀ ਉਤਸੁਕਤਾ ਨਾਲ ਆਪਣੀ ਤਰਕ ਦਾ ਚੱਕਰ ਮੁਕੰਮਲ

ਕੀਤਾ। ਤੇ ਇਸ ਤਰ੍ਹਾ, ਧਰਤੀ ਹੋਰ ਠੰਡੀ ਹੋ ਜਾਏਗੀ, ਮਹਾਸਾਗਰ ਘੱਟ ਨਿੱਘੇ ਹੋ ਜਾਣਗੇ ਅਤੇ ਹੀਰਾ-ਧੂੜ ਵਧ ਕੇ ਫੈਲ ਜਾਏਗੀ ਜਿਸ ਨਾਲ ਧੁੱਪ ਨੂੰ ਧਰਤੀ ਤੱਕ ਪਹੁੰਚਣ ਵਿਚ ਹੋਰ ਵੀ ਰੁਕਾਵਟ ਪਏਗੀ।....ਇਸ ਤਰ੍ਹਾਂ, ਅਸੀਂ ਹੌਲੀ ਹੌਲੀ ਬਰਫ਼ ਜੁਗ ਵੱਲ ਵਧ ਰਹੇ ਹਾਂ। ਪਰ ਜੇ ਮਹਾਸਾਗਰ ਨਿੱਘੇ ਰਹਿਣਗੇ ਤਾਂ ਸਾਡੀ ਇਹ ਗਤੀ ਆਰੰਭ ਹੀ ਨਹੀਂ ਹੋਵੇਗੀ।"

"ਠਹਿਰ ਜਾਓ !" ਵਸੰਤ ਨੇ ਆਖਿਆ।" ਆਮ ਕਰਕੇ, ਮਹਾਸਾਗਰ ਦੀਆਂ ਉਪਰਲੀਆਂ ਪਰਤਾਂ ਏਨੀਆਂ ਨਿੱਘੀਆਂ ਹਨ ਕਿ ਉਹ ਹੀਰਾ-ਧੂੜ ਦੇ ਖਤਰੇ ਤੋਂ ਵਾਤਾਵਰਣ ਨੂੰ ਬਚਾ ਸਕਦੀਆਂ ਹਨ। ਪਰ ਜੇ ਘਟਨਾਵਾਂ ਦਾ ਕੋਈ ਐਸਾ ਸਿਲਸਲਾ ਸ਼ੁਰੂ ਹੋ ਜਾਏ ਜਿਸ ਨਾਲ ਮਹਾਸਾਗਰ ਦਾ ਤਾਪਮਾਨ ਹੇਠਾਂ ਚਲਾ ਜਾਵੇ ਤਾਂ ਇਸ ਤਰ੍ਹਾਂ ਹੋ ਜਾਏਗਾ। ਮਿਸਾਲ ਵਾਸਤੇ, ਜਦੋਂ ਕੋਈ ਲਾਵਾ ਫੁਟਦਾ ਹੈ ਤਾਂ ਇਸ ਦੇ ਕਣ ਵਾਤਾਵਰਣ ਵਿੱਚ ਚਲੇ ਜਾਂਦੇ ਹਨ। ਉਥੇ ਉਹ ਧੁੱਪ ਨੂੰ ਸੋਖਦੇ ਜਾਂ ਖਿੰਡਾਉਂਦੇ ਹਨ। ਇਸ ਵਾਸਤੇ, ਜੇ ਸਾਧਾਰਨ ਨਾਲੋਂ ਵੱਧ ਰਫਤਾਰ ਨਾਲ ਲਾਵੇ ਫੁਟਦੇ ਰਹਿਣ, ਤਾਂ ਧੂੜ ਦੇ ਪਰਦੇ ਬਣ ਜਾਣ ਦਾ ਖਤਰਾ ਹੁੰਦਾ ਹੈ ਜਿਹੜੇ ਧੁੱਪ ਦੇ ਨਿਘ ਪਹੁੰਚਾਉਣ ਦੇ ਅਮਲ ਵਿਚ ਰੁਕਾਵਟ ਬਣਦੇ ਹਨ...ਜਿਵੇਂ ਕਈ ਸਾਲ ਪਹਿਲਾਂ ਮੈਂ ਵੇਖਿਆ ਸੀ, ਪ੍ਰਕਿਰਤੀ ਵਲ ਰੱਖੀ ਸੁਰੱਖਿਆ-ਮਾਤਰਾ ਦਿਨੋ-ਦਿਨ ਵਧੇਰੇ ਘਟਦੀ ਜਾ ਰਹੀ ਹੈ।"

ਰਾਜੀਵ ਨੂੰ ਪੰਜ ਸਾਲ ਪਹਿਲਾਂ ਵਾਸ਼ਿੰਗਟਨ ਵਿਚ ਹੋਈ ਸੰਖੇਪ ਜਿਹੀ ਗੱਲਬਾਤ ਦੀ ਪੂਰੀ ਸਮਝ ਹੁਣ ਆਈ ਸੀ। ਉਸ ਨੂੰ ਪਤਾ ਲੱਗਾ ਕਿ ਵੈਸੂਵੀਅਸ ਤੋਂ ਮਿਲੀ ਖ਼ਬਰ ਤੋਂ ਵਸੰਤ ਫਿਕਰਮੰਦ ਕਿਉਂ ਹੋ ਗਿਆ ਸੀ।

ਹੁਣ ਜਦੋਂ ਵਸੰਤ ਦਾ ਤੌਖਲਾ ਸੱਚਾ ਨਿਕਲਿਆ ਹੈ ਤਾਂ ਅੱਗੋਂ ਕੀ ਹੋਵਗਾ?

* * *

'ਬਰਫ਼ ਜੁੱਗ ਆ ਗਿਆ ਹੈ! ਇਕ ਭਾਰਤੀ ਵਿਗਿਆਨੀ ਦੀ ਭਵਿਖਬਾਣੀ' – ਰਾਜੀਵ ਦੇ ਲੇਖ ਦੀ ਸੁਰਖੀ ਸੀ। ਭਾਰਤ ਵਿਚ ਇਸ ਦਾ ਚੋਖਾ ਪ੍ਰਚਾਰ ਹੋਇਆ ਅਤੇ ਮਗਰੋਂ ਬਦੇਸ਼ੀ ਖ਼ਬਰ ਏਜੰਸੀਆਂ ਨੇ ਇਸ ਲੇਖ ਨੂੰ ਖੂਬ ਛਾਪਿਆ ਤੇ ਵੰਡਿਆ। ਕੁਝ ਦਿਨਾਂ ਵਿਚ ਹੀ ਵਸੰਤ ਚਿਟਨਿਸ ਨਾਮੀ ਹਸਤੀ ਬਣ ਗਿਆ। ਉਸ ਨੇ ਜਲਵਾਯੂ ਵਿਚ ਤਬਾਹਕੁੰਨ ਤਬਦੀਲੀ ਦੀ ਵਿਗਿਆਨਕ ਭਵਿਖਬਾਣੀ ਕੀਤੀ ਸੀ ਜਿਸ ਕਾਰਨ ਉਸ ਨੇ ਆਮ ਲੋਕਾਂ ਦਾ ਵੀ ਆਦਰ ਪ੍ਰਾਪਤ ਕੀਤਾ ਅਤੇ ਆਪਣੇ ਸਾਥੀ ਵਿਗਿਆਨੀਆਂ ਵਿਚ ਪ੍ਰਸਿਧੀ ਵੀ ਪ੍ਰਾਪਤ ਕੀਤੀ। ਨਤੀਜਾ ਇਹ ਹੋਇਆ ਕਿ ਭਵਿਖ ਬਾਰੇ ਉਸ ਦੀਆਂ ਪੇਸ਼ੀਨਗੋਈਆਂ ਨੂੰ ਗੰਭੀਰਤਾ ਨਾਲ ਲਿਆ ਜਾਣ ਲੱਗ ਪਿਆ।

ਬਹੁਤ ਸਾਰੇ ਸਥਾਪਤ ਵਿਗਿਆਨੀ ਅਜੇ ਵੀ ਇਸ ਗੱਲ ਨਾਲ ਸਹਿਮਤ ਨਹੀਂ ਸਨ ਕਿ ਬਰਫ਼ ਜੁੱਗ ਸ਼ੁਰੂ ਹੋ ਗਿਆ ਸੀ। ਉਹਨਾਂ ਦਾ ਖਿਆਲ ਸੀ ਕਿ ਜਲਵਾਯੂ ਵਿਚ ਇਕ ਆਰਜ਼ੀ ਤਬਦੀਲੀ ਆਈ ਹੈ। ਬੇਸ਼ੱਕ ਤਬਦੀਲੀ ਆਮ ਨਾਲੋਂ ਬਹੁਤ ਵਡੇਰੀ ਹੈ ਪਰ ਹੈ ਆਰਜ਼ੀ ਹੀ। ਉਹਨਾਂ ਦਾ ਕਹਿਣਾ ਸੀ ਕਿ ਮਹਾਸਾਗਰਾਂ ਤੇ ਆਸ-ਪਾਸ ਦੀ ਹਵਾ ਦੇ ਗਰਮ ਸਰਦ ਹੋਣ ਦਾ ਅਮਲ ਇਕ ਵਾਰੀ ਬਹਾਲ ਹੋਣ ਦੀ ਦੇਰ ਹੈ ਕਿ ਕੁਝ ਹੀ ਸਾਲਾਂ ਵਿਚ ਪੁਰਾਣੇ ਨਿੱਘੇ ਦਿਨ ਪਰਤ ਆਉਣਗੇ। ਪਰ ਜਿਹੜੇ ਮੁਲਕ ਠੰਡੇ ਯਖ਼ ਹੋ ਗਏ ਸਨ ਉਹਨਾਂ ਨੂੰ ਕਾਇਲ ਕਰਨਾ ਮੁਸ਼ਕਲ ਸੀ।

ਇਕ ਪਤਰਕਾਰ ਸੰਮੇਲਨ ਵਿਚ ਜਿਸ ਵਿਚ ਬਦੇਸ਼ੀ ਪਤਰਕਾਰ ਵੀ ਸ਼ਾਮਲ ਸਨ, ਵਸੰਤ

ਨੇ ਕਿਸੇ ਪ੍ਰਕਾਰ ਦੀ ਢਿਲ-ਮੱਠ ਸੰਬੰਧੀ ਚਿਤਾਵਨੀ ਦਿੱਤੀ ਸੀ। "ਹੋ ਸਕਦਾ ਹੈ ਕਿ ਗਰਮੀਆਂ ਵਿਚ ਕੁਝ ਬਰਫ਼ ਪਿਘਲੇ ਪਰ ਇਸ ਨੂੰ ਬਰਫ ਜੁਗ ਦਾ ਅੰਤ ਨਹੀਂ ਸਮਝਣਾ ਚਾਹੀਦਾ। ਕਿਉਂਕਿ ਉਸ ਤੋਂ ਪਿਛੋਂ ਆਉਣ ਵਾਲਾ ਸਿਆਲ ਹੋਰ ਵੀ ਠੰਡਾ ਹੋਵੇਗਾ। ਇਸ ਨੂੰ ਰੋਕਣ ਦਾ ਇਕ ਤਰੀਕਾ ਹੈ ਜਿਹੜਾ ਬਹੁਤਾ ਵਕਤ ਵਿਹਾ ਜਾਣ ਤੋਂ ਪਹਿਲਾਂ ਅਸੀਂ ਅਜ਼ਮਾ ਸਕਦੇ ਹਾਂ। ਇਸ ਰੁਝਾਨ ਨੂੰ ਪੂਰਾ ਗੇੜ ਦੇਣ ਦੀ ਸੰਭਾਵਨਾ ਅਜੇ ਹੈ ਪਰ ਇਸ ਉਤੇ ਬੇਅੰਤ ਧਨ ਖਰਚ ਆਵੇਗਾ। ਮਿਹਰਬਾਨੀ ਕਰਕੇ ਇਹ ਖਰਚਾ ਕਰੋ।"

ਪਰ ਇਸ ਚਿਤਾਵਨੀ ਦਾ ਕੋਈ ਲਾਭ ਨਾ ਹੋਇਆ। ਅਪ੍ਰੈਲ ਵਿਚ ਤਾਪਮਾਨ ਵਿਚ ਰਤਾ ਕੁ ਵਾਧੇ ਨਾਲ ਬਹਾਰ ਦਾ ਮੌਸਮ ਆ ਗਿਆ। ਹੁਨਾਲ ਹਰ ਪਾਸੇ (ਉਤਰੀ ਅਰਧ-ਗੋਲੇ ਵਿਚ) ਨਿੱਘਾ ਤੇ ਧੁੱਪ ਵਾਲਾ ਸੀ। ਹੇਠਾਂ ਦੱਖਣ ਤੱਕ ਵਿਚ ਵੀ ਸਿਆਲ ਏਨਾ ਕਰੜਾ ਨਹੀਂ ਸੀ ਜਿੰਨਾ ਉਤਰ ਵਿਚ ਹੁੰਦਾ ਸੀ। ਇਸ ਲਈ, ਮੌਸਮ-ਵਿਗਿਆਨੀਆਂ ਅਤੇ ਦੂਜੇ ਲੋਕਾਂ ਨੇ ਭਵਿਖਬਾਣੀ ਕਰਨੀ ਆਰੰਭ ਦਿੱਤੀ ਕਿ ਬਰਫ਼ ਪਿਘਲਣ ਦਾ ਦੌਰ ਸ਼ੁਰੂ ਹੋ ਗਿਆ ਹੈ।

ਵਿੰਬਲਡਨ ਦੇ ਮੈਚ ਆਮ ਵਾਂਗ ਹੀ ਹੋਏ। ਭਾਵੇਂ ਖਿਡਾਰੀਆਂ ਨੂੰ ਸਵੈਟਰ ਪਾਉਣੇ ਪਏ ਸਨ, ਪਰ ਸਭ ਇਸ ਗੱਲੇ ਖੁਸ਼ ਸਨ ਕਿ ਬਾਰਸ਼ ਨਹੀਂ ਸੀ ਹੋਈ। ਆਸਟ੍ਰੇਲੀਆ ਨੇ ਕ੍ਰਿਕਟ ਵਿਚ ਜਿੱਤ ਮੁੜ ਪ੍ਰਾਪਤ ਕੀਤੀ ਅਤੇ ਹੁਣ ਕੋਈ ਵੀ ਮੌਸਮ ਨੂੰ ਦੋਸ਼ ਨਹੀਂ ਸੀ ਦੇ ਸਕਦਾ। ਅਮਰੀਕਾ ਵਿਚ ਓਪਨ ਗੋਲਫ ਮੈਚ ਖੇਡੇ ਗਏ। ਮੌਸਮ ਲਾਸਾਨੀ ਤੌਰ ਤੇ ਸੁਖਦਾਈ ਸੀ। ਗਰਮ ਤਾਪਮਾਨ ਵਾਲੇ ਖੇਤਰਾਂ ਵਿਚ, ਅਤਿ ਦੀ ਗਰਮੀ ਕਾਇਮ ਸੀ ਪਰ ਭਾਰਤੀ ਉਪਮਹਾਦੀਪ ਵਿਚ ਮੌਨਸੂਨ ਜਲਦੀ ਆ ਗਈ ਅਤੇ ਆਈ ਵੀ ਰੱਜ ਕੇ।

"ਸਾਨੂੰ ਘਾਬਰਨ ਦੀ ਲੋੜ ਨਹੀਂ", ਛੋਟੇ ਵੱਡੇ ਸਭ ਰਾਸ਼ਟਰਾਂ ਦਾ ਖਿਆਲ ਸੀ। ਭਾਰਤੀਆਂ ਨੇ ਆਪਣੀ ਲਾਲ-ਫੀਤਾਸ਼ਾਹੀ ਵਾਲੀ ਦਫਤਰਸ਼ਾਹ ਦਾ ਧੰਨਵਾਦ ਕੀਤਾ ਜਿਹੜੀ ਅਜੇ ਵੀ ਰਾਜਧਾਨੀ ਨੂੰ ਦਿੱਲੀ ਤੋਂ ਬੰਬਈ ਲੈ ਜਾਣ ਬਾਰੇ ਵਿਧੀ-ਵਿਧਾਨ ਤਿਆਰ ਕਰ ਰਹੀ ਸੀ। ਉਸ ਨੇ ਆਪਣੇ ਅਧੂਰੇ ਸਲਾਹ-ਮਸ਼ਵਰੇ ਇਹ ਲਿਖ ਕੇ ਬੰਦ ਕਰ ਦਿਤੇ, "ਅਗਲਾ ਨੋਟਿਸ ਮਿਲਣ ਤੱਕ ਫੈਸਲਾ ਮੁਲਤਵੀ।"

ਪਰ ਵਸੰਤ ਚਿਟਨਿਸ ਦੀ ਚਿੰਤਾ ਵਧਦੀ ਜਾ ਰਹੀ ਸੀ। ਜਿਵੇਂ ਬੁਝ ਰਹੇ ਦੀਵੇ ਦੀ ਲਾਟ ਦਮਕ ਉਠਦੀ ਹੈ, ਹੁਨਾਲ ਕੁਝ ਇਸ ਤਰ੍ਹਾਂ, ਪ੍ਰਤੀਤ ਹੋ ਰਿਹਾ ਸੀ। ਉਸਨੇ ਇਸ ਗੱਲ ਦਾ ਜ਼ਿਕਰ ਹੋਰਾਂ ਨਾਲ ਵੀ ਕੀਤਾ ਪਰ ਕੋਈ ਉਹਦੀ ਗੱਲ ਵੱਲ ਕੰਨ ਧਰਨ ਦੇ ਰੌਂ ਵਿਚ ਨਹੀਂ ਸੀ।

ਪਰ ਇਕ ਅਪਵਾਦ ਵੀ ਸੀ। ਰਾਜੀਵ ਸ਼ਾਹ ਨੂੰ ਵਸੰਤ ਦੀ ਦਲੀਲ ਵਿਚ ਡੂੰਘਾ ਵਿਸ਼ਵਾਸ ਸੀ। ਇਕ ਦਿਨ ਉਹ ਆਪਣੇ ਦਫਤਰ ਵਿਚ ਬੈਠਾ ਖ਼ਬਰਾਂ ਦੀ ਛਾਣਬੀਣ ਕਰ ਰਿਹਾ ਸੀ ਕਿ ਵਸੰਤ ਆ ਗਿਆ। ਉਸ ਦੇ ਚਿਹਰੇ ਤੋਂ ਹੀ ਰਾਜੀਵ ਨੇ ਅੰਦਾਜ਼ਾ ਲਾ ਲਿਆ ਕਿ ਉਹ ਕੋਈ ਖ਼ਬਰ ਲੈ ਕੇ ਆਇਆ ਹੈ।

"ਲਓ, ਇਸ ਟੈਲੈਕਸ ਤੇ ਨਜ਼ਰ ਮਾਰੋ।" ਵਸੰਤ ਨੇ ਉਸ ਨੂੰ ਇਕ ਸੰਖੇਪ ਜਿਹਾ ਸੰਦੇਸ਼ ਪੜ੍ਹਨ ਨੂੰ ਦਿੱਤਾ। ਤੁਹਾਡੇ ਨਿਰਦੇਸ਼ ਅਨੁਸਾਰ ਅਸੀਂ ਐਂਟਾਰਕਟਿਕਾ ਵਿਚ ਬਰਫ਼ ਟੋਪੀ ਨੂੰ ਮਾਪਿਆ ਹੈ। ਅਸੀਂ ਇਸ ਗੱਲ ਦੀ ਪੁਸ਼ਟੀ ਕਰਦੇ ਹਾਂ ਕਿ ਇਸ ਦਾ ਪਸਾਰ ਹੋਇਆ ਹੈ ਅਤੇ ਪਾਣੀ ਦਾ ਤਾਪਮਾਨ ਇਕ ਸਾਲ ਪਹਿਲਾਂ ਦੇ ਮੁਕਾਬਲੇ ਦੋ ਦਰਜੇ ਹੇਠਾਂ ਗਿਆ ਹੈ।'

"ਇਹ ਸੰਦੇਸ਼ ਐਂਟਾਰਕਟਿਕਾ ਦੇ ਕੌਮਾਂਤਰੀ ਇੰਸਟੀਚਿਊਟ ਤੋਂ ਆਇਆ ਹੈ," ਵਸੰਤ ਨੇ ਆਖਿਆ," ਮੈਨੂੰ ਇਸ ਨਤੀਜੇ ਦੀ ਆਸ ਸੀ ਪਰ ਮੈਂ ਇਸ ਦੀ ਪੁਸ਼ਟੀ ਚਾਹੁੰਦਾ ਸਾਂ। ਅਤੇ

ਬਦਕਿਸਮਤੀ ਨਾਲ, ਮੈਂ ਠੀਕ ਸਾਬਤ ਹੋਇਆ ਹਾਂ।"

"ਤੁਹਾਡਾ ਮਤਲਬ ਹੈ ਕਿ ਆਉਣ ਵਾਲਾ ਸਿਆਲ ਪਿਛਲੇ ਸਿਆਲ ਨਾਲੋਂ ਵਧੇਰੇ ਕਠੋਰ ਹੋਵੇਗਾ?"

"ਹਾਂ, ਰਾਜੀਵ! ਕੌਣ ਪ੍ਰਵਾਨ ਕਰਦਾ ਹੈ? ਅਸੀਂ ਸਾਰੇ ਯਖ਼ ਹੋ ਕੇ ਮਰ ਜਾਵਾਂਗੇ।"

"ਸੱਚ ਦੱਸ, ਵਸੰਤ! ਸਚਮੁਚ ਹੀ ਏਨੀ ਮਾੜੀ ਹਾਲਤ ਏ? ਬਰਫ਼ ਦੇ ਇਸ ਚੱਕਰ ਵਿਚੋਂ ਨਿਕਲਣ ਦਾ ਕੋਈ ਰਾਹ ਨਹੀ?" ਰਾਜੀਵ ਨੇ ਪੁੱਛਿਆ।

" ਰਾਹ ਹੈ, ਪਰ ਹੁਣ ਮੇਰਾ ਮੂੰਹ ਬੰਦ ਏ, ਜਿੰਨਾ ਚਿਰ ਸਿਆਣੇ ਮੇਰੇ ਕੋਲ ਨਹੀਂ ਆਉਂਦੇ ਅਤੇ ਇਸ ਬਾਰੇ ਪੁੱਛਦੇ ਨਹੀਂ। ਇੱਧਰ ਰਾਜੀਵ ਮੇਰੀ ਇਕ ਦੋਸਤਾਨਾ ਸਲਾਹ ਮੰਨ। ਜਿਥੋਂ ਤੱਕ ਹੋ ਸਕਦਾ ਏ, ਭੂਮਧ-ਰੇਖਾ ਦੇ ਨੇੜੇ ਚਲਾ ਜਾ। ਸ਼ਾਇਦ ਅਮਲੇ ਕੁਝ ਮਹੀਨੇ ਇੰਡੋਨੇਸ਼ੀਆ ਵਿਚ ਜੀਵਨ ਸਹਿਣਯੋਗ ਹੋਵੇ। ਮੈਂ ਬਾਂਡੁੰਗ ਦੀ ਟਿਕਟ ਲੈ ਰਿਹਾ ਸਾਂ।"

ਅਤੇ ਵਸੰਤ ਬਾਹਰ ਨਿਕਲ ਗਿਆ।

* * *

ਆਦਮੀ ਧਰਤੀ ਦਾ ਮਾਲਕ ਹੋਣ ਦਾ ਦਾਅਵਾ ਕਰ ਸਕਦਾ ਹੈ ਪਰ ਉਸ ਦੀ ਚੰਗੀ ਤਕਨੀਕੀ ਜਾਣਕਾਰੀ ਕੁਦਰਤੀ ਅਮਲ ਦੀ ਪੱਧਰ ਦਾ ਮੁਕਾਬਲਾ ਨਹੀਂ ਕਰ ਸਕਦੀ।

2 ਨਵੰਬਰ ਨੂੰ ਬੰਬਈ ਦੇ ਲੋਕਾਂ ਨੇ ਇਕ ਕਮਾਲ ਦਾ ਦ੍ਰਿਸ਼ ਦੇਖਿਆ। ਆਸਮਾਨ ਵਿਚ ਹਜ਼ਾਰਾਂ ਪੰਛੀ ਉਡ ਰਹੇ ਸਨ। ਸਾਰੇ ਇਉਂ ਜ਼ਾਬਤੇ ਨਾਲ ਕਤਾਰਬੰਦ ਸਨ ਜਿਸ ਉਤੇ ਕਤਾਰਬੰਦ ਹਵਾਈ ਜਹਾਜ਼ ਮਾਣ ਕਰ ਸਕਣ। ਪੰਛੀ ਵਿਗਿਆਨੀ ਵੇਖ ਕੇ ਹੈਰਾਨ ਹੋ ਰਹੇ ਸਨ ਕਿ ਇਹਨਾਂ ਵਿਚ ਬਹੁਤ ਸਾਰੇ ਪੰਛੀ ਇਸ ਪਾਸੇ ਪਹਿਲਾਂ ਕਦੇ ਉਡਦੇ ਨਹੀਂ ਦੇਖੇ ਗਏ।

ਛੇਤੀ ਹੀ ਬੰਬਈ ਦੇ ਕਾਂ, ਤੋਤੇ ਤੇ ਕਬੂਤਰ ਵੀ ਇਹਨਾਂ ਵਿਚ ਜਾ ਰਲੇ।

ਇਹ ਸਭ ਦੱਖਣ ਵੱਲ ਜਾ ਰਹੇ ਸਨ, ਰਾਜੀਵ ਨੇ ਵਸੰਤ ਦੇ ਜਾਂਦੇ ਵੇਲੇ ਆਖੇ ਲਫਜ਼ ਯਾਦ ਕਰਦਿਆਂ ਵੇਖਿਆ। ਇਹਨਾਂ ਪੰਡੀਆਂ ਨੂੰ ਉਸ ਗੱਲ ਦਾ ਸਹਿਜ ਗਿਆਨ ਸੀ ਜਿਸ ਦਾ ਮਨੁੱਖ ਨੇ ਆਪਣੀ ਉੱਨਤ ਤਕਨਾਲੋਜੀ ਨਾਲ ਅਜੇ ਪਤਾ ਲਾਉਣਾ ਸੀ। ਉਹ ਆਮ ਸੂਝ ਦੇ ਮਾਲਕ ਸਨ ਅਤੇ ਬੀਤੇ ਵਰ੍ਹਿਆਂ ਦੇ ਤਜਰਬੇ ਤੋਂ ਉਹਨਾਂ ਨੇ ਸਿਖਿਆ ਲਈ ਸੀ।

ਦੋ ਦਿਨ ਮਗਰੋਂ ਸਾਰੇ ਅਰਲ ਉਪਗ੍ਰਹਿਆਂ ਨੇ ਖੋਜ ਕੀਤੀ। 4 ਨਵੰਬਰ ਨੂੰ ਚਿਤਾਵਨੀ ਮਿਲੀ : 'ਵਾਯੂਮੰਡਲ ਵਿਚ ਤਿੱਖੀਆਂ ਤਬਦੀਲੀਆਂ ਆ ਰਹੀਆਂ ਹਨ ਜਿਨ੍ਹਾਂ ਤੋਂ ਅਗਲੇ ਚੌਵੀ ਘੰਟਿਆਂ ਵਿਚ ਧਰਤੀ ਦੇ ਕਈ ਹਿਸਿਆਂ ਵਿਚ ਭਾਰੀ ਬਰਫ਼ਬਾਰੀ ਦੇ ਸੰਕੇਤ ਮਿਲਦੇ ਹਨ।'

"ਇਹ ਅਗਾਉਂ ਚਿਤਾਵਨੀ ਵੀ ਸਾਡੀ ਉੱਨਤ ਤਕਨਾਲੋਜੀ ਸਦਕਾ ਹੀ ਮਿਲ ਸਕੀ ਹੈ," ਮੌਸਮ ਵਿਗਿਆਨੀਆਂ ਨੇ ਮਾਣ-ਨਾਲ ਦੱਸਿਆ। ਪੰਛੀ ਉਦੋਂ ਤੱਕ ਭੂਮਧ-ਰੇਖਾ ਦੇ ਸੁਰੱਖਿਅਤ ਸਵਰਗ ਵਿਖੇ ਅਪੜ ਗਏ ਸਨ।'

ਉਹਨਾਂ ਦੇ ਜ਼ਾਬਤੇ ਦੇ ਬਰਾਬਰ ਤੁਲਨ ਦੇ ਅਸਮਰਥ, ਮਨੁੱਖਾਂ ਵਿਚ ਹਫਰਾ-ਤਫਰੀ ਮੱਚ ਗਈ ਸੀ। ਜਾਪਾਨ, ਕਨੇਡਾ, ਅਮ੍ਰੀਕਾ ਤੇ ਯੂਰਪ ਵਰਗੇ ਤਕਨੀਕੀ ਤੌਰ 'ਤੇ ਉੱਨਤ ਦੇਸ਼ ਇਸ ਕਰਕੇ ਅਵੇਸਲੇ ਸਨ ਕਿ ਜੇ ਪਿਛਲਾ ਸਿਆਲ ਲੰਘ ਗਿਆ ਤਾਂ ਇਸ ਵਾਰ ਦਾ ਵੀ ਉਹ ਮੁਕਾਬਲਾ ਕਰ ਲੈਣਗੇ। ਉਹ ਆਪਣੇ ਵੱਡੇ ਵੱਡੇ ਸ਼ਹਿਰਾਂ ਨੂੰ ਪੰਜ ਪੰਜ ਮੀਟਰ ਬਰਫ਼ ਹੇਠ ਦੱਬੇ ਵੇਖਣ ਲਈ ਤਿਆਰ ਨਹੀਂ ਸਨ। ਇਸ ਭਜ ਨੱਠ ਵਿਚ ਜਿਹੜੇ ਪ੍ਰਮਾਣੂ ਜੰਗ ਤੋਂ ਬਚਣ ਵਾਲੇ

ਭੌਰਿਆਂ ਵਿਚ ਰਲੇ ਗਏ, ਓਹੋ ਬਚ ਸਕੇ। ਰਵਾਇਤੀ ਨਿੱਘੇ ਦੇਸ਼ਾਂ ਵਿਚ ਸੀਤ ਲਹਿਰ ਘੱਟ ਕਠੋਰ ਸੀ ਪਰ ਇਸ ਨੇ ਉਹਨਾਂ ਦੀ ਘੱਟ ਤਿਆਰੀ ਕਾਰਨ ਬਹੁਤੀਆਂ ਜਾਨਾਂ ਲਈਆਂ।

ਰਾਜੀਵ ਸ਼ਾਹ ਰਿਸ਼ਤੇ ਵਿਚੋਂ ਆਪਣੇ ਭਰਾ ਕੋਲ ਮਦਰਾਸ ਚਲਾ ਗਿਆ ਜਿਹੜੀ ਥਾਂ ਮਸਾਂ ਰਹਿਣਯੋਗ ਸੀ। ਪਰਮੋਦ ਤੇ ਕਵਿਤਾ ਹੁਣ ਬਰਫ਼ ਨਾਲ ਤਰੰਗਤ ਨਹੀਂ ਸਨ ਅਤੇ ਕਈ ਹੋਰਾਂ ਵਾਂਗ ਪੁੱਛਦੇ ਰਹਿੰਦੇ ਕਿ ਨਿੱਘੇ ਦਿਨ ਕਦੋਂ ਪਰਤਣਗੇ। ਪਰ ਇਸ ਬਾਰੇ ਕੋਈ ਵੀ, ਮਾਹਿਰਾਂ ਦੀ ਗੱਲ ਛੱਡੋ, ਭਰੋਸੇ ਨਾਲ ਕੁਝ ਨਹੀਂ ਸੀ ਕਹਿ ਸਕਦਾ, ਪਿਛਲੇ ਸਾਲ ਦੀ ਸੀਤ ਲਹਿਰ ਨੂੰ ਗੰਭੀਰਤਾ ਨਾਲ ਨਾ ਲੈਣ ਵਾਲੇ ਬਹੁਤੇ ਮਾਹਿਰ ਇਸ ਸੀਤ ਲਹਿਰ ਵਿਚ ਮਾਰੇ ਗਏ ਸਨ। ਬਚਣ ਵਾਲਿਆਂ ਵਿਚ ਇਕ ਸੀ ਰਿਚਰਡ ਹੋਲਮਸ, ਅਮਰੀਕਾ ਊਰਜਾ ਬੋਰਡ ਦਾ ਮੈਂਬਰ ਜਿਹੜਾ ਵਾਸ਼ਿੰਗਟਨ ਤੋਂ ਮਿਆਮੀ ਸਾਗਰ–ਕੰਢੇ ਚਲਾ ਗਿਆ ਸੀ।

ਇਕ ਦਿਨ ਰਾਜੀਵ ਨੂੰ ਉਸ ਦਾ ਫੋਨ ਆਇਆ ਤਾਂ ਉਹ ਹੈਰਾਨ ਰਹਿ ਗਿਆ।

"ਸੁਣਾ, ਰਾਜੀਵ! ਕੀ ਹਾਲ ਚਾਲ ਏ? ਮੈਂ ਸ਼ਰਤ ਲਾਉਂਦਾ ਹਾਂ ਕਿ ਇਥੇ ਯਖ਼ ਮਿਆਮੀ ਨਾਲੋਂ ਤੇਰਾ ਮਦਰਾਸ ਨਿੱਘਾ ਹੈ।" ਰਿਚਰਡ ਹਾਸੇ ਠੱਠੇ ਵਿਚ ਪੈਣ ਦੀ ਕੋਸ਼ਿਸ਼ ਕਰ ਰਿਹਾ ਸੀ ਪਰ ਰਾਜੀਵ ਉਸ ਦੀ ਚਿੰਤਾ ਨੂੰ ਤਾੜ ਗਿਆ।

"ਹਾਂ, ਰਿਚਰਡ ! ਤੇਰੇ ਕੋਲ ਸੈਂਟਰਲ ਹੀਟਿੰਗ ਨਾਲ ਨਿੱਘਾ ਹੋਣ ਵਾਲਾ ਘਰ ਹੋਵੇਗਾ!" ਉਸ ਨੇ ਮਜ਼ਾਕ ਕੀਤਾ।

"ਮਿਆਮੀ ਵਿਚ ਸੈਂਟਰਲ ਹੀਟਿੰਗ ਨਾਲ ਨਿੱਘਾ ਹੁੰਦਾ ਘਰ? ਤੂੰ ਜ਼ਰੂਰ ਮੈਨੂੰ ਟਿੱਚਰ ਕਰਦਾ ਹੋਵੇਗਾ। ਮੈਂ ਕਹਿਨਾਂ ਵਸੰਤ ਦਾ ਪਤਾ ਕਰ ਕਿਥੇ ਆ......ਵਸੰਤ ਚਿਟਨਿਸ, ਪਤਾ ਈ ਨਾ। ਉਹ ਕਿਥੇ ਗੁੰਮ ਗਿਆ? ਬੰਬਈ ਤੇ ਦਿੱਲੀ ਦੇ ਫੋਨ ਹੀ ਕੰਮ ਨਹੀਂ ਕਰ ਰਹੇ।"

"ਜਿਵੇਂ ਉਹ ਕਦੇ ਸਾਧਾਰਨ ਭਾਂਤ ਕੰਮ ਕਰਦੇ ਰਹੇ ਹੋਣ," ਰਾਜੀਵ ਬੁੜਬੁੜਾਇਆ, ਉਸ ਨੇ ਉੱਚੀ ਬੋਲ ਕੇ ਰਿਚਰਡ ਨੂੰ ਵਸੰਤ ਦਾ ਬਾਂਡੂੰਗ ਦਾ ਪਤਾ ਤੇ ਫੋਨ ਨੰਬਰ ਦਿੱਤਾ।

"ਮੈਂ ਜਾਣਨਾ ਚਾਹੁੰਦਾ ਸਾਂ ਕਿ ਉਹ ਕੀ ਸਮਝ ਰਿਹਾ ਏ। ਹੋ ਸਕਦੈ ਉਹਦੇ ਕੋਲ ਕੋਈ ਹੱਲ ਹੋਵੇ," ਰਿਚਰਡ ਨੇ ਦਿੱਤੀ ਸੂਚਨਾ ਲਈ ਰਾਜੀਵ ਦਾ ਧੰਨਵਾਦ ਕੀਤਾ।

ਹੁਣ, ਸਿਆਣੇ ਗੱਲ ਕਰਨ ਨੂੰ ਤਿਆਰ ਨੇ, ਰਾਜੀਵ ਹੈਰਾਨ ਸੀ। ਕੁਝ ਮਹੀਨੇ ਪਹਿਲਾਂ ਕਿਸੇ ਹੋਲਮਸ ਨੇ ਵਸੰਤ ਵਲੋਂ ਕੀਤੀ ਭਵਿਖਬਾਣੀ ਦਾ ਮਖੌਲ ਉਡਾਇਆ ਸੀ। ਅਜੇ ਵੀ ਬਹੁਤੀ ਦੇਰ ਨਹੀਂ ਹੋਈ। ਬਸ, ਵਸੰਤ ਗੱਲ ਸੁਣਨ ਦੇ ਰਉਂ ਵਿਚ ਹੋਵੇ ਸਹੀ।

* * *

"ਤੇਰੇ ਵਾਸ਼ਿੰਗਟਨ ਦਾ ਕੀ ਹਾਲ ਏ, ਰਿਚਰਡ?" ਬਾਂਡੂੰਗ ਹਵਾਈ ਅੱਡੇ ਉਤੇ ਹੱਥ ਮਿਲਾਉਂਦਿਆਂ ਵਸੰਤ ਨੇ ਪੁੱਛਿਆ।

"ਇਕ ਵੀ ਜੀਅ ਨਹੀਂ ਰਿਹਾ ਉਥੇ....ਅਸਲ ਵਿਚ, ਸਾਡੇ ਨਾਲੋਂ ਪੰਛੀ ਬਹੁਤੇ ਸਿਆਣੇ ਨਿਕਲੇ। ਉਹ ਵੇਲੇ ਸਿਰ ਨਿਕਲ ਗਏ," ਹੋਲਮਸ ਨੇ ਜਵਾਬ ਦਿੱਤਾ। ਜਦੋਂ ਉਹ ਪਿਛਲੀ ਵਾਰੀ ਮਿਲੇ ਸਨ ਉਸ ਦੇ ਮੁਕਾਬਲੇ ਅੱਜ ਉਹ ਬੜਾ ਨਿਮਰ ਸੀ। ਇਹ ਨਾ ਜਾਣਦਿਆਂ ਕਿ ਵਸੰਤ ਦਾ ਪਤਾ ਨਹੀਂ ਕੀ ਪ੍ਰਤੀਕਰਮ ਹੋਵੇ, ਉਹ ਰਾਜੀਵ ਨੂੰ ਨਾਲ ਲੈ ਆਇਆ ਸੀ। ਚੁੱਪ–ਚਾਪ ਉਹ ਕਾਰ ਉਤੇ ਬੈਠੇ ਵਸੰਤ ਦੇ ਨਿਵਾਸ ਵੱਲ ਜਾ ਰਹੇ ਸਨ।

"ਤੂੰ ਆਪਣੇ ਲਈ ਚੰਗੀ ਥਾਂ ਲਭ ਲਈ, ਵਸੰਤ! ਤੈਨੂੰ ਨਹੀਂ ਪਤਾ ਦੁਨੀਆ 'ਤੇ ਕੀ

ਤਬਾਹੀ ਮੱਚੀ ਏ, ਆਹ ਟੈਲੇਕਸ ਤੇ ਫੈਕਸ ਸੁਨੇਹੇ ਵੇਖ।" ਰਾਜੀਵ ਨੇ ਕੁਝ ਕਾਗ਼ਜ਼ ਉਸ ਨੂੰ ਫੜਾਏ।

ਵਸੰਤ ਨੇ ਜੋ ਕੁਝ ਪੜ੍ਹਿਆ, ਆਮ ਵਕਤਾਂ ਵਿਚ ਉਹ ਚੌਂਕਾ ਦੇਣ ਵਾਲੀਆਂ ਸੁਰਖੀਆਂ ਹੁੰਦੀਆਂ ਪਰ ਹੁਣ ਇਕ ਆਮ ਗੱਲ ਸੀ: 'ਬਰਤਾਨੀਆ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਦੀ ਚਾਲੀ ਫੀਸਦੀ ਬਚਦੀ ਵਸੋਂ ਕੀਨੀਆ ਭੇਜ ਦਿੱਤੀ ਜਾਵੇ। ਪ੍ਰੋਗਰਾਮ ਬਣਨ ਵਿਚ ਦੋ ਮਹੀਨੇ ਲੱਗੇ।' 'ਮਾਸਕੋ ਤੇ ਸੇਂਟ ਪੀਟਰਸਬਰਗ ਖਾਲੀ ਕਰਾ ਲਏ ਗਏ ਹਨ, ਰੂਸ ਦੇ ਪ੍ਰਧਾਨ ਮੰਤਰੀ ਨੇ ਐਲਾਨ ਕੀਤਾ ਹੈ।' 'ਆਪਣੇ ਜ਼ਮੀਨਦੋਜ਼ ਟਿਕਾਣਿਆਂ ਵਿਚ ਅਸੀਂ ਇਕ ਸਾਲ ਜਿਊਂਦੇ ਰਹਿ ਸਕਾਂਗੇ, ਇਸਰਾਈਲੀ ਰਾਸ਼ਟਰਪਤੀ।' 'ਉਤਰੀ ਭਾਰਤ ਦੇ ਸਾਰੇ ਦਰਿਆ ਬਿਲਕੁਲ ਜੰਮ ਗਏ, ਯੂ.ਐਨ.ਆਈ. ਦੀ ਖ਼ਬਰ।'

ਵਸੰਤ ਕਾਗ਼ਜ਼ ਪੜ੍ਹ ਪੜ੍ਹ ਕੇ ਰਾਜੀਵ ਨੂੰ ਫੜਾਉਂਦਾ ਗਿਆ ਅਤੇ ਉਸਦਾ ਚਿਹਰਾ ਸਪਾਟ ਹੁੰਦਾ ਗਿਆ। ਸਾਰੇ ਕਾਗ਼ਜ਼ ਪੜ੍ਹਨ ਮਗਰੋਂ ਉਸ ਨੇ ਸੰਖੇਪ ਟਿਪਣੀ ਕੀਤੀ, "ਪਿਛਲੇ ਸਾਲ ਅਸੀਂ ਝਲਕ ਵੇਖੀ ਸੀ। ਇਸ ਵਾਰ ਪੂਰਾ ਦ੍ਰਿਸ਼। ਪਤਾ ਨਹੀਂ ਇਸ ਦੇ ਨਤੀਜੇ ਵੇਖਣ ਲਈ ਜਿਉਂਦੇ ਰਹਾਂਗੇ ਕਿ ਨਹੀਂ !"

"ਏਨੀ ਹੀ ਮਾੜੀ ਹਾਲਤ ਏ?" ਰਿਚਰਡ ਨੇ ਪੁੱਛਿਆ।

"ਇਸ ਨੂੰ ਰੋਕਿਆ ਨਹੀਂ ਜਾ ਸਕਦਾ?" ਰਿਚਰਡ ਨੇ ਪੁੱਛਿਆ।

"ਸ਼ਾਇਦ ਵਕਤ ਨਿਕਲ ਗਿਆ ਹੈ, ਪਰ ਹੋ ਸਕਦੈ ਮੈਂ ਗ਼ਲਤ ਹੋਵਾਂ, ਰਿਚਰਡ। ਕੋਸ਼ਿਸ਼ ਕਰ ਸਕਦੇ ਆਂ; ਨਾਲੇ ਸਾਡੇ ਕੋਲ ਬਦਲ ਵੀ ਕੀ ਹੈ? ਸਾਨੂੰ ਇਹ ਕੰਮ ਪਿਛਲੇ ਸਾਲ ਕਰਨਾ ਚਾਹੀਦਾ ਸੀ," ਵਸੰਤ ਨੇ ਆਪਣੀ ਮੇਜ਼ ਵਿਚੋਂ ਇਕ ਟਾਈਪ ਖਰੜਾ ਕਢਿਆ। ਇਸ ਉਤੇ ਲਿਖਿਆ ਸੀ, "ਪਰਿਯੋਜਨਾ : ਇੰਦਰ ਉਤੇ ਹਮਲਾ।"

"ਇੰਦਰ ਸਵਰਗ ਦਾ ਰਾਜਾ ਹੈ ਜਿਸ ਦਾ ਨਿਵਾਸ ਆਸਮਾਨ ਵਿਚ ਏ ਜਿਥੋਂ ਸਭ ਮੁਸੀਬਤਾਂ ਜਨਮ ਲੈਂਦੀਆਂ ਨੇ।" ਵਸੰਤ ਨੇ ਉਪਰ ਉਂਗਲ ਕਰਕੇ ਆਖਿਆ। ਰਿਚਰਡ ਨੇ ਚੁਪ ਕਰਕੇ ਖਰੜਾ ਫੜ ਲਿਆ ਜਿਸ ਉਤੇ ਪਿਛਲੇ ਸਾਲ ਉਹਨੇ ਨਜ਼ਰ ਮਾਰਨ ਤੋਂ ਇਨਕਾਰ ਕਰ ਦਿੱਤਾ ਸੀ।

* * *

ਰਿਚਰਡ–ਚਿਟਨਿਸ ਮੁਲਾਕਾਤ ਹੋਇਆਂ ਛੇ ਮਹੀਨੇ ਹੋ ਗਏ ਹਨ। ਭੂਮਧ–ਰੇਖਾ ਦੇ ਉਤਰ ਤੇ ਦਖਣ ਵਿੱਚ, ਸਿਰਫ ਦਸ ਡਿਗਰੀ ਬੈਲਟ ਵਿਚ ਅਜੇ ਵੀ ਹਰਿਆਵਲ ਤੇ ਨੀਲੱਤਣ ਹੈ ਜੋ ਧਰਤੀ ਦੀ ਪਛਾਣ ਹੈ। ਬਾਕੀ ਥਾਵਾਂ ਤੇ ਬਰਫ਼ ਜੁਗ ਆਰੰਭ ਹੋ ਚੁੱਕਾ ਹੈ। ਅਤੇ ਇਸ ਛੋਟੀ ਜਿਹੀ ਪੱਟੀ ਵਿਚ ਮਨੁੱਖੀ ਸਭਿਅਤਾ ਦਾ ਜੋ ਬਚਿਆ ਹੈ, ਮੌਜੂਦ ਹੈ ਅਤੇ ਕੋਸ਼ਿਸ਼ਾਂ ਹੋ ਰਹੀਆਂ ਹਨ ਬਰਫ਼ ਦੇ ਧਾਵੇ ਦਾ ਮੁਕਾਬਲਾ ਕਰਨ ਦੀਆਂ।

ਆਖਰੀ ਜਤਨ !

ਪਰ ਹੁਣ ਵਸੰਤ ਵਧੇਰੇ ਆਸ਼ਾਵਾਦੀ ਹੈ ਕਿਉਂਕਿ ਰਾਕਟ ਛੱਡੇ ਜਾਣ ਲਈ ਤਿਆਰ ਹੈ। ਥੁੰਬਾ ਦੇ ਵਿਕਰਮ ਸਾਰਾਭਾਈ ਪੁਲਾੜ ਕੇਂਦਰ ਵਿਖੇ ਉਹ ਰਾਕਟ ਲਾਂਚਰ ਦੇ ਕੋਲ ਖੜਾ ਹੈ। ਕੰਮ ਸ਼ੁਰੂ ਕਰਨ ਲਈ ਬੇਸਬਰਾ।

"ਅਸੀਂ ਤਿਆਰ ਹਾਂ," ਕਾਰਵਾਈ ਦਾ ਮੁਖੀ ਕਹਿੰਦਾ ਹੈ।

"ਦਾਗ ਦਿਓ !" ਵਸੰਤ ਹੁਕਮ ਦੇਂਦਾ ਹੈ ਜਿਸ ਨੇ ਕੋਈ ਪਰਿਯੋਜਨਾ ਸ਼ੁਰੂ ਕਰਨ ਲਈ ਕਦੀ ਕਿਸੇ ਸ਼ੁਭ ਮਹੂਰਤ ਦੀ ਉਡੀਕ ਨਹੀਂ ਕੀਤੀ।

ਮੁਖੀ ਨੇ ਬਟਨ ਦਬਾਇਆ ਅਤੇ, ਉਤਸੁਕ ਇੰਤਜ਼ਾਰ ਦੀ ਇਕ ਘੜੀ ਮਗਰੋਂ, ਸਭ ਦੇ ਮੁਖ ਦਾ ਸਾਹ ਲਿਆ। ਰਾਕਟ ਉਪਰ ਚਲਾ ਗਿਆ ਸੀ। ਇੰਦਰ ਉਤੇ ਹਮਲਾ ਆਰੰਭ ਹੋ ਗਿਆ ਸੀ!

ਵਿਕਰਮ ਸਾਰਾਭਾਈ ਪੁਲਾੜ ਕੇਂਦਰ ਨੇ ਪਹਿਲਾਂ ਪੁਲਾੜ ਬਾਰੇ ਸੂਚਨਾ ਪ੍ਰਾਪਤ ਕਰਨ ਲਈ ਰਾਕਟ ਛੱਡੇ ਸਨ। ਇਹ ਰਾਕਟ ਇਸ ਨੂੰ ਕੰਟਰੋਲ ਕਰਨ ਵਾਸਤੇ ਛੱਡਿਆ ਗਿਆ ਸੀ। ਵੇਖੀਏ ਇਹ ਸਭ ਭੂਮਧ-ਰੇਖਾ ਦੀ ਪੱਟੀ ਤੋਂ ਛੱਡੇ ਦੂਜੇ ਰਾਕਟ ਉਹ ਕੰਮ ਕਰਦੇ ਹਨ ਕਿ ਨਹੀਂ ਜਿਸ ਲਈ ਇਹ ਡੀਜ਼ਾਈਨ ਕੀਤੇ ਗਏ ਹਨ।

ਸ੍ਰੀਹਰੀਕੋਟਾ, ਸ੍ਰੀਲੰਕਾ, ਸੁਮਾਟਰਾ, ਕੀਨੀਆ, ਗੁਆਟੇਮਾਲਾ....ਇਥੇ ਇਸੇ ਤਰ੍ਹਾਂ ਦੇ ਰਾਕਟ ਜਾਂ ਉਪਗ੍ਰਹਿ ਛੋੜਣ ਵਾਲੇ ਲਾਂਚ ਪੈਡ ਹਨ। ਕਿਉਂਕਿ ਵਸੰਤ ਨੇ ਇਸ ਮੁਹਿੰਮ ਦੀ ਯੋਜਨਾ ਆਰੰਭ ਕੀਤੀ ਸੀ, ਇਸ ਲਈ ਪਹਿਲਾ ਰਾਕਟ ਛੱਡੇ ਜਾਣ ਸਮੇਂ ਉਸ ਨੂੰ ਸਨਮਾਨ ਦੀ ਥਾਂ ਦਿਤੀ ਗਈ।

ਜਦ ਉਸਨੇ ਆਪਣੇ ਸਾਮ੍ਹਣੇ ਪੈਨਲ ਉਤੇ ਯੰਤਰ ਦਾ ਮੁਆਇਨਾ ਕੀਤਾ ਤਾਂ ਉਹ ਪਹਿਲੀ ਵਾਰੀ ਮੁਸਕ੍ਰਾਇਆ ਸੀ। ਉਸ ਨੇ ਲਾਲ ਫੋਨ ਚੁਕਿਆ ਤੇ ਬੋਲਿਆ,"ਹਮਲਾ ਸਫਲਤਾ ਨਾਲ ਆਰੰਭ ਹੋਇਆ ਹੈ।"

ਰਾਕਟ, ਉਪਗ੍ਰਹਿ, ਗੁਬਾਰੇ ਅਤੇ ਉੱਚੇ ਉਡਣ ਵਾਲੇ ਹਵਾਈ ਜਹਾਜ਼ ਸਭ ਹਮਲੇ ਵਿਚ ਝੋਕ ਦਿੱਤੇ ਗਏ। ਧਾਵਾ ਬੋਲਣ ਵਾਲੀ ਸੈਨਾ ਦੇ ਇਹ ਚਾਰ ਅੰਗ ਸਨ ਅਤੇ ਲੋਕ ਅਚਲ ਉਪਗ੍ਰਹਿ ਤੋਂ ਆਉਣ ਵਾਲੀਆਂ ਖ਼ਬਰਾਂ ਦੀ ਉਡੀਕ ਕਰ ਰਹੇ ਸਨ-ਇਸ ਆਧੁਨਿਕ ਮਹਾਭਾਰਤ ਦਾ ਸੰਜੇਆਸ (Sanjayas)।

'ਸਾਡੀਆਂ ਪੁਰਾਣ ਕਥਾਵਾਂ ਵਿਚ ਧਰਤੀ ਦੇ ਰਾਜਿਆਂ ਨੇ ਇੰਦਰ ਉਤੇ ਸਫਲ ਹਮਲਾ ਕੀਤਾ ਹੈ। ਕੀ ਇਹ ਹਮਲਾ ਸਫਲ ਹੋਵੇਗਾ?' ਰਾਜੀਵ ਨੇ ਆਪਣੀ ਡਾਇਰੀ ਵਿਚ ਲਿਖਿਆ।

ਹਮਲੇ ਦਾ ਮਕਸਦ ਕੀ ਸੀ?

ਯੋਜਨਾ ਇਹ ਸੀ ਕਿ ਨਿਕੇ ਨਿਕੇ ਧਾਤ ਕਣਾਂ ਵਾਲੇ ਬੰਬ ਵਾਤਾਵਰਣ ਉਤੇ ਵਰ੍ਹਾਏ ਜਾਣ। ਇਹ ਕਣ ਸੂਰਜ ਦੀ ਗਰਮੀ ਸੋਖਣਗੇ ਅਤੇ ਹੇਠਾਂ ਧਰਤੀ ਉਤੇ ਭੇਜਣਗੇ। ਇਹ ਸੀ ਵਸੰਤ ਦੀ ਯੋਜਨਾ। ਉਸ ਨੂੰ ਆਸ ਸੀ ਕਿ ਹੁਣ ਤੱਕ ਜੁਆਲਾਮੁਖੀ ਦਾ ਮੁਆਦ ਜਿਹੜਾ ਵਾਤਾਵਰਣ ਵਿਚ ਟਿਕ ਗਿਆ ਸੀ ਅਤੇ ਸੂਰਜ ਦੀਆਂ ਕਿਰਨਾਂ ਨੂੰ ਧਰਤੀ ਤੋਂ ਦੂਰ ਪਿਛੇ ਭੇਜ ਰਿਹਾ ਸੀ, ਹੇਠਾਂ ਟਪਕ ਗਿਆ ਹੋਵੇਗਾ। ਆਸ ਇਹ ਵੀ ਸੀ ਕਿ ਭੇਜੇ ਗਏ ਧਾਤ ਕਣ ਹੋਏ ਨੁਕਸਾਨ ਨੂੰ ਪੂਰਾ ਕਰ ਦੇਣਗੇ।

ਪਰ ਗੱਲ ਏਨੀ ਹੀ ਕਾਫੀ ਨਹੀਂ ਸੀ। ਵਾਤਾਵਰਣ ਵਿੱਚ ਹੀਰਾ-ਧੂੜ ਨੂੰ ਫੌਰਨ ਘੱਟ ਕਰਨਾ ਸੀ। ਇਸ ਤਰ੍ਹਾਂ ਤਾਂ ਹੀ ਹੋ ਸਕਦਾ ਸੀ ਜੇ ਵਾਤਾਵਰਣ ਨੂੰ ਜ਼ਿਆਦਾ ਗਰਮ ਕੀਤਾ ਜਾਏ। ਇਸ ਕੰਮ ਵਾਸਤੇ ਵਸੰਤ ਨੇ ਤਬਾਹਕਾਰੀ ਦੀ ਜਾਂ ਉਸਾਰੂ ਕੰਮਾਂ ਲਈ ਤਿਆਰ ਕੀਤੀ ਹਥਿਆਰ ਤਕਨਾਲੋਜੀ ਦੀ ਵਰਤੋਂ ਵਰਨੀ ਮਿਥੀ ਸੀ। ਸਰਵਨਾਸ਼ ਦੇ ਨੇੜੇ ਪੁਜੇ, ਸਾਰੇ ਦੇਸ਼ ਮਿਲਵਰਤਨ ਦੀ ਭਾਵਨਾ ਨਾਲ ਅੱਗੇ ਵਧੇ, ਅਤੇ ਇਸ ਤਰ੍ਹਾਂ, ਉਹ ਛੇ ਮਹੀਨੇ ਵਿਸਫੋਟਕ ਊਰਜਾ ਜਾਰੀ ਕਰਕੇ ਵਾਤਾਵਰਣ ਵਿਚ ਗਰਮੀ ਪੈਦਾ ਕਰਨ ਦੇ ਢੰਗ ਲਭਣ ਲਈ ਵਰਤੇ ਗਏ, ਤਾਂ

ਵੀ, ਇਸ ਸਾਂਝੇ ਜਤਨ ਅੱਗੇ ਸਵਾਲੀਆ ਨਿਸ਼ਾਨ ਸੀ, 'ਕਾਮਯਾਬੀ ਮਿਲੇਗੀ ਵੀ'?

ਸਤੰਬਰ ਆਇਆ ਅਤੇ ਸਵਾਲ ਦਾ ਹਾਂ ਵਿਚ ਜਵਾਬ ਮਿਲ ਗਿਆ। ਪਹਿਲਾ ਇਸ਼ਾਰਾ ਗੰਗਾ ਦੇ ਮੈਦਾਨਾਂ ਵਿਚ ਬਰਫ਼ ਦੇ ਪਿਘਲਣ ਤੋਂ ਮਿਲਿਆ। ਛੇਤੀ ਹੀ ਮਗਰੋਂ ਕੈਲੀਫੋਰਨੀਆਂ ਤੋਂ ਫਲੋਰੀਡਾ ਤੱਕ ਫੈਲੀ ਧਰਤੀ ਤੇ ਬਰਫ਼ ਪਿਘਲਣ ਲੱਗੀ। ਮਿਆਮੀ ਤੋਂ, ਰਿਚਰਡ ਦਾ ਵਸੰਤ ਨੂੰ ਫੋਨ ਆਇਆ,"ਵਸੰਤ! ਮੁਬਾਰਕ! ਇੰਦਰ੍ਹ ਉਤੇ ਹਮਲੇ ਨੂੰ ਜਿੱਤ ਪ੍ਰਾਪਤ ਹੋਈ ਹੈ। ਹੀਰਾ–ਧੂੜ ਤੇਜ਼ੀ ਨਾਲ ਮਿਟ ਰਹੀ ਹੈ। ਧਰਤੀ ਨਿਘੀ ਹੋਣ ਲੱਗ ਪਈ ਹੈ। ਵਸੰਤ, ਤੂੰ ਇਕ ਪ੍ਰਤਿਭਾ ਹੈ।"

ਵਸੰਤ ਦੇ ਚਿਹਰੇ ਉਤੇ ਉਸ ਕਿਸਮ ਦੀ ਤਸੱਲੀ ਸੀ ਜਿਹੜੀ ਇਕ ਵਿਗਿਆਨੀ ਉਦੋਂ ਮਹਿਸੂਸ ਕਰਦਾ ਹੈ ਜਦੋਂ ਬੜੀਆਂ ਮੁਸ਼ਕਲਾਂ ਬਾਦ ਉਹਦੇ ਸਾਥੀ ਉਹਦੇ ਕੰਮ ਨੂੰ ਮਾਨਤਾ ਦੇਂਦੇ ਹਨ। ਪਰ ਇਸ ਦੇ ਹੇਠਾਂ ਚਿੰਤਾ ਤੇ ਬੇਯਕੀਨੀ ਦੀ ਇਕ ਡੂੰਘੀ ਪਰਤ ਵੀ ਸੀ।

ਉਹਨਾਂ ਨੇ ਛੋਈ ਲੜਾਈ ਜਿੱਤ ਲਈ ਸੀ ਪਰ ਮਹਾਨ ਯੁਧ ਸਾਮ੍ਹਣੇ ਖਲੋਤਾ ਸੀ। ਜਿਵੇਂ ਕਿ ਅਕਸਰ ਹੁੰਦਾ ਹੈ, ਸਖ਼ਤ ਲੜਾਈ ਮਗਰੋਂ ਜੇਤੂ ਵੀ ਹੰਭ ਜਾਂਦਾ ਹੈ।ਆਦਮੀ ਆਪਣੀ ਪ੍ਰਾਪਤੀ ਲਈ ਆਪਣੇ ਆਪ ਨੂੰ ਥਾਪੜਾ ਦੇ ਸਕਦਾ ਹੈ। ਪਰ ਵੱਡੇ ਸੰਗਰਾਮ ਸਨਮੁਖ ਹਨ। ਬਰਫ਼ ਜੁਗ ਨੇ ਮਨੁੱਖੀ ਵਸੋਂ ਅੱਧੀ ਕਰ ਦਿੱਤੀ ਹੈ। ਇੰਦਰ ਉਤੇ ਹਮਲੇ ਨਾਲ ਊਰਜਾ ਵਸੀਲੇ ਤੇ ਹੋਰ ਜ਼ਰੂਰੀ ਵਸਤਾਂ ਦੀ ਢੇਰ ਖਪਤ ਹੋਈ ਹੈ, ਅਤੇ ਹੁਣ ਪਿਘਲ ਰਹੀ ਬਰਫ਼ ਨਾਲ ਸਾਰੇ ਪਾਸੇ ਵੱਡੇ ਹੜ੍ਹ ਆਉਣਗੇ। ਇਹਨਾਂ ਮਸਲਿਆਂ ਦਾ ਮੁਕਾਬਲਾ ਕਰਦਿਆਂ ਦੀ ਮਨੁੱਖਾਂ ਦੀ ਮਿਲਵਰਤਨ ਦੀ ਭਾਵਨਾ ਕਾਇਮ ਰਹੇਗੀ? ਵਸੰਤ ਨੇ ਮਹਿਸੂਸ ਕੀਤਾ ਉਹਦਾ ਮੱਥਾ ਮੁੜ੍ਹਕੇ ਨਾਲ ਗੜੁਚ ਹੋ ਗਿਆ ਸੀ।

ਪਿਛਲੇ ਦੋ ਸਾਲਾਂ ਵਿਚ ਆਏ ਪਸੀਨੇ ਦੇ ਇਹ ਪਹਿਲੇ ਕਤਰੇ ਸਨ।

***(ਇਕ ਮਰਾਠੀ ਕਹਾਣੀ)***

# ਫਰੇਬੀ

## ਬਾਲ ਫੋਂਡਕੇ

ਮੈਨੂੰ ਉਹ ਦਿਨ ਚੰਗੀ ਤਰ੍ਹਾਂ ਯਾਦ ਹੈ ਜਦ ਮੈਂ ਇਸ ਕੁੜਿੱਕੀ ਵਿਚ ਫਸ ਗਿਆ ਸਾਂ। ਇਸ ਉਲਝਣ ਵਿੱਚ ਘਿਰ ਗਿਆ ਸਾਂ। ਮੈਂ ਚਾਹਵਾਂ ਵੀ ਤਾਂ ਉਸ ਦਿਨ ਨੂੰ ਭੁਲਾ ਨਹੀਂ ਸਕਦਾ। ਪਤਾ ਨਹੀਂ ਕਦੋਂ ਇਸ ਤੋਂ ਮੁਕਤੀ ਮਿਲੇਗੀ। ਮੁਕਤੀ ਮਿਲੇਗੀ ਵੀ ਜਾਂ ਨਹੀਂ। ਤੁਸੀਂ ਅਭਿਮਨਯੂ ਦਾ ਨਾਂ ਸੁਣਿਆ ਹੈ? ਮਹਾਭਾਰਤ ਦਾ ਗਭਰੂ ਨਾਇਕ? ਹਮੇਸ਼ਾ ਇਕ ਨਾ ਇਕ ਉਲਝਣ ਵਿਚ ਪਿਆ ਰਹਿੰਦਾ ਸੀ ਤੇ ਨੇਕ ਮਨੋਰਥ ਲਈ ਮਾਰਿਆ ਗਿਆ। ਕੀ ਮੈਂ ਇਸ ਜੁਗ ਦਾ ਅਭਿਮਨਯੂ ਬਣਾਂਗਾ? ਮੇਰਾ ਖ਼ਿਆਲ ਏ ਕਿ ਮੇਰੀਆਂ ਇਹ ਸੋਚਾਂ, ਇਹ ਸਾਰੀ ਤੰਤਵੀ ਕਿਰਿਆ, ਮੈਨੂੰ ਲੈ ਕੇ ਬਹਿ ਜਾਏਗੀ। ਮੇਰਾ ਸਿਰ ਪਾਟ ਰਿਹਾ ਹੈ। ਜਾਂ ਅੰਗ ਅੰਗ ਵਿੱਚ ਪੀੜ ਏ? ਕਿਸੇ ਗੱਲ ਬਾਰੇ ਕੁਝ ਵੀ ਨਿਸਚੇ ਨਾਲ ਨਹੀਂ ਕਹਿ ਸਕਦਾ।

ਨਹੀਂ, ਮੈਨੂੰ ਨਿਸਚਾ ਹੈ। ਇਕ ਗੱਲ ਦਾ ਪੱਕਾ ਯਕੀਨ ਹੈ। ਮੈਨੂੰ ਮੌਤ ਆਈ ਕਿ ਆਈ। ਗੱਲ ਸਿਰੇ ਲਗਣ ਵਾਲੀ ਹੈ। ਹੁਣ ਹੋਰ ਨਹੀਂ ਬਰਦਾਸ਼ਤ ਹੁੰਦਾ। ਇਸੇ ਕਰਕੇ ਮੈਂ ਤੁਹਾਡੀ ਬੁੱਧੀ ਨੂੰ ਟੁੰਬ ਰਿਹਾ ਹਾਂ। ਇਹ ਦੇਖਣ ਵਾਸਤੇ ਕਿ ਕੀ ਤੁਸੀਂ ਇਸ ਕੁੜਿੱਕੀ ਵਿਚੋਂ ਨਿਕਲਣ ਦਾ ਕੋਈ ਤਰੀਕਾ ਲੱਭ ਸਕਦੇ ਹੋ। ਮੈਨੂੰ ਕੱਢ ਕੇ ਪਰੇ ਲੈ ਚਲ!

ਸਿਰਫ ਇਹ ਕਾਰਨ ਹੈ, ਕਸਮ ਵਾਲੀ ਗੱਲ ਜੇ, ਵਰਨਾ ਮੈਂ ਅੰਦਰੋਂ ਹਵਾੜ ਤੱਕ ਨਾ ਨਿਕਲਣ ਦੇਂਦਾ। ਨਹੀਂ ਜਨਾਬ! ਮੈਂ ਸਰਕਾਰੀ ਭੇਤ ਰੱਖਣ ਦੇ ਕਾਨੂੰਨ ਅਧੀਨ ਉਹ ਵੀ ਸੈਨਿਕ ਭੇਤ–ਖਾਧੀ ਸਹੁੰ ਦਾ ਪਾਬੰਦ ਹਾਂ। ਹੈਂ, ਇਹ ਤਾਂ ਤਲਵਾਰ ਦੀ ਧਾਰ ਉਤੇ ਤੁਰਨ ਵਾਲੀ ਗੱਲ ਹੈ। ਬਹੁਤ ਹੀ ਖਤਰਨਾਕ। ਵਿਸਫੋਟਕ! ਨਹੀਂ, ਨਹੀਂ, ਚੰਗਾ ਹੈ ਇਹ ਉਲਝਣ ਨਾ ਹੀ ਦੱਸਾਂ। ਮੂੰਹ ਬੰਦ ਰੱਖਾਂ।

ਨਹੀਂ ਨਹੀਂ! ਫਿਕਰ ਵਾਲੀ ਕੋਈ ਗੱਲ ਨਹੀਂ। ਮੈਂ ਬੇਤਹਾਸ਼ਾ ਕੁਝ ਨਹੀਂ ਕਰਾਂਗਾ, ਪਹਾੜੀ ਤੋਂ ਛਾਲ ਮਾਰਨ ਵਾਂਗ। ਪਰ ਗੱਲ ਸੌਖੀ ਨਹੀਂ। ਇਹ ਨਿਰੰਤਰ ਬੇਬਸੀ ਦਾ ਖਿਆਲ। ਕੋਈ ਹੱਲ ਲੱਭ ਸਕਣ ਦੀ ਅਸਮਰਥਾ! ਲਗਦੈ ਕਿਸੇ ਵੇਲੇ ਵੀ ਮੇਰਾ ਸਿਰ ਪਾਟ ਜਾਏਗਾ। ਬਹੁਤੀ ਗਰਮ ਹੋ ਗਈ ਗੰਨ ਵਾਂਗ। ਢੱਠੇ ਖੂਹ ਵਿਚ ਪਵੇ ਸਰਕਾਰੀ ਭੇਤ ਦਾ ਕਾਨੂੰਨ। ਮੈਂ ਸਭ ਕੁਝ ਬਕ ਦੇਵਾਂਗਾ। ਆਪਣੀ ਖਾਤਰ! ਸਦਾਸ਼ਿਵ ਦੀ ਖਾਤਰ!

ਉਹ ਕੌਣ ਹੈ? ਹਾਂ ਹਾਂ! ਇਹ ਤਾਂ ਮੈਂ ਤੁਹਾਨੂੰ ਦੱਸਿਆ ਹੀ ਨਹੀਂ ਕਿ ਇਹ ਕੰਬਖ਼ਤ ਸਦਾਸ਼ਿਵ ਕੌਣ ਹੈ? ਦੱਸਿਆ ਏ? ਦੇਖਿਆ ਮੇਰਾ ਮਤਲਬ ਕੀ ਹੈ। ਜੋ ਕੁਝ ਹੋਇਆ ਉਹ ਇਹ ਸੀ। ਇਕ ਮਿੰਟ ਵਾਸਤੇ ਵੀ ਇਕਸਾਰ ਸੋਚ ਨਹੀਂ ਸਕਦਾ ਮੈਂ। ਪਰ ਤੁਹਾਡੇ ਨਾਲ ਗੱਲ ਕਰਦਿਆਂ ਇੰਝ ਕੰਮ ਨਹੀਂ ਬਣਨਾ। ਤੁਹਾਡੀ ਖਾਤਰ ਮੈਨੂੰ ਗੱਲ ਮੁਢ ਤੋਂ ਸ਼ੁਰੂ ਕਰਨੀ

ਚਾਹੀਦੀ ਏ। ਸਾਰੀ ਗੱਲ ਸਪਸ਼ਟ ਕਰਾਂਗਾ। ਕੋਈ ਮਹੀਨ ਵੇਰਵਾ ਵੀ ਨਹੀਂ ਛੱਡਾਂਗਾ। ਐਸਾ ਨਾ ਹੋਵੇ ਕਿ ਤੁਸੀਂ ਉਸ ਵਾਂਗ ਭੰਬਲ ਭੂਸਿਆਂ ਵਿਚ ਪੈ ਜਾਓ ਜਾਂ ਉਸ ਤੋਂ ਵੀ ਮਾੜੀ ਹਾਲਤ ਵਿਚ।

ਪਹਿਲਾਂ ਮੈਂ ਆਪਣੀ ਜਾਣ-ਪਛਾਣ ਕਰਾਉਂਦਾ ਹਾਂ। ਮੈਂ ਹਾਂ ਲੈਫਟੀਨੈਂਟ ਕਰਨਲ ਅਰਵਿੰਦ ਜਮਖੇਡਕਰ, ਆਰਮੀ ਮੈਡੀਕਲ ਕੋਰ। ਜੀ ਹਾਂ, ਸੈਨਾ ਚਿਕਿਤਸਾ ਕੋਰ। ਹਾਂ, ਮੈਂ ਸਰਜਨ ਹਾਂ। ਇਕ ਸੈਨਿਕ।

ਮਾਫ ਕਰਨਾ? ਕੀ ਆਖਿਆ? ਜੀ ਹਾਂ। ਆਪ ਕਰਕੇ ਅਸੀਂ ਮੈਡੀਕਲ ਕੋਰ ਵਾਲੇ ਕਪਤਾਨ ਜਾਂ ਮੇਜਰ ਤੋਂ ਅੱਗੇ ਨਹੀਂ ਵਧਦੇ। ਪਰ ਮੈਂ ਬੰਗਲਾ ਦੇਸ਼ ਦੀ ਜੰਗ ਵਿਚ ਲੜਾਈ ਲੜੀ ਸੀ, ਅਤੇ ਵਾਹ, ਕਿਸ ਤਰ੍ਹਾਂ ਦੀ ਸੀ ਉਹ ਲੜਾਈ। ਸਾਡਾ ਸਰਜਰੀ ਦਾ ਯੂਨਿਟ ਪ੍ਰਬੀਨਤਾ ਨਾਲ ਤਾਇਨਾਤ ਕੀਤਾ ਗਿਆ ਸੀ। ਇਸ ਤੋਂ ਮਦਦ ਮਿਲੀ। ਅਤੇ ਨਾਲੇ ਥੋੜਾ ਚਿਰ ਮੈਂ ਨਾਸਾ ਦੇ ਮੈਡੀਕਲ ਵਿੰਗ ਵਿਚ ਡੈਪੂਟੇਸ਼ਨ 'ਤੇ ਵੀ ਰਿਹਾ। ਸੈਨਿਕ ਚਿਕਿਤਸਾ ਖੇਤਰ ਵਿਚ ਉਚੇਰੀ ਸਿਖਲਾਈ ਪਾਈ। ਮੈਂ ਉਸ ਮੌਕੇ ਦਾ ਫਾਇਦਾ ਉਠਾਇਆ ਤੇ ਹਾਊਸਟਨ ਦੇ ਨੇੜੇ ਮਾਈਕਲ ਡੀਬਕੇ ਦੇ ਅਧੀਨ ਕੁਝ ਚਿਰ ਸਿਖਲਾਈ ਲਈ। ਸਮਝ ਗਏ ਤੁਸੀਂ। ਉਹੋ ਮਾਈਕਲ ਡੀਬਾਕੇ – ਦਿਲ ਬਦਲੀ ਕਰ ਦੇਣ ਵਾਲਾ ਸੰਸਾਰ ਪ੍ਰਸਿਧ ਸਰਜਨ। ਵਾਪਸ ਆ ਕੇ ਵੀ ਮੈਂ ਇਸ ਪਾਸੇ ਆਪਣੀ ਖੋਜ ਜਾਰੀ ਰੱਖੀ। ਬਾਕੀ ਖਾਂਸੀ, ਬੁਖਾਰ ਤੇ ਸੱਟ-ਪੇਟ ਦਾ ਇਲਾਜ ਕਰਦਾ ਰਿਹਾ। ਇਸ ਦਾ ਨਤੀਜਾ ਇਹ ਹੋਇਆ ਕਿ ਸੈਨਿਕ ਚਿਕਿਤਸਾ ਦੇ ਕੌਮਾਂਤਰੀ ਰਸਾਲੇ ਵਿਚ ਮੇਰੇ ਛੇ ਪਰਚੇ ਵੀ ਛਪੇ ਜਿਹੜੇ ਕਾਫੀ ਪਸੰਦ ਕੀਤੇ ਗਏ।

ਕੀ ਆਖਿਆ? ਨਹੀਂ ਦੋਸਤ! ਜੇ ਮੈਂ ਉਤਮ ਪੁਰਖ ਇਕ ਵਚਨ ਵਿਚ ਗੱਲ ਕਰ ਰਿਹਾ ਹਾਂ ਤਾਂ ਤੁਹਾਨੂੰ ਹੈਰਾਨੀ ਪ੍ਰਗਟ ਕਰਨ ਦਾ ਪੂਰਾ ਹੱਕ ਹੈ। ਮੈਂ ਆਪਣੇ ਬਾਰੇ ਹੀ ਬੋਲੀ ਜਾ ਰਿਹਾ ਹਾਂ। ਪਰ ਯਕੀਨ ਜਾਣੋ, ਮੇਰੇ ਵਾਸਤੇ ਤੁਹਾਨੂੰ ਇਹ ਸਾਰੀਆਂ ਗੱਲਾਂ ਦੱਸਣੀਆਂ ਜ਼ਰੂਰੀ ਹਨ। ਇਸ ਦਾ ਆਪਣਾ ਮੰਤਵ ਹੈ।

ਇਸ ਬਾਰੇ ਗੱਲ ਮਗਰੋਂ ਕਰਾਂਗੇ। ਮੈਂ ਦੱਸ ਰਿਹਾ ਸਾਂ ਕਿ ਇਹ ਸਭ ਕੁਝ ਸ਼ੁਰੂ ਕਿਵੇਂ ਹੋਇਆ। ਅਜੇ ਤੱਕ ਉਹ ਦਿਨ ਯਾਦ ਹੈ ਮੈਨੂੰ। ਸਿਖਰ ਦੁਪਹਿਰ ਵਾਂਗ ਚਮਕਦਾ। ਜੀਵਨ ਦੇ ਹਾਣ ਦਾ। ਮਹਾਨ ਦਿਨ! ਉਸ ਦਿਨ ਲਾਲੀ ਦਾ ਜਨਮ ਦਿਨ ਸੀ। ਲਾਲੀ ਭਾਵ ਲਲਿਤਾ, ਮੇਰੀ ਅਰਧਾਂਗਣੀ।

ਨਹੀਂ ਨਹੀਂ। ਮੈਂ ਨਹੀਂ ਸਮਝਦਾ ਕਿ ਜੋ ਕੁਝ ਮੈਂ ਤੁਹਾਨੂੰ ਦੱਸ ਰਿਹਾ ਹਾਂ ਇਸ ਦੀ ਪੁਸ਼ਟੀ ਕਰਨ ਵਾਸਤੇ ਤੁਸੀਂ ਉਸ ਨੂੰ ਮਿਲੋਗੇ, ਮਿਲੋਗੇ? ਕਿਉਂਕਿ ਉਸ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ। ਫੌਜੀ ਜੀਵਨ ਇਹ ਗੱਲਾਂ ਸਾਡੀ ਆਤਮਾ ਵਿਚ ਵਸਾ ਦੇਂਦਾ ਹੈ। ਅਜਿਹੇ ਰਾਜ਼ ਦੀਆਂ ਗੱਲਾਂ ਅਸੀਂ ਆਪਣੇ ਨਿਕਟੀ ਸਬੰਧੀਆਂ ਨੂੰ ਵੀ ਨਹੀਂ ਦਸਦੇ।

ਖੈਰ, ਲਾਲੀ ਦਾ ਜਨਮ ਦਿਨ ਸੀ, ਮੈਂ ਇਹ ਕਦੇ ਨਹੀਂ ਭੁਲਦਾ। ਜਿਵੇਂ ਕਿ ਆਮ ਤੌਰ ਤੇ ਕਰਦਾ ਸਾਂ, ਉਸ ਦਿਨ ਵੀ ਛੁੱਟੀ ਲੈ ਲਈ ਸੀ। ਅਸੀਂ ਬਾਹਰ ਖਾਣਾ ਖਾਣ ਜਾਣਾ ਸੀ। ਸ਼ਾਇਦ ਮਗਰੋਂ ਪਿਕਚਰ ਵੇਖਣ ਚਲੇ ਜਾਂਦੇ ਅਤੇ ਖਰੀਦਾਰੀ ਵੀ ਜ਼ਰੂਰ ਕਰਨੀ ਸੀ। ਕੋਈ ਸਾੜੀ ਖਰੀਦ ਲੈਂਦੇ ਜਾਂ ਕੋਈ ਸੂਟ। ਕੁਝ ਵੀ। ਮੈਂ ਮੰਨਦਾ ਹਾਂ ਕਿ ਉਹ ਕੋਈ ਬਹੁਤ ਟੁੰਬਵਾਂ ਪ੍ਰੋਗਰਾਮ ਨਹੀਂ। ਪਰ ਰੋਜ਼ ਦਿਹਾੜੀ ਦੀ ਇਕਰਸਤਾ ਤਾਂ ਟੁਟਦੀ ਹੈ।

ਖੈਰ, ਅਸੀਂ ਘਰੋਂ ਨਿਕਲਣ ਵਾਲੇ ਸਾਂ ਕਿ ਕੌਣ ਆ ਗਿਆ? ਕੁਮੇਦਾਨ। ਮੈਨੂੰ ਗੈਰੀਜ਼ਨ

ਵਿੱਚ ਬੁਲਾਇਆ ਗਿਆ ਸੀ। ਫੌਰਨ।

ਕੀ ਲਾਲੀ ਕਰੋਧ ਨਾਲ ਝੱਲੀ ਹੋਈ ਫਿਰਦੀ ਸੀ? ਮੈਂ ਉਹਦੀਆਂ ਅੱਖਾਂ ਵਿਚ ਅੱਖਾਂ ਨਹੀਂ ਸੀ ਪਾ ਸਕਿਆ। ਉਹਦਾ ਰੰਗ ਬੱਗਾ ਪੂਣੀ ਵਰਗਾ ਹੋ ਗਿਆ ਸੀ, ਪਰ ਮੂੰਹ ਵਿਚੋਂ ਲਾਟਾਂ ਨਿਕਲ ਰਹੀਆਂ ਸਨ। ਵਿਚਾਰੀ ਲਾਲੀ! ਅੱਗ ਲੱਗੇ ਇਸ ਫੌਜੀ ਜ਼ਿੰਦਗੀ ਨੂੰ! ਖੈਰ, ਹੁਣ ਤੱਕ ਤਾਂ ਲਾਲੀ ਵੀ ਸਭ ਕੁਝ ਜਾਣ ਗਈ ਹੈ।

ਮੈਂ ਦੌੜਦਾ ਗਿਆ ਤੇ ਕੁਮੇਦਾਨ ਦੇ ਪੇਸ਼ ਹੋਇਆ। ਬੜੀ ਫੁਰਤੀ ਨਾਲ ਸਲੂਟ ਮਾਰਿਆ।

ਕੁਮੇਦਾਨ ਬੰਦਾ ਬਹੁਤ ਵਧੀਆ ਸੀ। ਇਕ ਨੰਬਰ ਦਾ ਆਦਮੀ।

"ਮਾਫ ਕਰਨਾ, ਡਾਕਟਰ", ਉਸਨੇ ਆਖਿਆ, "ਤੁਹਾਡੇ ਪ੍ਰੋਗਰਾਮ ਵਿਚ ਖਲਲ ਪਾਉਣ ਦਾ ਮੈਨੂੰ ਅਫਸੋਸ ਹੈ। ਪਰ ਇਸ ਵਿਚ ਮੇਰਾ ਕੋਈ ਕਸੂਰ ਨਹੀਂ। ਤੁਹਾਨੂੰ ਖੁਫੀਆ ਮਹਿਕਮੇ ਦੇ ਹੈਡਕੁਆਟਰ ਬੁਲਾਇਆ ਗਿਆ ਹੈ। ਹੁਣੇ ਤੇ ਬਹੁਤ ਜ਼ਰੂਰੀ।"

ਯਾ ਖੁਦਾ! ਖੁਫੀਆ ਮਹਿਕਮੇ ਨਾਲ ਮੇਰਾ ਕੀ ਤੁਆਲਕ ਹੋਇਆ?

ਕਿਉਂ? ਹੀ ਹੀ ਦਾ ਕੀ ਮਤਲਬ? ਹੈਂ! ਚਿੜ੍ਹ ਗਿਆ! ਖੂਬ!

ਮੇਰਾ ਮਤਲਬ ਸੀ ਫੌਜੀ ਜਾਸੂਸੀ ਤੋਂ! ਵੈਸੇ ਫੌਜੀ ਖੁਫੀਆ ਮਹਿਕਮੇ ਨੇ ਜਾਸੂਸੀ ਤੋਂ ਕੀ ਲੈਣਾ ਦੇਣਾ। ਪਰ ਵਖਰੀ ਗੱਲ ਏ।

ਮੈਂ ਤਿਆਰ ਸੀ। ਹੋਣਾ ਹੀ ਸੀ। ਮੈਂ ਬ੍ਰੀਗੇਡੀਅਰ ਨੂੰ ਇਹ ਦੱਸ ਦਿੱਤਾ "ਠੀਕ ਏ। ਸ਼ਾਮ ਤੱਕ ਚਲੇ ਜਾਣਾ ਹੋਵੇਗਾ।"

ਮੈਂ ਸੋਚਿਆ ਸੀ ਕਿ ਮੈਂ ਲਾਲੀ ਨਾਲ ਦੁਪਹਿਰ ਦਾ ਖਾਣਾ ਖਾ ਕੇ ਪਿਕਚਰ ਵੇਖ ਲਵਾਂਗਾ ਤੇ ਖਰੀਦਾਰੀ ਲਾਲੀ ਆਪੇ ਕਰ ਲਵੇਗੀ। ਉਂਜ ਵੀ ਮੈਨੂੰ ਇਹਨਾਂ ਸਾੜ੍ਹੀਆਂ ਦੀ ਦੁਕਾਨ 'ਤੇ ਚੜ੍ਹਨ ਵਿਚ ਕੋਫਤ ਹੁੰਦੀ ਹੈ। ਪਰ ਬ੍ਰੀਗੇਡੀਅਰ ਨੇ ਮੇਰਾ ਇਹ ਸੁਪਨਾ ਵੀ ਤੋੜ ਦਿੱਤਾ।

"ਮੈਨੂੰ ਫਿਰ ਅਫਸੋਸ ਹੈ। ਇਹ ਐਸ.ਓ.ਐਸ. ਦਾ ਸਹਾਇਤਾ ਮੰਗਦਾ ਸੁਨੇਹਾ ਹੈ। ਹੈਲੀਕਾਪਟਰ ਬਾਹਰ ਇੰਤਜ਼ਾਰ ਵਿਚ ਪਰ ਤੋਲ ਰਿਹਾ ਹੈ। ਹੁਣੇ ਜਾਓ। ਲਲਿਤਾ ਨੂੰ ਸਾਰੀ ਗੱਲ ਮੈਂ ਸਮਝਾ ਦਿਆਂਗਾ। ਵਕਤ ਨਾ ਜ਼ਾਇਆ ਕਰੋ। ਫਟਾਫਟ ਨਿਕਲ ਜਾਓ।"

"ਜੀ ਜਨਾਬ!" ਤੇ ਗੱਲ ਮੁਕੀ। ਕੋਈ ਸਵਾਲ ਨਹੀਂ ਪੁੱਛਿਆ। ਮੈਂ ਫਿਰ ਸਲੂਟ ਮਾਰਿਆ ਅਤੇ ਹੈਲੀਕਾਪਟਰ ਵੱਲ ਦੌੜਿਆ ਜਿਸ ਦੇ ਪੱਖੇ ਅੰਨ੍ਹੇਵਾਹ ਮਿਕਸੀ ਵਾਂਗ ਘੁੰਮੀ ਜਾ ਰਹੇ ਸਨ।

ਡੇਢ ਘੰਟੇ ਤੋਂ ਪਹਿਲਾਂ ਪਹਿਲਾਂ ਮੈਂ ਹੈਡ-ਕੁਆਟਰ ਪਹੁੰਚ ਗਿਆ। ਪਰ ਇਸ ਥੋੜ੍ਹੇ ਜਿਹੇ ਸਮੇਂ ਵਿੱਚ ਵੀ ਮੈਨੂੰ ਅੱਧੀ ਦਰਜਨ ਰੇਡੀਓ ਸੰਦੇਸ਼ ਮਿਲੇ ਕਿ ਮੈਂ ਜਲਦੀ ਕਰਾਂ। ਹੈਲੀਕਾਪਟਰ ਦੇ ਉਤਰਨ ਤੋਂ ਪਹਿਲਾਂ ਜੀਪ ਦਾ ਇੰਜਨ ਚਾਲੂ ਕਰ ਲਿਆ ਗਿਆ ਸੀ।

ਪੰਜ ਮਿੰਟ ਮਗਰੋਂ ਮੈਂ ਹੈਡ-ਕੁਆਟਰ ਦੇ ਅੰਦਰ ਸਾਂ। ਖੁਫ਼ੀਆ ਮਹਿਕਮੇ ਦਾ ਮੁਖੀ ਬੜਾ ਉਤਾਵਲਾ ਸੀ। ਇਹ ਮੈਂ ਝਟ ਤਾੜ ਗਿਆ ਸਾਂ। ਉਹ ਸਲੂਟਾਂ ਦੇ ਝੰਜਟ ਵਿੱਚ ਨਹੀਂ ਪਿਆ ਤੇ ਮੈਨੂੰ ਬਾਹੋਂ ਫੜ ਖਿਚ ਕੇ ਅਪਰੇਸ਼ਨ ਰੂਮ ਵਿਚ ਲੈ ਗਿਆ। ਉਸ ਨੇ ਇਕ ਵੀ ਲਫਜ਼ ਨਹੀਂ ਕਿਹਾ। ਕਹਿਣ ਦੀ ਲੋੜ ਹੀ ਨਹੀਂ ਸੀ। ਮੈਂ ਸਭ ਕੁਝ ਆਪ ਹੀ ਸਮਝ ਲਿਆ ਸੀ।

ਇਹ ਮੇਰੇ ਕਰਨ ਗੋਚਰਾ ਕੰਮ ਸੀ, ਸਿਰਫ ਮੇਰੇ ਕਰਨ ਗੋਚਰਾ। ਇਹ ਮੈਂ ਦੇਖ ਸਕਦਾ ਸਾਂ। ਖੈਰ, ਪੂਰਾ ਵੇਰਵਾ ਤਾਂ ਨਹੀਂ, ਪਰ ਖਿਆਲ ਦੀ ਇਕ ਝਲਕ ਮਿਲ ਗਈ... ਇਕ ਉਜੱਡ ਜਿਹਾ ਬੰਦਾ ਮੇਜ਼ ਉਤੇ ਲੇਟਿਆ ਹੋਇਆ ਸੀ। ਸਰੀਰ ਨਰੋਆ ਸੀ ਪਰ ਬੁਰੇ ਹਾਲੀਂ। ਕੇਡੇ ਡੂੰਘੇ ਜ਼ਖ਼ਮ ਸਨ। ਲੱਗਦਾ ਸੀ, ਉਹਦਾ ਢੇਰ ਸਾਰਾ ਲਹੂ ਵਹਿ ਗਿਆ ਸੀ। ਅਤੇ ਹੱਡੀਆਂ ਟੁੱਟੀਆਂ ਹੋਈਆਂ। ਪੱਟ ਦੀ ਹੱਡੀ ਅਜੀਬ ਜ਼ਾਵੀਏ ਨਾਲ ਲੁੜ੍ਹਕੀ ਹੋਈ ਸੀ ... ਦਿਲ ਦੀ ਧੜਕਣ ਜਾਣਨ

ਵਾਲੀ ਮਸ਼ੀਨ ਲੱਗੀ ਹੋਈ ਸੀ। ਪਰ ਰੌਸ਼ਨੀ ਵਾਲੀਆਂ ਬਿੰਦੀਆਂ ਸਿੱਧੀ ਰੇਖਾ ਵਿਚ ਚਲ ਰਹੀਆਂ ਸਨ। ਜਿਵੇਂ ਇਸ ਨੇ ਵੀ ਵਰਦੀ ਪਾਈ ਹੋਈ ਹੋਵੇ। ਕਿਸੇ ਪਾਟੇਖਾਂ ਦੇ ਤੁਰਨ ਵਾਂਗ ਬਿਲਕੁਲ ਸਿਧੀ। ਪੰਛੀ ਪਿੰਜਰੇ ਵਿਚ ਉਡਾਰੀ ਮਾਰ ਗਿਆ ਸੀ। ਸਮਝ ਗਏ ਮੇਰਾ ਮਤਲਬ ਕੀ ਹੈ? ਸੰਕੇਤ ਸੀ ਕਿ ਦਿਲ ਦੀ ਧੜਕਣ ਅਲਵਿਦਾ ਕਹਿ ਗਈ ਹੈ। ਈ.ਈ.ਜੀ. ਵੀ ਲਾਇਆ ਹੋਇਆ ਸੀ। ਇਹ ਸੰਕੇਤ ਬੜਾ ਨਰੋਆ ਸੀ। ਮਤਲਬ ਇਹ ਕਿ ਦਿਮਾਗ਼ ਅਜੇ ਕੰਮ ਕਰ ਰਿਹਾ ਸੀ... ਪਰ ਇਹ ਵੀ ਹਾਰਦਾ ਜਾਪਦਾ ਸੀ...

ਇਕ ਦੋ ਮਿੰਟ ਕਿਸੇ ਨੇ ਵੀ ਕੋਈ ਬੋਲ ਮੂੰਹ ਵਿਚੋਂ ਨਹੀਂ ਕੱਢਿਆ। ਜਿਵੇਂ ਹਰ ਕੋਈ ਡਰ ਰਿਹਾ ਹੋਵੇ ਕਿ ਮਾੜੀ ਜਿਹੀ ਆਵਾਜ਼ ਨਾਲ ਹੀ ਈ.ਈ.ਜੀ. ਦੇ ਸੰਕੇਤ ਮਿਲਣੇ ਬੰਦ ਹੋ ਜਾਣਗੇ।

ਫੇਰ ਮੁਖੀ ਨੇ ਗਲਾ ਸਾਫ ਕੀਤਾ, "ਦੇਖੋ, ਡਾਕਟਰ! ਇਸ ਦਾ ਕੀ ਕਰ ਸਕਦੇ ਹੋ ਤੁਸੀਂ?" ਮੈਂ ਕੋਈ ਜਵਾਬ ਨਹੀਂ ਦਿੱਤਾ। ਮੈਂ ਕੀ ਕਹਿ ਸਕਦਾ ਸਾਂ? ਮੈਂ ਸਗੋਂ ਕਿਸੇ ਹੋਰ ਤੋਂ ਫੜੀ ਸਟੈਥਸਕੋਪ ਇਥੇ ਉਥੇ ਲਾਉਂਦਾ ਰਿਹਾ। ਉਸ ਦੀਆਂ ਅੱਖਾਂ ਵਿਚ ਚਾਨਣ ਮਾਰਿਆ। ਦਿਮਾਗ਼ ਵੀ ਆਖਰੀ ਮੰਜ਼ਲ ਵੱਲ ਵਧਦਾ ਜਾਪਦਾ ਸੀ।

ਮੁਖੀ ਨੇ ਹੀ ਦੁਬਾਰਾ ਚੁੱਪ ਨੂੰ ਤੋੜਿਆ, "ਡਾਕਟਰ, ਸਾਡੇ ਡਾਕਟਰ ਅਮਰਜੀਤ ਸਿੰਘ ਨੂੰ ਮਿਲੋ।" ਉੱਚੇ ਲੰਮੇ, ਖਿਲਾੜੀਆਂ ਵਰਗੇ ਸਿਖ ਨੇ ਆਕੜ ਕੇ ਸਲੂਟ ਮਾਰਿਆ। ਉਹ ਕਪਤਾਨ ਸੀ।

"ਕਪਤਾਨ", ਮੈਂ ਆਪਣਾ ਹੱਥ ਅੱਗੇ ਵਧਾਇਆ।

"ਡਾਕਟਰ, ਅਮਰਜੀਤ ਦਾ ਕਹਿਣਾ ਇਹ ਹੈ ਕਿ ਮਰੀਜ਼ ਦਾ ਦਿਲ ਭਾਵੇਂ ਹੁੰਗਾਰਾ ਨਹੀਂ ਦੇਂਦਾ, ਉਸ ਦਾ ਦਿਮਾਗ਼ ਅਜੇ ਆਮ ਵਾਂਗ ਕੰਮ ਕਰਨ ਦੇ ਸੰਕੇਤ ਦੇਂਦਾ ਹੈ। ਇਸ ਵਾਸਤੇ ਉਸਨੂੰ ਮਰ ਗਿਆ ਨਹੀਂ ਸਮਝਿਆ ਜਾ ਸਕਦਾ। ਕੀ ਤੁਸੀਂ ਸਹਿਮਤ ਹੋ?"

"ਬਿਲਕੁਲ। ਜਦੋਂ ਸੱਠਵਿਆਂ ਦੇ ਅਖੀਰ ਵਿਚ ਦਿਲ–ਬਦਲੀ ਕੀਤੇ ਜਾਣੇ ਸ਼ੁਰੂ ਹੋਏ ਸਨ ਤਾਂ ਇਸ ਕਿਸਮ ਦੀਆਂ ਕੁਝ ਕਾਨੂੰਨੀ ਅਤੇ ਨੈਤਿਕ ਉਲਝਣਾਂ ਪੈਦਾ ਹੋਈਆਂ ਸਨ। ਇਹਨਾਂ ਬਾਰੇ ਬਹੁਤ ਸਾਰੀਆਂ ਬਹਿਸਾਂ ਹੋਈਆਂ ਸਨ। ਸਿੱਟਾ ਇਹ ਨਿਕਲਿਆ ਸੀ ਕਿ ਜਦ ਤੱਕ ਦਿਮਾਗ਼ ਸਾਧਾਰਨ ਭਾਂਤ ਕੰਮ ਕਰਦਾ ਲਭਦਾ ਹੈ, ਕਿਸੇ ਆਦਮੀ ਨੂੰ ਮਰਿਆ ਨਹੀਂ ਸਮਝਿਆ ਜਾ ਸਕਦਾ, ਘਟੋ ਘਟ ਡਾਕਟਰੀ ਤੌਰ ਤੇ।"

"ਠੀਕ ਏ, ਠੀਕ ਏ, ਡਾਕਟਰ", ਮੁਖੀ ਨੇ ਮੇਰੀ ਗੱਲ ਟੋਕ ਦਿੱਤੀ। ਉਹ ਕੁਝ ਬੇਸਬਰਾ ਜਾਪਦਾ ਸੀ। "ਅਸੀਂ ਸਾਰੇ ਸਹਿਮਤ ਹਾਂ ਕਿ ਇਥੇ ਪਿਆ ਮਰੀਜ਼ ਅਜੇ ਮਰਿਆ ਨਹੀਂ। ਉਹ ਜਿਉਂਦਾ ਹੈ। ਚੰਗਾ ਭਲਾ ਹੈ। ਕੀ ਤੁਸੀਂ ਉਸ ਨੂੰ ਪੂਰੀ ਤਰ੍ਹਾਂ ਸੁਰਜੀਤ ਕਰ ਸਕਦੇ ਹੋ? ਉਹਦਾ ਦਿਮਾਗ਼ ਅਜੇ ਠੀਕ ਠਾਕ ਹੈ। ਸਿਰਫ਼ ਦਿਲ ਹੀ ਬੰਦ ਹੋਇਆ ਹੈ। ਤੁਸੀਂ ਨਵਾਂ ਦਿਲ ਨਹੀਂ ਪਾ ਸਕਦੇ? ਮੇਰਾ ਮਤਲਬ ਹੈ, ਦਿਲ ਬਦਲ ਦਿਓ। ਸਭ ਕੁਝ ਫੇਰ ਵਧੀਆ ਹੋ ਜਾਵੇਗਾ। ਅਸੀਂ ਤੁਹਾਨੂੰ ਇਸੇ ਵਾਸਤੇ ਸੱਦਿਆ ਹੈ। ਇਸ ਦਾ ਦਿਲ ਬਦਲ ਦਿਓ।"

"ਦਿਲ ਬਦਲ ਦੇਵਾਂ! ਇਸ ਦਾ? ਹੁਣ?" ਰੱਬ ਦੇ ਵਾਸਤੇ, ਮੈਨੂੰ ਆਪਣੇ ਕੰਨਾਂ ਉਤੇ ਵਿਸ਼ਵਾਸ ਨਹੀਂ ਆਉਂਦਾ।" ਪਰ, ਪਰ...

"ਪਰ ਕੀ, ਡਾਕਟਰ?"

"ਪਰ, ਇਹ ਕਿਵੇਂ ਸੰਭਵ ਹੈ?"

"ਕਿਉਂ ਨਹੀਂ? ਸਮੱਸਿਆ ਕੀ ਹੈ?"

"ਚੀਰਫਾੜ ਕੋਈ ਮਾਮੂਲੀ ਗੱਲ ਨਹੀਂ ਹੁੰਦੀ। ਇਹਦੇ ਵਾਸਤੇ ਪਹਿਲਾਂ ਢੇਰ ਸਾਰੀ ਤਿਆਰੀ ਕਰਨੀ ਪੈਂਦੀ ਏ। ਦਿਲ-ਫੇਫੜਾ ਮਸ਼ੀਨ ਚਾਹੀਦੀ ਏ। ਫੇਰ ਕਾਇਓਸਟੈਟ। ਅਪ੍ਰੇਸ਼ਨ ਕਰਨ ਵਾਲੀ ਪੂਰੀ ਟੀਮ ... ਕਈ ਤਰੀਕਿਆਂ ਨਾਲ ਮਰੀਜ਼ ਦੀ ਵੀ ਤਿਆਰੀ ਕਰਾਉਣੀ ਹੁੰਦੀ ਏ। ਕਈ ਟੀਕੇ ਲਾਉਣੇ ਪੈਂਦੇ ਨੇ।"

"ਅਮਰਜੀਤ ਇਹ ਸਭ ਕੰਮ ਕਰੇਗਾ।"

"ਪਰ ਸਭ ਤੋਂ ਵੱਡੀ ਗੱਲ – ਦਿਲ ਦਾਨ। ਦਿਲ ਦਾਨ ਕਰਨ ਵਾਲਾ ਕਿਥੋਂ ਲੱਭੇਗੇ? ਤੇ ਜੇ ਲੱਭ ਵੀ ਪਿਆ ਤਾਂ ਪੂਰੀ ਤਰ੍ਹਾਂ ਮੁਆਇਨਾ ਕਰਨਾ ਹੋਵੇਗਾ। ਰੇਸ਼ਿਆਂ ਦੀ ਪਰਖ ਕਰਨੀ ਹੋਵੇਗੀ। ਜਿਵੇਂ ਲਹੂ ਦੇ ਗਰੁਪ ਹੁੰਦੇ ਨੇ, ਇਸੇ ਤਰ੍ਹਾਂ ਰੇਸ਼ਿਆਂ ਦੀ ਸਮਰੂਪਤਾ ਦੇ ਗਰੁਪ ਹੁੰਦੇ ਨੇ। ਵਰਨਾ ਜਿਸ ਸਰੀਰ ਵਿਚ ਦਿਲ ਲਾਇਆ ਜਾਂਦਾ ਹੈ ਉਹ ਇਸ ਨੂੰ ਬਾਹਰ ਵਗਾਹ ਮਾਰਦਾ ਹੈ। ਇਸ ਨੂੰ ਰੱਦ ਕਰ ਦੇਂਦਾ ਹੈ।"

"ਇਹ ਗੱਲ ਏ! ਪਰ ਜੇ ਰੱਦ ਕਰ ਵੀ ਦਿੱਤਾ ਤਾਂ ਇਹ ਗੱਲ ਬਾਦ ਵਿਚ ਵਾਪਰੇਗੀ। ਕਿ ਨਹੀਂ? ਇਸ ਨੂੰ ਜੇ ਕੁਝ ਦਿਨ ਦੀ ਹੋਰ ਜ਼ਿੰਦਗੀ ਮਿਲ ਜਾਏ, ਤਾਂ ਕਾਫੀ ਹੋਵੇਗਾ।"

"ਪਰ... ਪਰ... ਇਸ ਤਰ੍ਹਾਂ ਦਾ ਦਿਲ ਕਿਥੋਂ ਲੱਭੋਗੇ?"

"ਮਿਲ ਜਾਏਗਾ। ਖੋਜ ਜਾਰੀ ਹੈ। ਜੇ ਕਾਮਯਾਬੀ ਨਾ ਮਿਲੀ ਤਾਂ ਸਾਡੇ ਕੋਲ ਵਲੰਟੀਅਰ ਹੈ।"

"ਤੁਸੀਂ ਸੰਜੀਦਾ ਨਹੀਂ ਹੋ!" ਮੈਂ ਉੱਚੀ ਆਵਾਜ਼ ਵਿਚ ਆਖਿਆ।

"ਤੁਹਾਡਾ ਮਤਲਬ ਹੈ... ਤੁਸੀਂ... ਇਕ ਜਿਊਂਦਾ ਜਾਗਦਾ ਆਦਮੀ ਮਾਰ ਦਿਓਗੇ? ਸਿਰਫ ਉਹਦਾ ਦਿਲ ਲੈਣ ਵਾਸਤੇ?"

ਤੁਹਾਨੂੰ ਮੇਰੇ ਸੁਭਾਅ ਦਾ ਪਤਾ ਹੈ। ਫੌਜ ਵਿਚ ਏਨੇ ਵਰ੍ਹੇ ਰਹਿ ਕੇ ਵੀ ਮੇਰੀ ਸੰਵੇਦਨਾ ਮਰੀ ਨਹੀਂ।

"ਓਹੋ! ਛੱਡੋ ਇਹਨਾਂ ਜਜ਼ਬਾਤੀ ਗੱਲਾਂ ਨੂੰ।" ਮੁਖੀ ਬੋਲਿਆ।

"ਮੈਨੂੰ ਤੁਹਾਨੂੰ ਹੁਕਮ ਦੇਣਾ ਪਵੇਗਾ।"

"ਜਨਾਬ, ਮਿਹਰਬਾਨੀ ਕਰਕੇ ਸਮਝਣ ਦੀ ਕੋਸ਼ਿਸ਼ ਕਰਨ। ਜੇ ਸਭ ਕੁਝ ਤਿਆਰ ਬਰ ਤਿਆਰ ਮਿਲ ਵੀ ਜਾਏ, ਤਾਂ ਵੀ ਆਸ ਨਹੀਂ ਕਿ ਅਪ੍ਰੇਸ਼ਨ ਕਾਮਯਾਬ ਹੋਵੇਗਾ। ਮਰੀਜ਼ ਦੀ ਹਾਲਤ ਬਹੁਤ ਖਰਾਬ ਹੈ। ਮੈਨੂੰ ਸ਼ੱਕ ਹੈ ਕਿ ਜੇ ਅਪ੍ਰੇਸ਼ਨ ਕਾਮਯਾਬ ਹੋ ਵੀ ਗਿਆ ਤਾਂ ਵੀ ਮਰੀਜ਼ ਨੇ ਹੋਸ਼ ਵਿਚ ਨਹੀਂ ਆਉਣਾ।"

"ਡਾਕਟਰ, ਮੈਂ ਤੁਹਾਨੂੰ ਸਾਫ ਸਾਫ ਕਹਿ ਦੇਵਾਂ। ਇਹ ਬੇਹੱਦ ਜ਼ਰੂਰੀ ਹੈ ਕਿ ਇਸ ਆਦਮੀ ਨੂੰ ਸੁਰਜੀਤ ਕੀਤਾ ਜਾਵੇ ਅਤੇ ਇਹ ਗੱਲਬਾਤ ਕਰੇ। ਸਾਨੂੰ ਸਿਰਫ ਇਕ ਦੋ ਘੰਟੇ ਚਾਹੀਦੇ ਨੇ। ਬਸ। ਦਿਲ ਬਦਲ ਕੇ ਇਸ ਨੂੰ ਏਨੀ ਕੁ ਜ਼ਿੰਦਗੀ ਦੇ ਦਿਓ।"

"ਪਰ ਕਿਉਂ? ਕਾਹਦੀ ਹਫੜੀ ਦਫੜੀ ਹੈ?"

"ਇਸ ਗੱਲ ਨਾਲ ਤੁਹਾਡਾ ਕੋਈ ਮਤਲਬ ਨਹੀਂ," ਮੁਖੀ ਨੇ ਮੋੜਵਾਂ ਜਵਾਬ ਦਿਤਾ। ਉਹ ਗੁੱਸੇ ਨਾਲ ਲੋਹੇ-ਲਾਖਾ ਹੋਇਆ ਪਿਆ ਸੀ। ਫੇਰ ਉਹ ਠਰ੍ਹੰਮੇ ਵਿੱਚ ਆ ਗਿਆ ਅਤੇ ਸਹਿਜ ਨਾਲ ਬੋਲਿਆ, "ਡਾਕਟਰ, ਇਹ ਸੂਹੀਆ ਯੂਨਿਟ ਹੈ। ਅਸੀਂ ਇਥੇ ਜਾਣਨ-ਦੀ-ਲੋੜ ਦੇ ਆਧਾਰ ਉਤੇ ਕੰਮ ਕਰਦੇ ਆਂ। ਮੈਂ ਸਿਰਫ ਏਨਾ ਹੀ ਕਹਿ ਸਕਦਾ ਹਾਂ ਕਿ ਇਸ ਆਦਮੀ ਕੋਲ ਬਹੁਤ ਵੱਡਾ ਭੇਤ ਹੈ, ਅਤਿਅੰਤ ਅਹਿਮ ਜਾਣਕਾਰੀ। ਹੁਣ, ਆਪਣਾ ਆਖਰੀ ਫੈਸਲਾ ਦਿਓ।

ਮੇਰੇ ਬੁਲ੍ਹ ਸੁੱਕੇ ਹੋਏ ਸਨ। ਮੈਂ ਜੀਭ ਫੇਰ ਕੇ ਗਿੱਲੇ ਕਰਨ ਦਾ ਵਿਅਰਥ ਜਤਨ ਕੀਤਾ। ਮੈਂ ਫੇਰ ਮਰੀਜ਼ ਦੇ ਕੋਲ ਗਿਆ ਤੇ ਬੜੀ ਸਾਵਧਾਨੀ ਨਾਲ ਉਹਦਾ ਮੁਆਇਨਾ ਕਰਨ ਲੱਗਾ। ਗੱਲਾਂ ਕਰਨ ਨਾਲੋਂ ਇਹ ਕੰਮ ਕਰਨਾ ਹੀ ਚੰਗਾ ਹੈ, ਮੈਂ ਸੋਚਿਆ ਸੀ। ਬੀਤੇ ਘੰਟਿਆਂ ਦੇ ਸਾਰੇ ਡਾਕਟਰੀ ਵੇਰਵਿਆਂ ਦੀ ਪੜਤਾਲ ਕੀਤੀ। ਦਿਲ ਦੀ ਧੜਕਣ ਵਾਲੇ ਨਕਸ਼ੇ ਉਤੇ ਨਜ਼ਰ ਮਾਰੀ। ਈ.ਈ.ਜੀ. ਦੇ ਨਿਸ਼ਾਨ ਨੂੰ ਧਿਆਨ ਨਾਲ ਦੇਖਿਆ। ਜੋੜ ਜਮ੍ਹਾਂ ਕਰਕੇ ਹਿਸਾਬ ਲਾਇਆ। ਜਲਦੀ ਜਲਦੀ ਕੀਤੇ ਇਹਨਾਂ ਸਾਰੇ ਕੰਮਾਂ ਸਦਕਾ ਮੇਰੇ ਕੰਨਾਂ ਦੇ ਪਿੱਛੇ ਇਕ ਦਰਦ ਜਿਹਾ ਮਹਿਸੂਸ ਹੋਣ ਲੱਗਾ। ਪਰ ਨਿਰਣਾ ਅਬਦਲ ਸੀ। ਇਕ ਇਕ ਪੱਲ, ਸੰਭਾਵਨਾਵਾਂ ਘਟਦੀਆਂ ਜਾ ਰਹੀਆਂ ਸਨ। ਮੈਂ ਮਾਯੂਸੀ ਨਾਲ ਸਿਰ ਮਾਰਿਆ। "ਮਾਫ ਕਰਨਾ, ਹਜ਼ੂਰ। ਜੇ ਤੁਸੀਂ ਹੁਕਮ ਦਿਓਗੇ ਤਾਂ ਮੈਂ ਅਪ੍ਰੇਸ਼ਨ ਕਰਾਂਗਾ। ਪਰ ਸੰਭਾਵਨਾ ਬਹੁਤ ਘੱਟ ਹੈ। ਏਨੀ ਘੱਟ ਕਿ ਤੁਸੀਂ ਬੁਰੀ ਤਰ੍ਹਾਂ, ਲੋੜੀਂਦੀ ਜਾਣਕਾਰੀ ਨਹੀਂ ਪ੍ਰਾਪਤ ਕਰ ਸਕੋਗੇ, ਤੇ ਵੱਡੀ ਗੱਲ, ਆਪਣਾ ਤੰਦਰੁਸਤ ਵਲੰਟੀਅਰ ਗੁਆ ਲਓਗੇ। ਫੈਸਲਾ ਤੁਹਾਡੇ ਉਤੇ ਹੈ, ਜਨਾਬ!"

ਮੁੱਖੀ ਲਾਗੇ ਪਈ ਕੁਰਸੀ ਵਿੱਚ ਢਹਿ ਪਿਆ। "ਨਹੀਂ, ਡਾਕਟਰ! ਮਿਹਰਬਾਨੀ ਕਰਕੇ, ਮੈਂ ਤੁਹਾਡੇ ਉਤੇ ਟੇਕ ਰੱਖੀ ਹੋਈ ਸੀ। ਤੁਹਾਡਾ ਕੁੱਲ ਤਜਰਬਾ, ਤੁਹਾਡੀ ਵਿਸ਼ੇਸ਼ ਸਿਖਲਾਈ, ਤੁਹਾਡਾ..."

"ਜੀ, ਜਨਾਬ! ਇਹ ਸਭ ਕੁਝ ਤਾਂ ਹੈ। ਪਰ... ਪਰ, ਮੈਂ ਰੱਬ ਨਹੀਂ।"

"ਫੇਰ, ਕੋਈ ਤ੍ਰੀਕਾ ਨਹੀਂ।"

"ਮਾਫ ਕਰਨਾ, ਜਨਾਬ? ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਮੈਂ ਤੁਹਾਡੀ ਜਾਣਨ–ਦੀ–ਲੋੜ ਦੀ ਸੂਚੀ ਵਿੱਚ ਨਹੀਂ। ਪਰ ਜੇ ਤੁਸੀਂ ਮੈਨੂੰ ਸਭ ਦੱਸ ਸਕੋ, ਤਾਂ ਹੋ ਸਕਦੈ ਮੈਂ ਕੋਈ ਹੱਲ ਲਭ ਲਵਾਂ। ਆਖਰ ਮੈਂ ਵੀ ਤਾਂ ਸੈਨਿਕ ਹਾਂ, ਮੈਨੂੰ ਇਸ ਦੇ ਜ਼ਾਬਤੇ ਦਾ ਪਤਾ ਹੈ। ਮੈਂ ਵੀ ਭੇਤ ਲੁਕਾ ਕੇ ਰਖ ਸਕਦਾ ਹਾਂ, ਜੇ..."

ਹਾਲਤ ਏਡੀ ਨਾਜ਼ੁਕ ਹੋਵੇਗੀ ਕਿ ਮੁੱਖੀ ਨੇ ਆਪਣਾ ਇਰਾਦਾ ਬਦਲ ਲਿਆ। ਇਸ ਲਈ ਉਹਨੇ ਸਭ ਕੁਝ ਮੈਨੂੰ ਦੱਸ ਦੇਣ ਦਾ ਫੈਸਲਾ ਕਰ ਲਿਆ। ਕਾਸ਼! ਉਹ ਏਨਾਂ ਨਰਮ ਨਾ ਪੈਂਦਾ। ਸਾਨੂੰ ਇਸ ਸੰਕਟ ਵਿਚ ਨਾ ਫਸਣਾ ਪੈਂਦਾ ਜਿਸ ਵਿਚ ਇਸ ਵੇਲੇ ਫਸੇ ਹੋਏ ਹਾਂ।

ਮੁਖੀ ਨੇ ਗੱਲ ਸ਼ੁਰੂ ਕੀਤੀ, "ਡਾਕਟਰ, ਇਹ ਨੌਜਵਾਨ.....ਕਪਤਾਨ ਸਦਾਸ਼ਿਵ ਗੋਖਲੇ। ਉਹ ਮੇਰਾ ਸਭ ਤੋਂ ਵਧੀਆ ਓਪਰੇਟਰ ਸੀ....ਹੈ....ਸੀ।"

ਮੁਖੀ ਤਣਾਓ ਸਦਕਾ ਬੌਖਲਾਇਆ ਹੋਇਆ ਸੀ। ਮੈਂ ਇਸ ਨੂੰ ਇਕ ਖਾਸ ਮਿਸ਼ਨ ਉਤੇ ਭੇਜਿਆ, ਬੇਹੱਦ ਖਤਰਨਾਕ ਮਿਸ਼ਨ ਉਤੇ....ਦੁਸ਼ਮਣ ਦੀ ਸਫਬੰਦੀ ਦੇ ਪਿਛਵਾੜੇ ਜਾ ਕੇ ਉਹਨਾਂ ਦੀਆਂ ਯੁਧ ਦੀਆਂ ਯੋਜਨਾਵਾਂ ਲਿਆਉਣਾ ਉਹਨਾਂ ਦਾ ਇਰਾਦਾ ਸਾਡੇ ਉਤੇ ਪਹਿਲਾਂ ਹਮਲਾ ਕਰਕੇ ਸਾਨੂੰ ਰੋਕਣ ਦਾ ਹੈ। ਸਾਡੇ ਆਵਾਜ਼ੋਂ ਤੇਜ਼ ਚਲਦੇ ਲੜਾਕੇ ਜਹਾਜ਼ ਅਜੇ ਅਪੜੇ ਨਹੀਂ। ਅਸੀਂ ਕੁਝ ਵਕਤ ਹਾਸਲ ਕਰਨਾ ਚਾਹੁੰਦੇ ਹਾਂ, ਮੇਰਾ ਯਕੀਨ ਹੈ ਕਿ ਲੜਾਈ ਦਾ ਨਤੀਜਾ ਇਸ ਮੁਢਲੀ ਝੜਪ ਉਤੇ ਨਿਰਭਰ ਕਰਦਾ ਹੈ, ਇਸ ਕਰਕੇ ਸਾਨੂੰ ਇਹ ਸਾਰੀ ਜਾਣਕਾਰੀ ਚਾਹੀਦੀ ਹੈ। ਇਸ ਦੇ ਨਾਲ ਹੀ, ਜੇ ਅਸੀਂ ਉਹਨਾਂ ਦੀਆਂ ਜੰਗੀ ਯੋਜਨਾਵਾਂ ਦੇ ਪੱਕੇ ਸਬੂਤ ਦੁਸ਼ਮਣ ਦੇ ਮੂੰਹ ਉਤੇ ਮਾਰੀਏ, ਤਾਂ ਅਸੀਂ ਕੂਟਨੀਤੀ ਦੇ ਮੁਹਾਜ਼ ਉਤੇ ਉਹਨਾਂ ਦੇ ਉਤੇ ਹੱਥ ਰਖ ਸਕਦੇ ਹਾਂ ਅਤੇ ਉਥੇ ਵੀ ਲੜਾਈ ਜਿੱਤ ਸਕਦੇ ਹਾਂ। ਇਹ ਵੀ ਹੋ ਸਕਦੈ ਕਿ ਅਸੀਂ ਜੰਗ ਹੋਣੋ ਹੀ ਰੋਕ ਸਕੀਏ। ਸਦਾਸ਼ਿਵ ਉਹਦਾ ਸੰਕੇਤਕ ਨਾਂ ਭਾਊਸਾਹਿਬ ਸੀ–ਇਸ ਨਾਜ਼ਕ ਮਿਸ਼ਨ ਉਤੇ

ਸੀ। ਉਹਨੂੰ ਸਿਖਰ ਦੀ ਸਫਲਤਾ ਮਿਲੀ ਅਤੇ ਉਹਨਾਂ ਤਾ ਸਾਨੂੰ "ਜ਼ਿੰਦਾਬਾਦ" ਦਾ ਰੇਡੀਓ ਰਾਹੀਂ ਸੁਨੇਹਾ ਵੀ ਭੇਜ ਦਿੱਤਾ ਸੀ। ਉਹ ਪਿਛੇ ਮੁੜ ਪਿਆ ਸੀ ਅਤੇ ਅਸੀਂ ਬੇਸਬਰੀ ਨਾਲ ਉਹਦੀ ਉਡੀਕ ਕਰ ਰਹੇ ਸਾਂ। ਜਾਪਦਾ ਹੈ ਕਿ ਆਖਰੀ ਘੜੀ ਉਸ ਦਾ ਭੇਤ ਖੁੱਲ੍ਹ ਗਿਆ। ਉਸਨੂੰ ਇਸ ਹਾਲਤ ਵਿਚ ਸੀਮਾ ਤੇ ਪਾਰ ਇਧਰ ਸੁੱਟ ਦਿੱਤਾ ਗਿਆ। ਮੇਰਾ ਪੱਕਾ ਯਕੀਨ ਹੈ, ਉਹਨਾਂ ਸਮਝਿਆ ਕਿ ਇਹ ਮਰ ਗਿਆ ਸੀ। ਉਸ ਨੂੰ ਇਥੇ ਲਿਆਉਂਦੇ ਹੋਏ ਅਸੀਂ ਵੀ ਉਹਦੀ ਆਸ ਲਾਹ ਬੈਠੇ ਸਾਂ। ਉਸ ਦਾ ਦਿਲ ਬਹੁਤ ਆਹਿਸਤਾ ਧੜਕ ਰਿਹਾ ਸੀ, ਧੜਕਣ ਸੁਣਾਈ ਨਹੀਂ ਸੀ ਦੇਂਦੀ। ਹੁਣ ਤਾਂ ਉਹ ਗੱਲ ਵੀ ਨਹੀਂ ਰਹੀ। ਇਹ ਬੜਾ ਭਾਰੀ ਨੁਕਸਾਨ ਹੈ। ਮੈਂ ਇਸ ਜਵਾਨ ਨੂੰ ਦਿਲੋਂ ਪਸੰਦ ਕਰਦਾ ਸਾਂ। ਪਰ ਵਧੇਰੇ ਅਹਿਮ ਚੀਜ਼ ਉਹ ਜਾਣਕਾਰੀ ਹੈ ਜਿਹੜੀ ਇਸ ਦੇ ਦਿਮਾਗ ਵਿਚ ਸਾਂਭੀ ਪਈ ਹੈ। ਉਹ ਹੋਰ ਕਿਤੋਂ ਨਹੀਂ ਮਿਲੇਗੀ। ਹੋਰ ਵੀ ਮਾੜੀ ਗੱਲ ਇਹ ਕਿ ਦੁਸ਼ਮਣ ਚੌਕਸ ਹੋ ਗਿਆ ਹੈ। ਉਹਨਾਂ ਨੇ ਆਪਣੀਆਂ ਯੋਜਨਾਵਾਂ ਵਿਚ ਫੈਰ–ਬਦਲ ਕਰ ਲਿਆ ਹੋਵੇਗਾ। ਅਸੀਂ ਇਸਦੀ ਥਾਂ ਹੁਣ ਹੋਰ ਕਿਸੇ ਨੂੰ ਭੇਜ ਨਹੀਂ ਸਕਦੇ। ਪੂਰੀ ਤਰ੍ਹਾਂ ਅਸਫਲ ਹੋ ਗਿਆ ਇਹ ਮਿਸ਼ਨ। ਤੇ ਜੇ ਇਸ ਕਾਰਨ ਅਸੀਂ ਲੜਾਈ ਹਾਰ ਗਏ....."

ਮੁਖੀ ਦਾ ਗੱਚ ਭਰ ਆਇਆ। ਉਹ ਅਤਿਅੰਤ ਭਾਵੁਕ ਹੋ ਗਿਆ ਸੀ।

ਕੁਝ ਚਿਰ ਲਈ ਪੂਰਨ ਚੁੱਪ ਛਾਈ ਰਹੀ। ਤੁਸੀਂ ਸੁਣਿਆ ਹੋਵੇਗਾ ਜਿਵੇਂ ਮੁਹਾਵਰਾ ਹੈ, ਸਾਹ ਦੀ ਆਵਾਜ਼ ਵੀ ਸੁਣਾਈ ਦੇਂਦੀ ਸੀ।

ਬਸ ਏਹੋ ਪਲ ਸੀ। ਮੈਂ ਨਿਸਚਾ ਲਿਆ। ਏਹੋ ਘੜੀ ਸੀ ਜਦੋਂ ਮੈਨੂੰ ਖਿਆਲ ਸੁੱਝਾ। ਇਕ ਝਟਕਾ ਜਿਹਾ ਆਇਆ ਜਿਵੇਂ ਮੇਰੇ ਪੈਰਾਂ ਹੇਠ ਕੋਈ ਸੁਰੰਗ ਫਟੀ ਹੋਵੇ। ਮੈਂ ਇਸ ਖਿਆਲ ਨੂੰ ਮਨੋਂ ਕੱਢਣ ਦਾ ਜਤਨ ਕੀਤਾ। ਪਰ ਸੰਭਾਵਨਾਵਾਂ, ਵੰਗਾਰ, ਮਹਿਜ ਇਕ ਮੌਕਾ ਜਿਹੜਾ ਮੈਨੂੰ ਮਿਲ ਰਿਹਾ ਸੀ, ਮੈਨੂੰ ਉਕਸਾ ਰਿਹਾ ਸੀ।

"ਜਨਾਬ!" ਮੈਂ ਪੁੱਛਿਆ। "ਕੀ ਇਹ ਮੁਮਕਿਨ ਹੈ ਕਿ ਸਦਾਸ਼ਿਵ ਨੇ ਉਹ ਸੂਚਨਾ ਕਿਤੇ ਸਾਂਭ ਰੱਖੀ ਹੋਵੇ? ਭਾਵੇਂ ਸੰਕੇਤ ਭਾਸ਼ਾ ਵਿਚ ਹੀ।"

"ਨਾ ਮੁਮਕਿਨ। ਸੋਚਿਆ ਹੀ ਨਹੀਂ ਜਾ ਸਕਦਾ। ਅਜਿਹੀ ਬੱਜਰ ਗ਼ਲਤੀ ਕੋਈ ਨਹੀਂ ਕਰ ਸਕਦਾ। ਸਦਾਸ਼ਿਵ ਤਾਂ ਨਿਸਚੇ ਹੀ ਨਹੀਂ। ਉਹ ਸੂਚਨਾ ਉਹਦੇ ਆਪਣੇ ਹੀ ਕੋਲ ਹੈ, ਉਹਦੇ ਦਿਮਾਗ਼ ਵਿਚ ਸੁਰੱਖਿਅਤ।"

"ਜੇ ਇਹ ਗੱਲ ਹੈ ਤਾ ਜਨਾਬ, ਮੈਨੂੰ ਇਕ ਵਿਚਾਰ ਸੁਝਾ ਹੈ। ਦੇਖੋ ਭਲਾ ਤੁਸੀਂ ਕਿਵੇਂ ਸਮਝਦੇ ਹੋ। ਜੇ ਗੱਲ ਬਣ ਗਈ ਤਾਂ ਸੂਚਨਾ ਤੁਹਾਨੂੰ ਮਿਲ ਜਾਏਗੀ। ਸਦਾਸ਼ਿਵ ਦੀ ਕੁਰਬਾਨੀ ਵਿਅਰਥ ਨਹੀਂ ਜਾਵੇਗੀ। ਮੈਨੂੰ ਉਸ ਵਲੰਟੀਅਰ ਦੀ ਅਵੱਸ਼ ਲੋੜ ਪਵੇਗੀ ਜਿਸ ਬਾਰੇ ਤੁਸੀਂ ਇਕਰਾਰ ਕੀਤਾ ਹੈ ਪਰ ਉਸ ਦੀ ਕੁਰਬਾਨੀ ਨਹੀਂ ਦੇਣੀ ਪਵੇਗੀ।"

"ਬੋਲੋ! ਗੱਲ ਦੱਸੋ। ਜਲਦੀ, ਏਧਰ ਓਧਰ ਦੀਆਂ ਨਾ ਮਾਰੋ।"

"ਪਰ ਇਸ ਬਾਰੇ ਮੈਂ ਖ਼ਬਰਦਾਰ ਕਰ ਦੇਵਾਂ, ਜਨਾਬ! ਅਜੇ ਇਹ ਤਜਰਬਾ ਹੋਇਆ ਨਹੀਂ। ਹਨੇਰੇ ਵਿਚ ਤੀਰ ਮਾਰਨ ਵਾਲੀ ਗੱਲ ਏ। ਕਾਮਯਾਬੀ ਦੀ ਕੋਈ ਗਰੰਟੀ ਨਹੀਂ। ਤਾਂ ਵੀ...."

"ਇਹ ਫੈਸਲਾ ਮੈਂ ਕਰਾਂਗਾ। ਜਲਦੀ ਬੋਲੋ, ਗੱਲ ਦੱਸੋ।"

"ਜਨਾਬ, ਭਾਵੇਂ ਮੈਂ ਸਰਜਨ ਹਾਂ, ਦਿਲ ਬਦਲੀ ਕਰਨ ਦਾ ਮਾਹਿਰ, ਜਿਸ ਨਾਲ ਮੈਨੂੰ ਪਹਿਲਾ ਪ੍ਰੇਮ ਹੈ, ਉਹ ਹਮੇਸ਼ਾ ਤੰਤੂ–ਕ੍ਰਿਆ–ਵਿਗਿਆਨ ਰਿਹਾ ਹੈ, ਮੈਂ ਇਸ ਪਾਸੇ ਪ੍ਰਗਤੀ ਨਾਲ

ਕਦਮ ਮਿਲਾ ਕੇ ਚਲਿਆ ਹਾਂ। ਕਿਸੇ ਵੇਲੇ ਕੋਈ ਖੋਜ ਦਾ ਕੰਮ ਵੀ ਕਰ ਲੈਂਦਾ ਹਾਂ।"

"ਮਤਲਬ ਦੀ ਗੱਲ ਕਰੋ ਮੇਰੇ ਦੋਸਤ....ਬੋਲੋ।"

"ਹਜ਼ੂਰ, ਮੈਕ–ਕੋਨਲ ਨਾਂ ਦੇ ਇਕ ਬੰਦੇ ਨੇ ਕੱਦੂ–ਕੀੜਿਆਂ ਦਾ ਇਕ ਦਿਲਚਸਪ ਤਜਰਬਾ ਕੀਤਾ ਸੀ ਅਤੇ ਹੰਗਰੀ ਦੇ ਇਕ ਪਰਵਾਸੀ ਵਿਗਿਆਨੀ, ਉਂਗਾਰ ਨੇ ਇਸ ਨੂੰ ਕੁਤਰਨ ਵਾਲੇ ਕੀੜਿਆਂ ਤੱਕ ਵਿਸਥਾਰ ਦਿੱਤਾ। ਠੀਕ ਠੀਕ ਸ਼ਬਦਾਂ ਵਿਚ ਉਸ ਨੇ ਚੂਹਿਆਂ ਉੱਤੇ ਤਜਰਬਾ ਕੀਤਾ। ਅਤੇ ਸਰੀਰ–ਵਿਗਿਆਨ ਦੇ ਨੁਕਤੇ ਤੋਂ ਚੂਹੇ ਤੇ ਮਨੁੱਖ ਬਹੁਤ ਮੇਲ ਖਾਂਦੇ ਹਨ। ਇਹੀ ਕਾਰਨ ਹੈ ਕਿ ਇਹਨਾਂ ਚੂਹਿਆਂ ਉੱਤੇ ਕੀਤੇ ਤਜਰਬਿਆਂ ਨੂੰ ਤਕਰੀਬਨ ਸਦਾ ਹੀ ਸਾਡੇ ਤੱਕ ਮਨੁੱਖਾਂ ਤੱਕ, ਵਿਸਥਾਰ ਦਿੱਤਾ ਜਾ ਸਕਦਾ ਹੈ।

"ਇਸ ਗੱਲ ਦਾ ਸਭ ਨੂੰ ਪਤਾ ਹੈ ਕਿ ਚੂਹੇ ਆਮ ਕਰਕੇ ਹਨੇਰਾ ਪਸੰਦ ਕਰਦੇ ਹਨ। ਉਹ ਚਾਨਣ ਤੋਂ ਤ੍ਰਹਿੰਦੇ ਹਨ। ਮਿਸਾਲ ਵਾਸਤੇ ਘਰਾਂ ਵਿਚ ਤੁਰੇ ਫਿਰਨ ਵਾਲੇ ਚੂਹੇ। ਦਿਨ ਵੇਲੇ ਉਹ ਤੁਹਾਨੂੰ ਘਟ ਵਧ ਹੀ ਦਿਖਾਈ ਦੇਣਗੇ। ਰਾਤ ਪੈਂਦੀ ਹੈ ਤਾਂ ਕਹਾਣੀ ਹੋਰ ਹੋ ਜਾਂਦੀ ਹੈ। ਉਦੋਂ ਚੂਹਾ ਬਾਦਸ਼ਾਹ ਹੁੰਦਾ ਹੈ। ਇਧਰ ਉਧਰ ਟਪਦਾ ਫਿਰਦਾ ਹੈ। ਦਿਨ ਵੇਲੇ ਉਹ ਹਨੇਰੀਆਂ ਨੁਕਰਾਂ ਵਿੱਚ, ਜਾਂ ਖੁਡਾਂ ਵਿਚ ਲੁਕਦੇ ਫਿਰਦੇ ਹਨ। ਹੰਗਰੀ ਦੇ ਵਿਗਿਆਨੀ ਨੇ ਇਹਨਾਂ ਲਛਣਾਂ ਬਾਰੇ ਹੀ ਆਪਣਾ ਤਜਰਬਾ ਕੀਤਾ ਸੀ।

"ਉਸ ਨੇ ਇਕ ਪਿੰਜਰਾ ਬਣਾਇਆ ਜਿਹੜਾ ਦੋ ਹਿਸਿਆਂ ਵਿਚ ਵੰਡਿਆ ਹੋਇਆ ਸੀ। ਇਕ ਪਾਸਾ ਜਗਮਗ ਕਰਦਾ ਸੀ ਤੇ ਦੂਜਾ ਪਾਲਾ ਬਿਲਕੁਲ ਹਨੇਰਾ। ਇਸ ਵਿਚ ਉਸ ਨੇ ਕੁਝ ਚੂਹੇ ਰੱਖੇ। ਖਾਣ ਪੀਣ ਦੀਆਂ ਚੀਜ਼ਾ ਚਾਨਣੇ ਪਾਸੇ ਰੱਖੀਆਂ ਗਈਆਂ। ਉਹ ਚਾਨਣੇ ਪਾਸੇ ਧਾਵਾ ਬੋਲ ਕੇ, ਚੀਜ਼ਾਂ ਨਾਲ ਮੂਹ ਭਰ ਲੈਂਦੇ ਤੇ ਹਨੇਰੇ ਪਾਸੇ ਦੌੜ ਜਾਂਦੇ। ਇਸ ਵਾਸਤੇ ਉਂਗਾਰ ਨੇ ਪਿੰਜਰੇ ਦੇ ਹਨੇਰੇ ਪਾਸੇ ਬਿਜਲੀ ਦੇ ਕਰੰਟ ਵਾਲੀ ਇਕ ਤਾਰ ਜੋੜ ਦਿੱਤੀ। ਉਹਦਾ ਮਤਲਬ ਸੀ ਕਿ ਚੂਹਾ ਜਿਉਂ ਹੀ ਉਸ ਪਾਸੇ ਜਾਵੇ ਉਸ ਨੂੰ ਇਕ ਝਟਕਾ ਲੱਗੇ। ਏਨਾ ਜ਼ਿਆਦਾ ਨਹੀਂ ਕਿ ਉਹ ਲੰਗੜਾ ਲੂਲ੍ਹਾ ਹੋ ਜਾਏ ਜਾਂ ਮਰ ਹੀ ਜਾਵੇ। ਐਸਾ ਝਟਕਾ ਕਿ ਜਿਸ ਨਾਲ ਉਹ ਡਰ ਜਾਵੇ ਤੇ ਫੋਰਨ ਦੌੜ ਕੇ ਫੇਰ ਚਾਨਣੇ ਪਾਸੇ ਆ ਜਾਵੇ। ਕੁਝ ਚਿਰ ਇਸ ਤਰ੍ਹਾਂ ਹੁੰਦਾ ਰਿਹਾ। ਅਖੀਰ ਚੂਹਿਆਂ ਨੇ ਇਕ ਸਬਕ ਸਿਖ ਲਿਆ। ਉਹ ਹਨੇਰੇ ਤੋਂ ਡਰਨ ਲੱਗ ਪਏ। ਜਦੋਂ ਬਿਜਲੀ ਦੀ ਤਾਰ ਲਾਹ ਵੀ ਦਿੱਤੀ ਗਈ ਤਾਂ ਵੀ ਉਹ ਚਾਨਣੇ ਪਾਸੇ ਨੂੰ ਹੀ ਪਹਿਲ ਦੇਣ ਲੱਗ ਪਏ। ਅਸਲ ਵਿੱਚ ਪੱਕੇ ਪ੍ਰਮਾਣ ਲਈ, ਉਂਗਾਰ ਨੇ ਖਾਣ ਪੀਣ ਦੀਆਂ ਚੀਜ਼ਾਂ ਹਨੇਰੇ ਪਾਸੇ ਰੱਖ ਦਿੱਤੀਆਂ। ਪਰ ਚੂਹੇ ਇਹਨਾਂ ਨੂੰ ਚੁਕ ਕੇ ਚਾਨਣੇ ਪਾਸੇ ਆ ਜਾਂਦੇ।

"ਇਕ ਵਾਰ ਜਦੋਂ ਉਸ ਨੂੰ ਪੱਕਾ ਯਕੀਨ ਹੋ ਗਿਆ ਕਿ ਚੂਹਿਆਂ ਦੇ ਦਿਮਾਗ਼ ਵਿਚ ਹਨੇਰੇ ਦਾ ਡਰ ਪੱਕੀ ਤਰ੍ਹਾਂ ਘਰ ਕਰ ਗਿਆ ਹੈ, ਉਂਗਾਰ ਨੇ ਤਜਰਬੇ ਦਾ ਅਗਲਾ ਪੜਾਅ ਆਰੰਭਿਆ। ਉਸ ਵੇਲੇ ਵਿਗਿਆਨੀਆਂ ਦੀ ਇਹ ਮਨੌਤ ਸੀ ਕਿ ਲੰਮੇ ਸਮੇਂ ਦੀ ਯਾਦ ਦਿਮਾਗ਼ ਦੇ ਇਕ ਪਾਸੇ ਹਿੱਸੇ ਵਿਚ ਟਿਕੀ ਰਹਿੰਦੀ ਹੈ ਅਤੇ ਨਿਊਕੀਅਕ ਏਸਿਡ ਆਰ.ਐਨ.ਏ. ਦੇ ਅਣੂਆਂ ਵਿਚ ਰਸਾਇਣੀ ਰੂਪ ਧਾਰ ਕੇ ਜਮ੍ਹਾ ਰਹਿਦੀ ਹੈ। ਉਂਗਾਰ ਨੇ ਉਹ ਚੂਹੇ ਮਾਰੇ ਜਿਨ੍ਹਾਂ ਦੇ ਦਿਮਾਗ ਵਿਚ ਹਨੇਰੇ ਦਾ ਭੈ ਭਰ ਗਿਆ ਸੀ। ਚੀਰਫਾੜ ਕਰਕੇ ਉਹਨਾਂ ਦਾ ਦਿਮਾਗ਼ ਕੱਢਿਆ, ਯਾਦ ਸਾਂਭਣ ਵਾਲੇ ਹਿਸਿਆਂ ਵਿਚੋਂ ਆਰ.ਐਨ.ਏ. ਕੱਢਿਆ ਅਤੇ ਇਸ ਨੂੰ ਟੀਕੇ ਰਾਹੀਂ ਅਣਸਿਖੇ ਜਿਊਂਦੇ ਚੂਹਿਆਂ ਦੇ ਅੰਦਰ ਭੇਜ ਦਿੱਤਾ। ਜਦ ਉਸ ਵੇਖਿਆ ਕਿ ਇਹ ਚੂਹੇ ਵੀ ਹਨੇਰੇ ਤੋਂ ਭੈ ਖਾਣ ਲੱਗ ਪਏ ਹਨ ਤਾਂ ਉਹਨੂੰ ਬੜੀ ਤਸੱਲੀ ਹੋਈ। ਇਹ ਮਨੌਤ ਕਿ ਯਾਦ ਆਰ.ਐਨ.ਏ. ਵਿਚ ਟਿਕੀ ਰਹਿੰਦੀ ਹੈ, ਪ੍ਰਮਾਣਿਤ ਹੋ ਗਈ। ਕੁਦਰਤੀ ਹੀ, ਫੇਰ ਹੋਰ ਤਜਰਬੇ

ਵੀ ਕੀਤੇ ਗਏ, ਅੱਜ ਵੀ ਕੀਤੇ ਜਾ ਰਹੇ ਹਨ ਕਿਉਂਕਿ ਇਸ ਸਿਧਾਂਤ ਨੂੰ ਨਿਗਰ ਆਧਾਰ ਮਿਲ ਗਿਆ ਹੈ।"

"ਮੈਨੂੰ ਜਾਣਕਾਰੀ ਦੇਣ ਲਈ, ਡਾਕਟਰ, ਸ਼ੁਕਰੀਆ।" ਮੁਖੀ ਨੇ ਸਪਸ਼ਟ ਵਿਅੰਗ ਨਾਲ ਇਹ ਸ਼ਬਦ ਆਖੇ। "ਪਰ ਰੱਬ ਦੇ ਵਾਸਤੇ ਇਹ ਤਾਂ ਦੱਸੋ ਕਿ ਸਾਡੇ ਸਾਮ੍ਹਣੇ ਜਿਹੜਾ ਮਸਲਾ ਖੜਾ ਹੈ, ਉਹਦੇ ਨਾਲ ਇਸਦਾ ਕੀ ਵਾਸਤਾ?"

"ਮੈਂ ਇਸ ਪਾਸੇ ਵੱਲ ਆ ਰਿਹਾ ਆਂ, ਜਨਾਬ। ਇਸੇ ਕਾਰਨ ਤਾਂ ਮੈਂ ਤੁਹਾਨੂੰ ਘੜੀ ਕੁ ਪਹਿਲਾਂ ਪੁੱਛਿਆ ਸੀ ਕਿ ਇਹ ਸੰਭਾਵਨਾ ਹੋ ਸਕਦੀ ਏ ਜੇ ਸਦਾਸ਼ਿਵ ਨੇ ਆਪਣੀ ਸਾਰੀ ਜਾਣਕਾਰੀ ਕਿਤੇ ਨਾ ਕਿਤੇ ਸਾਂਭ ਰਖੀ ਹੋਵੇ। ਕਿਉਂਕਿ ਉਸ ਨੇ ਇੰਜ ਨਹੀਂ ਕੀਤਾ, ਇਸ ਲਈ ਜ਼ਰੂਰੀ ਹੈ ਕਿ ਸਦਾਸ਼ਿਵ ਨੇ ਆਪਣੇ ਚੇਤੇ ਵਿਚ ਉਸ ਨੂੰ ਸਾਂਭ ਰਖਿਆ ਹੋਵੇ ਜਿਸ ਤਰ੍ਹਾਂ, ਚੂਹਿਆਂ ਨੇ ਸਾਂਭੀ ਹੋਈ ਸੀ। ਹੁਣ ਜੇ ਮੈਂ ਉਹਦੇ ਦਿਮਾਗ਼ ਦੇ ਚੇਤਾ–ਸਾਂਭਣ ਵਾਲੇ ਹਿੱਸੇ ਵਿਚੋਂ ਆਰ.ਐਨ.ਏ. ਕੱਢ ਲਵਾਂ ਤੇ ਟੀਕਾ ਲਾ ਕੇ ਕਿਸੇ ਹੋਰ ਬੰਦੇ ਦੇ ਦਿਮਾਗ਼ ਵਿਚ ਪਾ ਦੇਵਾਂ, ਤਾਂ ਉਹ ਇਸ ਰਸਾਇਣੀ ਭਾਸ਼ਾ ਦਾ ਉਸ ਭਾਸ਼ਾ ਵਿਚ ਅਨੁਵਾਦ ਕਰ ਦੇਵੇਗਾ ਜਿਸ ਨੂੰ ਅਸੀਂ ਸੌਖਿਆਂ ਹੀ ਸਮਝ ਸਕਦੇ ਹਾਂ। ਬਿਲਕੁਲ ਇਕ ਟੇਪਰਿਕਾਰਡਰ ਵਾਂਗ ਜਿਹੜਾ ਟੇਪ ਉਤੇ ਸੰਗੀਤ ਸੰਭਾਲ ਲੈਂਦਾ ਹੈ ਅਤੇ ਜਦ ਕੈਸਟ ਚਲਾਈ ਜਾਂਦੀ ਹੈ ਤਾਂ ਅਸਲ ਸੰਗੀਤ ਦੀ ਧੁਨ ਨਿਕਲ ਆਉਂਦੀ ਹੈ। ਰਿਕਾਰਡਰ ਭਾਵੇਂ ਅਸੀਂ ਕੋਈ ਵੀ ਲੈ ਲਈਏ, ਪਰ ਲੋੜ ਇਕ ਨਵੇਂ ਦਿਮਾਗ਼ ਦੀ ਹੈ, ਇਕ ਵਲੰਟੀਅਰ ਦੀ। ਹੁਣ ਤੁਸੀਂ ਸਮਝ ਗਏ ਕਿ ਕਿਉਂ..."

"ਸ਼ਾਬਾਸ਼! ਬਹੁਤ ਖ਼ੂਬ!" ਉਤਸਕਤਾ ਨਾਲ ਮੁਖੀ ਨੇ ਮੈਨੂੰ ਬਾਹਵਾਂ ਵਿਚ ਨਪੀੜ ਲਿਆ।" ਕਮਾਲ ਏ, ਡਾਕਟਰ ਕਮਾਲ!"

"ਠਹਿਰ ਜਾਓ! ਠਹਿਰ ਤਾਂ ਜਾਓ।" ਮੈਂ ਉਸ ਦੇ ਉਤਸਾਹ ਨੂੰ ਮੱਠਾ ਕਰਨ ਦੀ ਕੋਸ਼ਿਸ਼ ਕੀਤੀ। "ਜਦ ਮੈਂ ਦੱਸ ਰਿਹਾ ਸਾਂ ਤਾਂ ਗੱਲ ਬੜੀ ਸਿੱਧੀ ਜਿਹੀ ਲੱਗੀ ਹੋਵੇਗੀ। ਪਰ ਇਹ ਤਜਰਬਾ ਹੋਵੇਗਾ ਜੋਖੋਂ ਵਾਲੀ ਗੱਲ। ਸਫਲਤਾ ਦੀ ਗਰੰਟੀ ਨਹੀਂ। ਕਿਸੇ ਨੇ ਪਹਿਲਾਂ ਇੰਜ ਕੀਤਾ ਨਹੀਂ। ਹੋਸ਼ ਵਾਲਾ ਆਦਮੀ ਕਦੇ ਕਰੇਗਾ ਵੀ ਨਹੀਂ। ਮੈਂ ਵੀ ਨਹੀਂ ਕਰਾਂਗਾ, ਕਿਉਂਕਿ ਮਨੁੱਖਾਂ ਉਤੇ ਤਜਰਬੇ ਕਰਨ ਉਤੇ ਬਹੁਤ ਸਾਰੀਆਂ ਪਾਬੰਦੀਆਂ ਨੇ, ਅਤੇ ਠੀਕ ਹੀ ਨੇ। ਅਜਿਹਾ ਤਜਰਬਾ ਕਰਕੇ ਮੈਂ ਮੁਜਰਮ ਗਰਦਾਨਿਆਂ ਜਾਵਾਂਗਾ। ਪਰ ਤੁਹਾਨੂੰ ਅਜਿਹੀਆਂ ਨੈਤਿਕ ਬਰੀਕੀਆਂ ਦੀ ਕੋਈ ਪ੍ਰਵਾਹ ਨਹੀਂ, ਤੇ ਤੁਸੀਂ ਇਸ ਨੂੰ ਗੁਪਤ ਵੀ ਰੱਖੋਗੇ। ਇਸ ਵਾਸਤੇ ਮੈਂ ਇੰਜ ਕਰਨ ਨੂੰ ਤਿਆਰ ਹੋ ਗਿਆ ਹਾਂ। ਤਾਂ ਵੀ ਮੈਂ ਇਸ ਦੇ ਸਿਟਿਆਂ ਬਾਰੇ ਸੁਚੇਤ ਕਰਨਾ ਚਾਹੁੰਦਾ ਹਾਂ।"

"ਮੈਂ ਪੂਰੀ ਜ਼ਿੰਮੇਵਾਰੀ ਲੈਂਦਾ ਆਂ। ਤੁਸੀਂ ਕਰੋ ਆਪਣਾ ਕੰਮ। ਬਸ ਮੈਨੂੰ ਇਹ ਦੱਸੋ ਕਿ ਤੁਹਾਨੂੰ ਲੋੜ ਕਿਸ ਚੀਜ਼ ਦੀ ਹੈ।"

"ਸੁਣੋ! ਵਲੰਟੀਅਰ ਨੌਜਵਾਨ ਹੋਵੇ ਅਤੇ ਤੰਦਰੁਸਤ। ਚੰਗਾ ਹੋਵੇ ਜੇ ਉਹ ਵਿਆਹਿਆ ਨਾ ਹੋਵੇ। ਤਾਂ ਜੋ ਕੁਈ ਗੜਬੜ ਹੋ ਜਾਣ ਦੀ ਹਾਲਤ ਵਿਚ ਉਸ ਨੂੰ ਆਪਣੀ ਬੀਵੀ ਦਾ ਸਾਮ੍ਹਣਾ ਨਾ ਕਰਨਾ ਪਵੇ।"

ਲਾਲੀ ਦੇ ਜਨਮ ਦਿਨ ਦੀ ਯਾਦ ਮੇਰੇ ਦਿਮਾਗ਼ ਦੀ ਕਿਸੇ ਹਨੇਰੀ ਨੁਕਰ ਵਿਚ ਲੁਕੀ ਬੈਠੀ ਹੋਵੇਗੀ।

ਉਸ ਤੋਂ ਬਾਦ ਅਸੀਂ ਵਕਤ ਨਹੀਂ ਜ਼ਾਇਆ ਕੀਤਾ। ਸਭ ਕੁਝ ਮੇਰੇ ਕੰਟਰੋਲ ਵਿਚ ਸੀ। ਭਾਵੇਂ ਇਸ ਮਾਮਲੇ ਵਿਚ ਮਰੀਜ਼ ਦੀ ਅਪ੍ਰੇਸ਼ਨ ਮਗਰੋਂ ਦੀ ਸਿਹਤ ਦੀ ਕੋਈ ਚਿੰਤਾ ਨਹੀਂ ਸੀ

ਤਾਂ ਵੀ ਅਪ੍ਰੇਸ਼ਨ ਤਾਂ ਪੂਰੀ ਸਾਵਧਾਨ ਨਾਲ, ਪੂਰੀ ਪ੍ਰਬੀਨਤਾ ਨਾਲ ਕੀਤਾ ਜਾਣਾ ਜ਼ਰੂਰੀ ਸੀ।

ਫੇਰ, ਮਿਤਰ, ਸਭ ਕੁਝ ਠੀਕ ਠਾਕ ਹੋ ਗਿਆ? ਮਿਹਰ ਰੱਬ ਦੀ, ਸਦਾਸ਼ਿਵ ਦੇ ਦਿਮਾਗ਼ ਵਿਚ ਆਰ.ਐਨ.ਏ. ਕੱਢਣਾ ਉੱਕਾ ਹੀ ਕੋਈ ਸਮੱਸਿਆ ਨਹੀਂ ਸੀ। ਮੁਖੀ ਦਾ ਲਿਆਂਦਾ ਵਲੰਟੀਅਰ, ਵਿਸਵਾਨਾਥ ਕਰਾਂਡੇ, ਘੋੜੇ ਵਰਗਾ, ਹੱਟਾ-ਕੱਟਾ ਨੌਜਵਾਨ ਸੀ। ਮੈਂ ਇਸ ਉਤੇ ਅੜਿਆ ਰਿਹਾ ਸਾਂ ਕਿ ਵਲੰਟੀਅਰ ਦੀ ਜ਼ਬਾਨ ਉਹੋ ਹੋਵੇ ਜਿਹੜੀ ਸਦਾਸ਼ਿਵ ਦੀ ਸੀ। ਜੇ ਜ਼ਬਾਨਾਂ ਘੁਲ-ਮਿਲ ਜਾਂਦੀਆਂ ਤਾਂ ਹੋਰ ਗੜਬੜ ਹੋ ਜਾਣੀ ਸੀ। ਸਦਾਸ਼ਿਵ ਦੇ ਦਿਮਾਗ਼ ਵਿਚੋਂ ਕੱਢਿਆ ਮੁਆਦ ਟੀਕਾ ਲਾ ਕੇ ਉਹਦੇ ਅੰਦਰ ਕੀਤਾ। ਅਗਲੇ ਦਿਨ ਇਸ ਦੇ ਅਸਰ ਦੀਆਂ ਪਹਿਲੀਆਂ ਮਧਮ ਘੰਟੀਆਂ ਖੜਕ ਗਈਆਂ।

ਅਸੀਂ ਦੋ ਕੁ ਦਿਨ ਹੋਰ ਲੰਘ ਜਾਣ ਦਿਤੇ ਅਤੇ ਫੇਰ ਟੇਪ-ਰਿਕਾਰਡਰ ਲੈ ਕੇ ਬਹਿ ਗਏ। ਮੈਂ ਉਸ ਦੀ ਸਰੀਰ-ਵਿਗਿਆਨਕ ਕਿਰਿਆ ਦੀ ਪਰਖ ਕਰਦਾ ਰਿਹਾ ਅਤੇ ਮੁੱਖੀ ਨੇ ਆਪਣੀ ਪੁਛ-ਪੜਤਾਲ ਸ਼ੁਰੂ ਕਰ ਲਈ। ਉਸ ਨੇ ਉਹਨੂੰ ਦੋ-ਟੂਕ ਸਵਾਲ ਪੁੱਛੇ, ਸੁਝਾਊ ਪ੍ਰਸ਼ਨ, ਉਹਦੀ ਸਨਾਕਤ ਨੂੰ ਜਾਣਨ ਲਈ ਚਲਾਕੀ ਭਰੇ, ਗੁੱਝੇ ਸੰਕੇਤਾਂ ਬਾਰੇ ਪੁੱਛਿਆ ਜਿਹੜੇ ਸਦਾਸ਼ਿਵ ਹੀ ਜਾਣਦਾ ਸੀ। ਮੁਕਦੀ ਗੱਲ, ਉਸ ਨੇ ਇਸ ਗੱਲ ਨੂੰ ਯਕੀਨੀ ਬਣਾਇਆ ਕਿ ਜਿਹੜਾ ਸੰਦੇਸ਼ ਵਿਸ਼ਵਾਨਾਥ ਦੇ ਰਿਹਾ ਸੀ, ਉਹੀ ਅਸਲੀ ਸੰਦੇਸ਼ ਸੀ। ਇਹ 26 ਘੰਟਿਆਂ ਦਾ ਦਿਨ ਸੀ। ਜਦੋਂ ਦਿਨ ਮੁੱਕਾ ਤਾਂ ਅਸੀਂ ਸਭ ਅੱਕ-ਥੱਕ ਗਏ ਸਾਂ, ਪਰ ਦੁਨੀਆ ਦੇ ਸਭ ਤੋਂ ਵੱਡੇ ਜੇਤੂ ਸਾਂ।

ਸਾਡਾ ਤਜਰਬਾ ਇਕ ਅਨੋਖੀ ਗੱਲ ਸਿਧ ਹੋਇਆ ਸੀ। ਸਾਡੀਆਂ ਆਸਾਂ ਤੋਂ ਕਿਤੇ ਵੱਧ ਕਾਮਯਾਬ! ਮੁੱਖੀ ਨੂੰ ਸਭ ਲੋੜੀਂਦੀ ਜਾਣਕਾਰੀ ਮਿਲ ਗਈ ਸੀ। ਤੇ ਇਸ ਨਾਲ ਕੂਟਨੀਤਕ ਧਾਵੇ ਵਿਚ ਸਾਡਾ ਹੱਥ ਉਤੇ ਹੋ ਗਿਆ ਸੀ। ਅਸੀਂ ਲੜਾਈ ਟਾਲ ਲਈ ਸੀ। ਪਰ ਤੁਸੀਂ ਉਹ ਸਭ ਕੁਝ ਅਖਬਾਰਾਂ ਵਿਚੋਂ ਪੜ੍ਹ ਲਿਆ ਹੈ।

ਜੇ ਤੁਸੀਂ ਵਿਗਿਆਨੀ ਨਹੀਂ ਤਾਂ ਮੇਰੀ ਖੁਸ਼ੀ ਤੁਹਾਡੇ ਤੋਂ ਕਿਤੇ ਵੱਧ ਹੋਵੇਗੀ। ਮੁੱਖੀ ਨੇ ਮੈਨੂੰ ਦਿਲੀ ਮੁਬਾਰਕਬਾਦ ਦਿੱਤੀ। ਇਕਰਾਰ ਕੀਤਾ ਕਿ ਉਹ ਮੈਨੂੰ ਪਰਮਵੀਰ ਸੇਵਾ ਮੈਡਲ ਦੇਣ ਤੇ ਅਗਲੇ ਸਾਲ ਪੂਰਾ ਕਰਨਲ ਬਣਾ ਦੇਣ ਦੀ ਸਫਾਰਸ਼ ਕਰੇਗਾ।

ਇਸ ਗੱਲ ਨੂੰ ਪੂਰਾ ਹਫਤਾ ਹੋ ਗਿਆ ਸੀ ਜਦ ਮੈਂ ਕਾਹਲੀ ਕਾਹਲੀ ਘਰੋਂ ਨਿਕਲਿਆ ਸਾਂ। ਲਾਲੀ ਦਾ ਫਿਕਰ ਨਾਲ ਬੁਰਾ ਹਾਲ ਹੋ ਗਿਆ ਹੋਵੇਗਾ। ਹੁਣ ਮੁਖੀ ਮੈਨੂੰ ਜਾਣ ਦੀ ਆਗਿਆ ਦੇ ਸਕਦਾ ਸੀ। ਵਿਸ਼ਵਾਨਾਥ ਦੀ ਹਾਲਤ ਵੀ ਚੰਗੀ ਮਲੂਮ ਹੁੰਦੀ ਸੀ।

ਸੋ ਘੁਮੱਕੜ ਘਰ ਪਰਤ ਆਇਆ। ਲਾਲੀ ਦਾ ਜਨਮ ਦਿਨ ਪੂਰਾ ਹਫਤਾ ਮਨਾਇਆ ਗਿਆ।

ਕੋਈ ਇਕ ਮਹੀਨਾ ਗੁਜ਼ਰ ਗਿਆ ਹੋਵੇਗਾ। ਵਕਤ ਉਡਦਾ ਜਾਂਦਾ ਹੈ। ਮੈਨੂੰ ਫੇਰ ਮੁਖੀ ਨੇ ਬੁਲਾ ਭੇਜਿਆ। ਵਿਸ਼ਵਾਨਾਥ ਦੀ ਹਾਲਤ ਵਿਗੜ ਗਈ ਹੋਵੇਗੀ, ਮੈਂ ਸੋਚਿਆ ਸੀ। ਹੋ ਸਕਦਾ ਹੈ ਕੋਈ ਅਲਰਜੀ ਵਾਲਾ ਪ੍ਰਤਿਕਰਮ ਹੋਇਆ ਹੋਵੇ। ਮੈਂ ਫੋਰਨ ਹੈਡ-ਕੁਆਟਰ ਪਹੁੰਚ ਗਿਆ। ਮੁਖੀ ਦੇ ਕੁਝ ਬੋਲਣ ਤੋਂ ਪਹਿਲਾਂ, ਮੈਂ ਵਿਸ਼ਵਾਨਾਥ ਬਾਰੇ ਪੁੱਛਣਾ ਸ਼ੁਰੂ ਕਰ ਦਿੱਤਾ।

"ਉਹ ਤਾਂ ਬਿਲਕੁਲ ਠੀਕ ਹੈ", ਮੁਖੀ ਨੇ ਰੁੱਖਾ ਜਿਹਾ ਜਵਾਬ ਦਿਤਾ ਤੇ ਇਕ ਖ਼ਤ ਵਗਾਹ ਕੇ ਮੇਰੇ ਵੱਲ ਸੁਟਿਆ।

ਮੈਂ ਲਫਾਫਾ ਖੋਹਲਿਆ। ਇਕ ਗੁਲਾਬੀ ਕਾਗ਼ਜ਼ ਉਤੇ ਮਹੀਨ ਲਿਖਾਈ ਤੋਂ ਲਗਦਾ ਸੀ ਕਿਸੇ ਔਰਤ ਦਾ ਖ਼ਤ ਹੈ। ਅਖੀਰ ਉਤੇ "ਪਾਰਵਤੀ" ਦਸਤਖਤ ਤੋਂ ਇਸ ਗੱਲ ਦੀ ਪੁਸ਼ਟੀ

ਹੋ ਗਈ। ਮੈਨੂੰ ਇਸ ਦੀ ਕੋਈ ਸਮਝ ਨਹੀਂ ਆਈ। ਇਸ ਲਈ ਮੈਂ ਮੁਖੀ ਵਲ ਵੇਖਿਆ। ਮੇਰੀਆਂ ਅੱਖਾਂ ਵਿਚ ਪ੍ਰਸ਼ਨ ਲਟਕ ਰਿਹਾ ਸੀ।

"ਸਦਾਸ਼ਿਵ ਦੀ ਬੀਵੀ", ਮੁਖੀ ਦਾ ਜਵਾਬ ਸੀ, ਪਰ ਇਹ ਮੇਰੇ ਸਵਾਲਾਂ ਦਾ ਜਵਾਬ ਨਹੀਂ ਸੀ।

ਤੇ ਇਸ ਨਾਲ ਮਾਮਲਾ ਸਗੋਂ ਹੋਰ ਉਲਟ ਗਿਆ ਸੀ। ਪਾਰਵਤੀ ਨੇ ਲੰਮੀ ਤਲਖ਼ ਸ਼ਿਕਾਇਤ ਕੀਤੀ ਸੀ। ਹੈਡ–ਕੁਆਟਰ ਨੇ ਉਹਦੇ ਪਤੀ ਨਾਲ ਕੀ ਕੀਤਾ ਸੀ, ਉਸ ਨੇ ਪੁੱਛਿਆ ਸੀ। ਉਹ ਮੂਲੋਂ ਹੀ ਬਦਲ ਗਿਆ ਸੀ। ਠੀਕ ਹੈ ਉਹ ਉਸ ਦਾ ਪਤੀ ਸੀ। ਪਰ ਵੱਖਰੀ ਤਰ੍ਹਾਂ ਦਾ ਜਾਪਦਾ ਸੀ। ਵੱਖਰੀ ਕਿਸਮ ਦੀਆਂ ਹਰਕਤਾਂ ਕਰਦਾ ਸੀ। ਇਥੋਂ ਤੱਕ ਕਿ ਸਰੀਰ ਵੱਖਰੀ ਤਰ੍ਹਾਂ ਦਾ ਸੀ। ਇਸ ਲਈ ਸੈਨਾ ਨੇ ਜ਼ਰੂਰ ਉਹਦੇ ਉਤੇ ਕੋਈ ਟੂਣਾ ਜਿਹਾ ਕੀਤਾ ਹੋਵੇਗਾ। ਤੇ ਉਹ ਇਹ ਸਭ ਜਾਣਨਾ ਚਾਹੁੰਦੀ ਸੀ।

ਇਸਨੇ ਮੈਨੂੰ ਅਜੀਬ ਸ਼ਸ਼ੋਪੰਜ ਵਿਚ ਪਾ ਦਿੱਤਾ ਸੀ। ਸਦਾਸ਼ਿਵ ਮਰ ਚੁੱਕਾ ਸੀ। ਮੈਂ ਆਪ ਉਹਦਾ ਸਸਕਾਰ ਹੁੰਦਾ ਵੇਖਿਆ ਸੀ। ਫੇਰ ਇਹ ਕਿਹੜਾ ਛੈਲ–ਛਬੀਲਾ ਸੀ ਜਿਹੜਾ ਉਸ ਵਿਚਾਰੀ ਨੂੰ ਵਰਗਲਾ ਰਿਹਾ ਸੀ?

"ਤੁਸੀਂ ਉਸ ਨੂੰ ਸਦਾਸ਼ਿਵ ਦੀ ਮੌਤ ਦੀ ਖ਼ਬਰ ਨਹੀਂ ਦਿੱਤੀ?"

"ਦਿੱਤੀ ਹੈ। ਇਸੇ ਲਈ ਮੈਨੂੰ ਦਾਲ ਵਿਚ ਕੁਝ ਕਾਲਾ ਨਜ਼ਰ ਆਉਂਦਾ ਹੈ। ਹੋ ਸਕਦਾ ਹੈ, ਕੋਈ ਦੁਸ਼ਮਣ ਦਾ ਜਾਸੂਸ ਹੋਵੇ।"

"ਪਰ ਮੈਨੂੰ ਇਸ ਪਾਰਵਤੀ ਦੀ ਸਮਝ ਨਹੀਂ ਆਈ। ਉਹ ਮੰਨਦੀ ਹੈ ਕਿ ਇਹ ਆਦਮੀ ਕਈ ਪੱਖਾਂ ਤੋਂ ਸਦਾਸ਼ਿਵ ਨਾਲੋਂ ਵੱਖਰਾ ਹੈ। ਫੇਰ ਉਸ ਨੂੰ ਇਹ ਕਿਵੇਂ ਯਕੀਨ ਆ ਗਿਆ ਕਿ ਉਹ ਸਦਾਸ਼ਿਵ ਹੈ ਤੇ ਕੋਈ ਫਰੇਬੀ ਨਹੀਂ?"

"ਇਸੇ ਗੱਲੋਂ ਮੈਂ ਹੈਰਾਨ ਆਂ। ਹੋ ਸਕਦਾ ਹੈ ਕਿ ਕੁੜੀ ਮਾਨਸਿਕ ਤਣਾਓ ਨਾ ਸਹਾਰ ਸਕੀ ਹੋਵੇ। ਅਖੀਰ ਉਸ ਦੇ ਦਿਮਾਗ਼ ਵਿਚ ਖਰਾਬੀ ਆ ਗਈ। ਇਸੇ ਵਾਸਤੇ ਤੁਹਾਨੂੰ ਬੁਲਾਇਆ ਹੈ। ਚਲੋ, ਉਹਨੂੰ ਮਿਲ ਕੇ ਆਈਏ? ਕਿਉਂ?"

"ਠੀਕ ਹੈ, ਜਨਾਬ!"

ਸਾਡੀ ਦਸਤਕ ਸੁਣ ਕੇ ਪਾਰਵਤੀ ਨੇ ਬੂਹਾ ਖੋਹਲਿਆ। ਅਸੀਂ ਆਪਣੀ ਜਾਣ–ਪਛਾਣ ਕਰਾਈ ਹੀ ਸੀ ਕਿ ਉਹ ਸਾਡੇ ਉਤੇ ਵਰ੍ਹ ਪਈ। ਦੁਸ਼ਮਣ ਦੀਆਂ ਹਵਾਮਾਰ ਤੋਪਾਂ ਦੀ ਮਾਰ ਵੀ ਏਨੀ ਸਖ਼ਤ ਨਹੀਂ ਹੁੰਦੀ।

"ਤੁਸੀਂ ਉਹਨੂੰ ਕੀ ਕਰ ਦਿਤੈ, ਸਰਕਾਰ?" ਉਸਨੇ ਤਰਲਾ ਲਿਆ।

"ਘਰੋਂ ਚੰਗਾ ਭਲਾ ਗਿਆ ਸੀ, ਖੁਸ਼, ਨੌਬਰ ਨੌ, ਸੁਚੇਤ। ਤੇ ਹੁਣ ਉਹ ਲੱਗਦਾ ਹੀ ਹੋਰ ਕੋਈ ਏ। ਚਿਹਰਾ ਹੀ ਨਹੀਂ, ਉਹਦਾ ਜੁੱਸਾ ਹੀ ਨਹੀਂ ...ਤੇ ...ਤੇ ... ਮੈਂ ਦੱਸ ਨਹੀਂ ਸਕਦੀ। ਪਰ ਉਹ ਬਦਲ ਗਿਆ ਹੈ ਮੂਲੋਂ ਹੀ।"

"ਇਹ ਗੱਲ ਏ। ਉਹ ਸਦਾਸ਼ਿਵ ਨਹੀਂ, ਕੁੜੀਏ।" ਮੁਖੀ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ। "ਸਦਾਸ਼ਿਵ ਦੇਸ਼ ਲਈ ਕੁਰਬਾਨ ਹੋ ਗਿਆ ਹੈ। ਸੂਰਮੇ ਦੀ ਮੌਤ ਮਰਿਆ ਹੈ। ਮੈਨੂੰ ਅਫ਼ਸੋਸ ਹੈ..."

"ਨਹੀਂ! ਨਹੀਂ! ਉਹ ਜਿਉਂਦਾ ਹੈ ਤੇ ਠੀਕ ਠਾਕ ਏ। ਔਹ ਸੁੱਤਾ ਪਿਆ ਏ।"

"ਪਰ ਤੂੰ ਆਖਦੀ ਏ ਕਿ ਉਹ ... ਔਹ ਜਿਹੜਾ ਪਿਆ ਏ... ਸਦਾਸ਼ਿਵ ਵਰਗਾ ਨਹੀਂ

ਲਗਦਾ। ਉਹਦੇ ਵਰਗੀਆਂ ਹਰਕਤਾਂ ਨਹੀਂ ਕਰਦਾ। ਫੇਰ... ਕਿਵੇਂ... ਕੋਈ ਫਰੇਬੀ ਨਹੀਂ ਹੋ ਸਕਦਾ, ਹੈਂ?"

"ਨਹੀਂ ਹਜ਼ੂਰ। ਮੈਨੂੰ ਯਕੀਨ ਹੈ ਕਿ ਇਹ ਉਹੋ ਹੀ ਏ। ਵਰਨਾ ਉਸ ਦੀ ਜ਼ਿੰਦਗੀ ਦੇ, ਸਾਡੀ ਜ਼ਿੰਦਗੀ ਦੇ, ਉਸ ਦੇ ਬਚਪਨ ਦੇ ਵੇਰਵਿਆਂ ਦਾ ਉਸ ਨੂੰ ਕਿਵੇਂ ਪਤਾ ਹੋਵੇ। ਅਤੇ... ਨਾਲੇ...," ਉਹ ਝਿਜਕ ਗਈ। ਪਰ ਇਕ ਨਵੀਂ ਦ੍ਰਿੜ੍ਹਤਾ ਤੇ ਅਖੜ ਨਜ਼ਰਾਂ ਨਾਲ ਆਖਿਆ, "ਨਾਲੇ ਸਾਂਝੀਆਂ ਨੇੜੇ ਦੀਆਂ ਗੱਲਾਂ ਜਿਨ੍ਹਾਂ ਦਾ ਸਿਰਫ ਸਾਨੂੰ ਦੋਹਾਂ ਨੂੰ ਹੀ ਪਤਾ ਹੈ।"

ਲਫ਼ੰਗਾ ਸਚਮੁਚ ਬੜਾ ਬਦਮਾਸ਼ ਸੀ। ਕੋਈ ਸ਼ੱਕ ਨਹੀਂ। ਅਸੀਂ ਉਸ ਨੂੰ ਆਖਿਆ ਕਿ ਉਹਨੂੰ ਜਗਾਵੇ। ਮੁੱਖੀ ਨੇ ਆਪਣੀ ਗੱਨ ਤਿਆਰ ਕਰ ਲਈ।

ਤੇ ਜਿਸ ਘੜੀ ਉਹਨੇ ਕਮਰੇ ਵਿਚ ਪੈਰ ਪਾਇਆ।

ਸਾਡੇ ਤਾਂ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ।

ਇਹ ਵਿਸ਼ਵਾਨਾਥ ਸੀ।

"ਤੂੰ, ਤੂੰ ਬਦਮਾਸ਼ਾ...," ਮੈਂ ਮੁਖੀ ਤੋਂ ਪਹਿਲਾਂ ਬੋਲ ਪਿਆ ਸਾਂ। ਕਿਉਂਕਿ ਮੈਨੂੰ ਗਿਆਨ ਹੋ ਗਿਆ ਸੀ ਕਿ ਹੋਇਆ ਕੀ ਹੈ। ਕਿਸੇ ਤਰ੍ਹਾਂ ਮੈਂ ਪਾਰਵਤੀ ਨੂੰ ਧੀਰਜ ਦਿੱਤਾ। ਹਾਂ, ਮੁਖੀ ਨੂੰ ਵੀ ਅਤੇ ਉਹਨੂੰ ਧੂਹ ਕੇ ਬਾਹਰ ਲੈ ਆਇਆ। ਮੈਂ ਵਿਸ਼ਵਾਨਾਥ ਨੂੰ ਸਾਡੇ ਨਾਲ ਚਲਣ ਲਈ ਆਖਿਆ। ਮੇਰਾ ਉਹਦੇ ਨਾਲ ਸੰਖੇਪ ਗੱਲਬਾਤ ਕਰਨਾ ਜ਼ਰੂਰੀ ਸੀ। ਮੇਰਾ ਸ਼ੱਕ ਸਹੀ ਸਾਬਤ ਹੋਇਆ ਸੀ।

ਅਸੀਂ ਉਹਨੂੰ ਉਥੇ ਛੱਡ ਕੇ ਵਾਪਸ ਆ ਗਏ।

ਜੀਪ ਤੁਰ ਪਈ ਤਾਂ ਮੈਂ ਮੁਖੀ ਨੂੰ ਪੁੱਛਿਆ, "ਜਦ ਮੈਂ ਵਿਸ਼ਵਾਨਾਥ ਬਾਰੇ ਪੁੱਛਿਆ ਸੀ ਤੁਸੀਂ ਮੈਨੂੰ ਦੱਸਿਆ ਕਿਉਂ ਨਾ?"

"ਕਿਹਾ ਸੀ ਕਿ ਉਹ ਠੀਕ ਠਾਕ ਹੈ, ਕਿਹਾ ਨਹੀਂ ਸੀ? ਤੁਸੀਂ ਆਪ ਆਪਣੀ ਅੱਖੀਂ ਦੇਖਿਆ ਸੀ। ਸਾਡਾ ਬੁਨਿਆਦੀ ਮਿਸ਼ਨ ਪੂਰਾ ਹੋਇਆ ਤਾਂ ਮੈਂ ਉਹਦੀ ਛੁੱਟੀ ਝਟ ਮਨਜ਼ੂਰ ਕਰ ਦਿੱਤੀ। ਮੈਨੂੰ ਕਿਵੇਂ ਪਤਾ ਹੋ ਸਕਦਾ ਸੀ ਕਿ ਇਹ ਮਨਹੂਸ ਏਥੇ ਆ ਜਾਏਗਾ? ਕੁੜੀ ਨੂੰ ਭਰਮਾ ਲਵੇਗਾ?"

"ਇਹ ਉਹਦਾ ਕਸੂਰ ਨਹੀਂ, ਜਨਾਬ। ਦੇਖਿਆ ਨਹੀਂ ਹੋਇਆ ਕੀ ਹੈ? ਸਾਰੀ ਜ਼ਿੰਦਗੀ ਜਿਹੜੀ ਵੀ ਸੂਚਨਾ ਸਦਾਸ਼ਿਵ ਦੇ ਚੇਤੇ ਵਿਚ ਇਕੱਠੀ ਹੋਈ, ਉਹ ਇਹਦੇ ਦਿਮਾਗ਼ ਵਿਚ ਚਲੀ ਗਈ ਹੈ। ਜਿਹੜੀ ਜਾਣਕਾਰੀ ਸਾਨੂੰ ਚਾਹੀਦੀ ਸੀ ਉਹ ਤਾਂ ਸਮੁੱਚੀ ਦਾ ਇਕ ਕਿਣਕਾ ਮਾਤਰ ਸੀ। ਪਰ ਅਸੀਂ ਸਾਰਾ ਆਰ.ਐਨ.ਏ. ਕੱਢ ਲਿਆ ਤੇ ਜਦੋਂ ਇਹ ਵਿਸ਼ਵਾਨਾਥ ਦੇ ਦਿਮਾਗ਼ ਵਿਚ ਪਾ ਦਿੱਤਾ ਤਾਂ ਸਾਰੀ ਦੀ ਸਾਰੀ ਯਾਦ ਉਹਦੇ ਦਿਮਾਗ਼ ਵਿਚ ਚਲੀ ਗਈ। ਇਸੇ ਕਰਕੇ ਉਹ ਸੱਚ ਹੀ ਸਮਝਦਾ ਹੈ ਕਿ ਉਹ ਸਦਾਸ਼ਿਵ ਹੈ। ਉਹ ਇਹ ਗੱਲ ਪਾਰਵਤੀ ਦੇ ਦਿਮਾਗ਼ ਵਿਚ ਪਾਉਣ ਵਿਚ ਸਫਲ ਹੋ ਗਿਆ ਅਤੇ ਉਸ ਦੀਆਂ ਆਪਣੀਆਂ ਯਾਦਾਂ। ਉਹ ਵੀ ਕਾਇਮ ਹਨ ਤੇ ਬਾਹਰੋਂ ਪਾਈਆਂ ਯਾਦਾਂ ਵਿੱਚ ਰਲਗੱਡ ਹੋ ਗਈਆਂ ਹਨ। ਇਹ ਤਾਂ ਭਾਰੀ ਗੜਬੜ ਹੋ ਗਈ। ਜਿਵੇਂ ਕਿਸੇ ਟੇਪ ਉਤੇ ਜੋ ਪਹਿਲਾ ਰਿਕਾਰਡ ਕੀਤਾ ਹੋਵੇ, ਉਸ ਦੇ ਮਿਟੇ ਬਗ਼ੈਰ ਕੁਝ ਨਵਾਂ ਰਿਕਾਰਟ ਹੋ ਜਾਵੇ। ਜਿਵੇਂ ਇਕ ਫਿਲਮ ਉਤੇ ਦੋ ਵਾਰੀ ਤਸਵੀਰਾਂ ਖਿਚ ਲਓ।"

ਇਹ ਸਭ ਗੱਲਾਂ ਮੈਂ ਮੁੱਖੀ ਨੂੰ ਤਾਂ ਸਮਝਾ ਲਈਆਂ। ਪਰ ਪਾਰਵਤੀ ਨੂੰ ਕਿਵੇਂ ਸਮਝਾਵਾਂ? ਉਹ ਤਾਂ ਪਾਗਲ ਹੋ ਜਾਏਗੀ। ਉਹਦੇ ਜਜ਼ਬਾਤ ਘਾਇਲ ਹੋ ਜਾਣਗੇ। ਮੈਂ ਉਸ ਨੂੰ ਕਿਵੇਂ ਦੱਸ

ਸਕਦਾ ਹਾਂ ਕਿ ਉਹਦੇ ਪਤੀ ਨੂੰ ਇਕ ਵਿਗਿਆਨਕ ਪ੍ਰਯੋਗ-ਪਾਤਰ ਦੇ ਤੌਰ 'ਤੇ ਵਰਤਿਆ ਗਿਆ ਹੈ? ਅਤੇ ਫੇਰ ਉਹ ਇਕੱਲੀ ਵੀ ਨਹੀਂ। ਵਿਸ਼ਵਾਨਾਥ ਵੀ ਹੈ। ਉਹ ਭੰਬਲਭੂਸੇ ਵਿਚ ਪਿਆ ਹੋਇਐ। ਜੇ ਮੈਂ ਇਹ ਸਭ ਕੁਝ ਦੱਸ ਦੇਵਾਂ ਤਾਂ ਉਹਦੀ ਹਾਲਤ ਹੋਰ ਨਹੀਂ ਵਿਗੜੇਗੀ? ਮੈਂ ਦੋ ਜ਼ਿੰਦਗੀਆਂ ਦਾ ਸਤਿਆਨਾਸ ਕਰਨ ਦੀ ਜ਼ਿੰਮੇਦਾਰੀ ਨਹੀਂ ਲੈਣਾ ਚਾਹੁੰਦਾ।

ਹੇ ਰੱਬਾ! ਏਨੇ ਸਾਲ ਫੌਜ ਵਿਚ ਰਹਿ ਕੇ ਮੇਰੀਆਂ ਸੰਵੇਦਨਾਵਾਂ ਨਹੀਂ ਮਰੀਆਂ।

ਹੁਣ ਤੁਸੀਂ ਸਮਝ ਗਏ। ਉਸ ਦਿਨ ਤੋਂ ਹੀ ਅਸੀਂ ਇਸ ਉਲਝਣ ਵਿੱਚ ਘਿਰੇ ਹੋਏ ਹਾਂ। ਮੈਂ ਤੇ ਮੁਖੀ। ਖਾਸ ਕਰਕੇ ਮੈਂ। ਦਿਮਾਗ਼ ਪ੍ਰੇਸ਼ਾਨ ਰਹਿੰਦਾ ਹੈ। ਰਾਤ ਨੂੰ ਨੀਂਦ ਨਹੀਂ ਆਉਂਦੀ। ਸਦਾਸ਼ਿਵ ਦਾ ਭੂਤ ਮੇਰੇ ਉਤੇ ਮੰਡਲਾਉਂਦਾ ਰਹਿੰਦਾ ਹੈ। ਦੱਸੋ ਜੇ ਤੁਸੀਂ ਕੋਈ ਰਾਹ ਦੱਸ ਸਕਦੇ ਹੋ ਤਾਂ।

ਜਦੋਂ ਕੋਈ ਰਾਹ ਲੱਭ ਪਵੇ ਮੈਨੂੰ ਖਤ ਲਿਖ ਦੇਣਾ।

ਮੇਰਾ ਪਤਾ ਹੈ ਕਰਨਲ ਜਮਖੇਡਕਰ, ਆਰਮੀ ਮੈਡੀਕਲ ਕੋਰ, ਨਵੀਂ ਦਿੱਲੀ।

*(ਇਕ ਮਰਾਠੀ ਕਹਾਣੀ)*

# ਆਈਨਸਟਾਈਨ ਦੂਜਾ

## ਲਕਸ਼ਮਣ ਲੋਂਢੇ

ਅਖਿਲ ਭਾਰਤ ਆਯੁਰ-ਵਿਗਿਆਨ ਸੰਸਥਾਨ ਇਕ ਬਹੁਤ ਹੀ ਵੱਡਾ ਸੰਸਥਾਨ ਹੈ। ਇਸ ਦੀ ਪਹਿਲੀ, ਤੀਜੀ ਅਤੇ ਅੱਠਵੀਂ ਮੰਜ਼ਲ ਉਤੇ ਤਿੰਨ ਇੰਟੈਂਸਿਵ ਕੇਅਰ ਯੂਨਿਟ ਹਨ। ਅੱਠਵੀਂ ਮੰਜ਼ਲ ਵਾਲਾ ਯੂਨਿਟ ਸਭ ਤੋਂ ਮਹੱਤਵਪੂਰਨ ਸ਼ਖ਼ਸੀਅਤਾਂ ਦੇ ਦਾਖਲੇ ਵਾਸਤੇ ਰਾਖਵਾ ਹੈ। ਪਿਛਲੇ ਪੂਰੇ ਹਫਤੇ ਤੋਂ ਅੱਠਵੀਂ ਮੰਜ਼ਲ ਵਾਲੇ ਦੀਰਘ ਇਲਾਜ ਕੇਂਦਰ ਵਿਚ ਬਹੁਤ ਸਾਰੀ ਹਲਚਲ ਦਿਖਾਈ ਦੇ ਰਹੀ ਹੈ।

ਇਹ ਹਲਚਲ ਓਦੋਂ ਸ਼ੁਰੂ ਹੋਈ ਜਦੋਂ ਪ੍ਰਧਾਨ ਮੰਤਰੀ ਦੇ ਨਿੱਜੀ ਸਲਾਹਕਾਰ ਡਾ. ਸਿਰੀਨਿਵਾਸਨ ਨੂੰ ਪਹੀਆਂ ਵਾਲੀ ਕੁਰਸੀ ਉਤੇ ਬਿਠਾ ਕੇ ਇਥੇ ਲਿਆਂਦਾ ਗਿਆ। ਉਸ ਨੂੰ ਫੇਫੜਿਆਂ ਦਾ ਕੈਂਸਰ ਹੈ। ਅੱਠਵੀਂ ਮੰਜ਼ਲ ਦੇ ਇਸ ਚਿਕਿਤਸਾ ਕੇਂਦਰ ਦਾ ਇੰਚਾਰਜ ਡਾ. ਚਿਤਲੇ ਸੀ। ਹਫਤੇ ਭਰ ਦੇ ਇਲਾਜ ਤੋਂ ਮਗਰੋਂ ਵੀ, ਡਾ. ਸਿਰੀਨਿਵਾਸਨ ਦੀ ਹਾਲਤ ਵਿਚ ਕੋਈ ਫਰਕ ਪਿਆ ਮਲੂਮ ਨਹੀਂ ਸੀ ਹੁੰਦਾ। ਉਸ ਦੇ ਸੱਜੇ ਫੇਫੜੇ ਵਿਚਲਾ ਕੈਂਸਰ ਹੌਲੀ-ਹੌਲੀ ਆਕਾਰ ਵਿਚ ਵਧਦਾ ਜਾ ਰਿਹਾ ਸੀ। ਡਾ. ਚਿਤਲੇ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਇਲਮ ਸੀ ਕਿ ਕਿਸੇ ਤਰ੍ਹਾਂ ਦੇ ਆਰਾਮ ਆ ਜਾਣ ਦੀ ਕੋਈ ਵੀ ਸੰਭਾਵਨਾ ਨਹੀਂ। ਇਹ ਮਾਰੂ ਰੋਗ ਡਾ. ਸਿਰੀਨਿਵਾਸਨ ਦੀ ਜਾਨ ਲੈ ਕੇ ਹੀ ਰਹੇਗਾ ਅਤੇ ਉਹ ਦਿਨ ਵੀ ਕੋਈ ਬਹੁਤ ਦੂਰ ਨਹੀਂ ਸੀ। ਇਹ ਗੱਲ ਡਾ. ਚਿਤਲੇ ਨੂੰ ਚਿੱਟੇ ਦਿਨ ਵਾਂਗ ਸਾਫ਼ ਸੀ।

ਸਵੇਰ ਦੇ ਅੱਠ ਵਜੇ ਸਨ। ਪਲੋ ਪਲ ਹਸਪਤਾਲ ਵਿਚ ਭੀੜ ਵਧਦੀ ਜਾ ਰਹੀ ਸੀ। ਸ਼ਿਫਟ ਬਦਲਣ ਵਾਲੀ ਸੀ। ਹਸਪਤਾਲ ਦੇ ਬਾਹਰ ਫਲ ਵੇਚਣ ਵਾਲੇ ਖ਼ੂਬ ਕਮਾਈ ਕਰ ਰਹੇ ਸਨ।

ਠੀਕ ਅੱਠ ਵਜੇ ਡਾ. ਚਿਤਲੇ ਦੀ ਕਾਰ ਇੰਸਟੀਚਿਊਟ ਵਿਚ ਦਾਖਲ ਹੋਈ। ਉਹ ਆਪ ਬਾਹਰ ਦਰਵਾਜ਼ੇ ਕੋਲ ਉਤਰ ਗਿਆ ਅਤੇ ਉਹਦਾ ਡਰਾਈਵਰ ਕਾਰ ਨੂੰ ਪਾਰਕ ਕਰਨ ਵਾਲੀ ਥਾਂ ਲੈ ਗਿਆ।

ਦਰਵਾਜ਼ੇ 'ਤੇ ਖੜੇ ਚੌਕੀਦਾਰ ਨੇ ਨਮਸਤੇ ਆਖਿਆ।

ਡਾ. ਚਿਤਲੇ ਆਪਣੇ ਖਿਆਲਾਂ ਵਿਚ ਗਰਕਿਆ ਹੋਇਆ ਸੀ। ਉਹ ਸਿੱਧਾ ਲਿਫਟ ਵੱਲ ਚਲਾ ਗਿਆ। "ਬੜੇ ਡਾਕਟਰ ਸਾਹਿਬ ਆਏ ਹੈਂ" ਕਿਸੇ ਨੇ ਹੌਲੀ ਜਿਹੀ ਆਖਿਆ। ਲਿਫਟਮੈਨ ਨੇ ਬਾਕੀ ਲੋਕਾਂ ਨੂੰ ਇਕ ਪਾਸੇ ਕੀਤਾ ਅਤੇ ਡਾ. ਚਿਤਲੇ ਨੂੰ ਅੰਦਰ ਲੈ ਗਿਆ। ਉਸ ਨੇ ਪੋਲੇ ਜਿਹੇ ਡਾਕਟਰ ਨੂੰ ਆਦਾਬ ਕਿਹਾ ਅਤੇ ਇਕ ਨੁਕਰ ਵਿਚ ਜਾ ਲਿਫਟ ਦਾ ਬਟਨ ਦੱਬਿਆ।

ਲਿਫਟ ਉਪਰ ਜਾ ਰਹੀ ਸੀ। ਲਿਫਟ ਜਦੋਂ ਅੱਠਵੀਂ ਮੰਜ਼ਲ ਉਤੇ ਜਾ ਕੇ ਰੁਕੀ ਤਾਂ

ਲਿਫਟਮੈਨ ਨੇ ਦਰਵਾਜ਼ਾ ਖੋਹਲਿਆ ਅਤੇ ਇਕ ਪਾਸੇ ਖੜਾ ਹੋ ਗਿਆ। ਡਾ. ਚਿਤਲੇ ਬਾਹਰ ਨਿਕਲ ਗਿਆ।

ਜੀ ਹਾਂ, ਅੱਠਵੀਂ ਮੰਜ਼ਲ ਪੂਰੀ ਤਰ੍ਹਾਂ, ਵਾਤਾ–ਅਨੁਕੂਲ ਸੀ। ਇੰਟੈਂਸਿਵ ਕੇਅਰ ਯੂਨਿਟ ਦੇ ਮੁਖ ਦਰਵਾਜ਼ੇ ਦੇ ਕੋਲ ਖੜੇ ਚੌਕੀਦਾਰ ਨੇ ਆਦਰ ਨਾਲ ਡਾ. ਚਿਤਲੇ ਅੱਗੇ ਸਿਰ ਨਿਵਾਇਆ ਅਤੇ ਡਾਕਟਰ ਅੰਦਰ ਲੰਘ ਗਿਆ।

ਅੰਦਰ ਕਦਮ ਰਖਦਿਆਂ ਹੀ ਡਾ. ਚਿਤਲੇ ਦਾ ਧਿਆਨ ਦੋ ਚੀਜ਼ਾਂ ਵੱਲ ਗਿਆ। ਪਹਿਲੀ ਚੀਜ਼ ਸੀ ਸੁਖਾਵੀਂ ਸੁਖਾਵੀਂ ਠੰਡਕ ਅਤੇ ਦੂਜੀ, ਹਾਜ਼ਰੀ ਵਿਚ ਖਲੋਤਾ ਕਾਲੀ ਥਿੱਲੀ ਕਮਾਂਡੋ। ਠੰਡੀ ਹਵਾ ਨਾਲ ਡਾਕਟਰ ਤਾਜ਼ਾ ਦਮ ਹੋ ਗਿਆ ਸੀ ਪਰ ਸਲਾਮਤੀ ਗਾਰਦ ਦੀ ਮੌਜੂਦਗੀ ਨਾਲ ਉਹਦਾ ਮਨ ਖਰਾਬ ਹੋ ਗਿਆ। ਪਰ ਉਹ ਇਸ ਬਾਰੇ ਕੁਝ ਕਰ ਨਹੀਂ ਸੀ ਸਕਦਾ। ਡਾ. ਸਿਰੀਨਿਵਾਸਨ, ਬੜੀ ਅਹਿਮ ਸ਼ਖ਼ਸੀਅਤ ਸੀ। ਉਹ ਸਿਰਫ਼ ਇਕ ਵਿਗਿਆਨੀ ਹੀ ਨਹੀਂ ਸਗੋਂ ਪ੍ਰਧਾਨ ਮੰਤਰੀ ਦਾ ਤਕਨੀਕੀ ਸਲਾਹਕਾਰ ਵੀ ਸੀ। ਇੰਸਟੀਚਿਊਟ ਵਿਚ ਉਹਦਾ ਇਲਾਜ ਹੋ ਰਿਹਾ ਸੀ ਪਰ ਜਾਪਦਾ ਇੰਜ ਸੀ ਜਿਵੇਂ ਉਹਨੂੰ ਬਚਾਉਣ ਦੀ ਜ਼ਿੰਮੇਵਾਰੀ ਸੈਨਾ ਨੇ ਲੈ ਲਈ ਹੋਵੇ ਅਤੇ ਜੇ ਉਸਨੇ ਮਰ ਹੀ ਜਾਣਾ ਸੀ (ਬੇਸ਼ਕ, ਉਹਦੀ ਮੌਤ ਅਟੱਲ ਸੀ) ਤਾਂ ਉਸ ਦੀ ਦੇਹ ਤੇ ਆਤਮਾ ਨੂੰ ਇਕੱਠਿਆਂ ਰਖਣਾ ਸੈਨਾ ਦਾ ਫਰਜ਼ ਸੀ। ਇਸ ਖਿਆਲ ਨਾਲ ਡਾ. ਚਿਤਲੇ ਦੇ ਚਿਹਰੇ ਉਤੇ ਇਕ ਤਰਸਯੋਗ ਮੁਸਕਾਨ ਆ ਗਈ। ਆਪ ਡਾਕਟਰ ਹੋਣ ਦੇ ਨਾਤੇ ਡਾ. ਚਿਤਲੇ ਨੂੰ ਆਤਮਾ ਅਤੇ ਮੌਤ ਪਿਛੋਂ ਇਹਦੇ ਸਰੀਰ ਛੱਡ ਜਾਣ ਬਾਰੇ ਵਹਿਮ ਭਰਿਆ ਕੋਈ ਵਿਸ਼ਵਾਸ ਨਹੀਂ ਸੀ। ਪਰ ਇੰਟੈਂਸਿਵ ਕੇਅਰ ਯੂਨਿਟ ਦੇ ਕੋਲ ਸੁਰਖਿਆ ਕਰਮਚਾਰੀ ਦੀ ਤਾਇਨਾਤੀ ਦਾ ਵਿਸ਼ੇਸ਼ ਮਨੋਰਥ ਕੇਵਲ ਇਹੋ ਹੀ ਜਾਪਦਾ ਸੀ।

ਡਾਕਟਰ ਆਪਣੇ ਕੇਬਿਨ ਵਿਚ ਗਿਆ। ਸੇਵਾਦਾਰ ਨੇ ਨਮਸਤੇ ਕੀਤੀ। ਉਥੇ ਖੜੀ ਨਰਸ ਅਤੇ ਡਾਕਟਰ ਦੇ ਸਕਤਰ ਨੇ ਉਹਦਾ ਸਵਾਗਤ ਕੀਤਾ। ਨਰਸ ਨੇ ਡਾ. ਸਿਰੀਨਿਵਾਸਨ ਦੀ ਸਿਹਤ ਦੀ ਸਾਰਣੀ ਉਸ ਦੇ ਹਵਾਲੇ ਕੀਤੀ ਜਿਸ ਉਤੇ ਪਿਛਲੇ ਦਸ ਘੰਟਿਆਂ ਵਿਚਲੀ ਸਿਹਤ ਸਬੰਧੀ ਸੂਚਨਾ ਦਿੱਤੀ ਗਈ ਸੀ ਅਤੇ ਫੇਰ ਚੁਪ ਕਰਕੇ ਇਕ ਨੁਕਰ ਵਿਚ ਖੜੀ ਹੋ ਗਈ।

"ਅਜੇ ਕੁਝ ਚਿਰ ਠਹਿਰ ਕੇ ਚੱਕਰ ਲਾਉਣ ਜਾਵਾਂਗਾ ਮੈਂ। ਲੋੜ ਪਈ ਤਾਂ ਮੈਂ ਤੁਹਾਨੂੰ ਬੁਲਾ ਲਵਾਂਗਾ, ਪਰ ਅੱਧੇ ਘੰਟੇ ਲਈ ਮੈਨੂੰ ਇਕੱਲਿਆਂ ਛੱਡ ਦਿਓ। ਮਿਹਰਬਾਨੀ। ਮੈਂ ਕੁਝ ਸੋਚ–ਵਿਚਾਰ ਕਰਨਾ ਚਾਹੁੰਦਾ ਹਾਂ", ਡਾਕਟਰ ਨੇ ਉਹਨਾਂ ਨੂੰ ਆਖਿਆ। ਉਹ ਦੋਵੇ ਕਮਰੇ ਤੋਂ ਬਾਹਰ ਹੋ ਗਏ।

ਹੁਣ ਡਾ. ਚਿਤਲੇ ਇਕੱਲਾ ਹੀ ਸੀ। ਉਸਨੇ ਡਾ. ਸਿਰੀਨਿਵਾਸਨ ਦੀ ਸਿਹਤ–ਸੂਚੀ ਉਤੇ ਇਕ ਤੇਜ਼ ਨਜ਼ਰ ਦੌੜਾਈ। ਫੇਰ ਉਸ ਦੀ ਨਜ਼ਰ ਇਕ ਨੁਕਰ ਵਿਚ ਪਏ ਫੁਲਦਾਨ ਵੱਲ ਚਲੀ ਗਈ ਜਿਸ ਵਿਚ ਸਜਰੇ ਗੁਲਾਬ ਰੱਖੇ ਹੋਏ ਸਨ। ਗੁਲਾਬ ਉਸ ਦੀ ਕਮਜ਼ੋਰੀ ਸਨ।

"ਪਵੇ ਢੱਠੇ ਖੂਹ ਵਿਚ", ਮੇਜ਼ ਉਤੇ ਰੱਖੀ ਡਾ. ਸਿਰੀਨਿਵਾਸਨ ਦੀ ਸਿਹਤ–ਸੂਚਨਾ ਵਾਲੀ ਸਾਰਣੀ ਉਤੇ ਮੁੱਕਾ ਮਾਰਦਿਆਂ ਉਹ ਬੋਲਿਆ।

ਡਾ. ਸਿਰੀਨਿਵਾਸਨ ਬੁਢਾਪੇ ਦੇ ਨੇੜੇ ਪੁਜ ਗਿਆ ਸੀ। ਉਹ ਸਤਾਹਟ ਸਾਲਾਂ ਦਾ ਹੋ ਚੁੱਕਾ ਸੀ। ਉਸ ਦੇ ਕੈਂਸਰ ਨੂੰ ਨਾ ਰਸਾਇਣੀ ਇਲਾਜ ਨਾਲ ਕੋਈ ਫਰਕ ਪੈ ਰਿਹਾ ਸੀ ਅਤੇ ਨਾ ਹੀ ਰੇਡੀਓਥਰਾਪੀ ਨਾਲ। ਇਸ ਉਮਰ ਵਿਚ ਉਹਦੇ ਫੇਫੜੇ ਦੀ ਸਰਜਰੀ ਵੀ ਨਹੀਂ ਸੀ ਹੋ ਸਕਦੀ। ਫੇਫੜੇ ਬਦਲਣ ਦਾ ਇਲਾਜ, ਭਾਰਤ ਤਾਂ ਕੀ ਦੁਨੀਆ ਵਿਚ ਅਜੇ ਕਿਧਰੇ ਵੀ ਸਫਲ ਨਹੀਂ ਸੀ ਹੋਇਆ।

"ਉਸ ਨੇ ਮਰਨਾ ਹੀ ਹੈ, ਮੈਂ ਕੁਝ ਨਹੀਂ ਕਰ ਸਕਦਾ", ਡਾ. ਚਿਤਲੇ ਨੇ ਆਪਣੇ ਆਪ ਨੂੰ ਆਖਿਆ। ਇਹ ਕਿਸੇ ਜੱਜ ਵਲੋਂ ਮੌਤ ਦੀ ਸਜ਼ਾ ਦਾ ਐਲਾਨ ਕਰਨ ਵਰਗੀ ਗੱਲ ਸੀ। ਅਸਲ ਵਿਚ, ਇਹ ਕੁਦਰਤ ਦਾ ਲਿਆ ਫੈਸਲਾ ਸੀ। ਡਾ. ਚਿਤਲੇ ਇਸ ਫੈਸਲੇ ਨੂੰ ਬਦਲ ਨਹੀਂ ਸੀ ਸਕਦਾ।

ਅਚਾਨਕ ਬ੍ਰੀਗੇਡੀਅਰ ਖੰਨਾ ਦੇ ਲਫ਼ਜ਼ ਡਾ. ਚਿਤਲੇ ਦੇ ਕੰਨਾਂ ਵਿਚ ਗੂੰਜਣ ਲੱਗੇ ਜਿਵੇਂ ਉਹ ਠੀਕ ਆਖ ਰਿਹਾ ਸੀ। "ਪਰ ਇਸ ਨੂੰ ਮਰਨਾ ਨਹੀਂ ਚਾਹੀਦਾ। ਇਸ ਦਾ ਜ਼ਿੰਦਾ ਰਹਿਣਾ ਜ਼ਰੂਰੀ ਹੈ। ਤੁਸੀਂ ਇਸ ਨੂੰ ਜ਼ਿੰਦਾ ਰਖਣਾ ਹੈ।"

ਕੱਲ੍ਹ ਇਕ ਉੱਚ–ਪੱਧਰੀ ਮੀਟਿੰਗ ਹੋਈ ਸੀ। ਬੇਸ਼ਕ ਡਾ. ਚਿਤਲੇ ਨੇ ਇਸ ਨੂੰ ਕੋਈ ਖਾਸ ਅਹਿਮੀਅਤ ਨਹੀਂ ਸੀ ਦਿੱਤੀ। ਇਸ ਦਾ ਅਸਲ ਕਾਰਨ ਇਹ ਸੀ ਕਿ ਬ੍ਰੀਗੇਡੀਅਰ ਖੰਨਾ ਤੇ ਉਸ ਦੇ ਆਪਣੇ ਬਗ਼ੈਰ, ਮੀਟਿੰਗ ਵਿਚ ਚਿਕਿਤਸਾ ਦੇ ਖੇਤਰ ਦਾ ਕੋਈ ਵੀ ਆਦਮੀ ਨਹੀਂ ਸੀ। ਹੋਰ ਹੋਰ ਖੇਤਰਾਂ ਦੇ ਵੱਡੇ ਵੱਡੇ ਅਫ਼ਸਰ ਹੀ ਸਨ ਜਿਵੇਂ ਰਾਜਨੀਤੀ ਦੇ, ਸੈਨਾ ਦੇ ਅਤੇ ਚਿਕਿਤਸਾ ਤੋਂ ਇਲਾਵਾ ਵਿਗਿਆਨ ਦੇ ਦੂਜੇ ਖੇਤਰਾਂ ਦੇ।

ਵਿਗਿਆਨੀਆਂ ਦੀ ਰਾਏ ਸੀ ਕਿ ਡਾ. ਸਿਰੀਨਿਵਾਸਨ ਅਲਬਰਟ ਆਈਨਸਟਾਈਨ ਤੋਂ ਮਗਰੋਂ ਪੈਦਾ ਹੋਇਆ ਦੁਨੀਆ ਦਾ ਸਭ ਤੋਂ ਵੱਡਾ ਵਿਗਿਆਨੀ ਸਿਧ ਹੋਵੇਗਾ। ਭੌਤਿਕ–ਵਿਗਿਆਨ ਦੀ ਖੋਜ ਦੇ ਖੇਤਰ ਵਿਚ, ਜਿਥੇ ਨਿਊਟਨ ਤੇ ਆਈਨਸਟਾਈਨ ਦੋ ਚੋਟੀਆਂ ਸਮਝੀਆਂ ਜਾਂਦੀਆਂ ਹਨ, ਡਾ. ਸਿਰੀਨਿਵਾਸਨ ਸ਼ਾਇਦ ਤੀਜੀ ਚੋਟੀ ਬਣ ਕੇ ਉਭਰੇਗਾ। ਆਈਨਸਟਾਈਨ ਨੇ ਸਾਪੇਖਤਾ ਸਿਧਾਂਤ ਪੇਸ਼ ਕੀਤਾ ਅਤੇ ਸਾਬਤ ਕੀਤਾ ਸੀ ਕਿ ਪਦਾਰਥ ਤੇ ਸ਼ਕਤੀ ਨੂੰ ਨਿਖੇੜਿਆ ਨਹੀਂ ਜਾ ਸਕਦਾ। ਇਸ ਸਿਧਾਂਤ ਦੇ ਆਧਾਰ ਉਤੇ ਹੀ ਬਾਦ ਵਿਚ ਮਨੁੱਖ ਨੇ ਪ੍ਰਮਾਣੂ ਸ਼ਕਤੀ ਦਾ ਸੰਕਲਪ ਵਿਕਸਤ ਕੀਤਾ ਸੀ। ਆਪਣੀ ਜ਼ਿੰਦਗੀ ਦੇ ਆਖਰੀ ਸਵਾਸ ਤੱਕ, ਆਈਨਸਟਾਈਨ ਇਕ ਹੋਰ ਸਿਧਾਂਤ ਵਿਕਸਤ ਕਰਨ ਲਈ ਦਿਨ ਰਾਤ ਕੋਸ਼ਿਸ਼ ਕਰਦਾ ਰਿਹਾ – ਏਕੀਕ੍ਰਿਤ ਸਿਧਾਂਤ। ਇਸ ਸਿਧਾਂਤ ਦੁਆਰਾ ਉਹ ਇਹ ਸਾਬਤ ਕਰਨਾ ਚਾਹੁੰਦਾ ਸੀ ਕਿ ਬਿਜਲੀ ਊਰਜਾ, ਚੁੰਬਕੀ ਊਰਜਾ ਅਤੇ ਗੁਰੂਤਾ ਖਿੱਚ ਦੀ ਸ਼ਕਤੀ ਇਕੋ ਹੀ ਪ੍ਰਮੁਖ ਸ਼ਕਤੀ ਦੇ ਪ੍ਰਗਟਾ ਹਨ। ਇਕ ਵਾਰ ਇਹ ਸਾਬਤ ਹੋ ਜਾਂਦਾ ਤਾਂ ਗੁਰੂਤਾ–ਖਿੱਚ ਦੀ ਸ਼ਕਤੀ ਨੂੰ ਰੱਦ ਕਰਨ ਦਾ ਤਜਰਬਾ ਹੋ ਸਕਦਾ ਸੀ, ਜਾਂ ਫੇਰ ਮਨੁੱਖ ਬਿਜਲ–ਚੁੰਬਕੀ ਊਰਜਾ ਉਤੇ ਆਧਾਰਿਤ ਇਕ ਸਮਾਨੰਤਰ ਅਤੇ ਵਿਰੋਧੀ ਪ੍ਰਤਿ–ਗੁਰੂਤਾ ਖਿੱਚ ਸ਼ਕਤੀ ਵਿਕਸਤ ਕਰ ਸਕਦਾ ਸੀ, ਅਤੇ ਇਸ ਤਰ੍ਹਾਂ ਮਨੁੱਖ ਲਈ ਇਹ ਸੰਭਵ ਹੋ ਜਾਂਦਾ ਕਿ ਗੁਰੂਤਾ–ਖਿਚ ਦੀ ਸ਼ਕਤੀ ਦੇ ਪ੍ਰਭਾਵ ਨੂੰ ਮਿਟਾ ਕੇ ਬ੍ਰਹਿਮੰਡ ਵਿਚ ਜਿਥੇ ਮਰਜ਼ੀ ਹੈ ਚੀਜ਼ਾਂ ਭੇਜ ਸਕਦਾ ਸੀ। ਦੂਜੇ ਲਫ਼ਜ਼ਾਂ ਵਿਚ, ਇਸ ਨਾਲ ਮਨੁੱਖ ਲਈ ਦਸ ਦੇ ਦਸ ਆਯਾਮਾਂ ਵਿਚ ਜਾਣ ਦਾ ਰਾਹ ਖੁਲ੍ਹ ਜਾਣਾ ਸੀ। ਬਦਕਿਸਮਤੀ ਨਾਲ, ਆਈਨਸਟਾਈਨ ਅਜੇ ਇਸ ਸਿਧਾਂਤ ਉਤੇ ਕੰਮ ਕਰ ਹੀ ਰਿਹਾ ਸੀ ਕਿ ਉਸ ਦੀ ਮੌਤ ਹੋ ਗਈ ਅਤੇ ਉਸ ਦਾ ਕਾਰਜ ਅਧੂਰਾ ਰਹਿ ਗਿਆ ਕਿਉਂਕਿ ਉਸ ਦੇ ਬਾਦ ਉਸ ਦੀ ਖੋਜ ਨੂੰ ਅੱਗੇ ਲਿਜਾਣ ਵਾਸਤੇ ਉਸ ਦੀ ਸਮਰਥਾ ਵਾਲਾ ਕੋਈ ਆਦਮੀ ਨਹੀਂ ਹੋਇਆ। ਕੁਝ ਭੌਤਿਕ–ਵਿਗਿਆਨੀਆਂ ਅਤੇ ਗਣਿਤ–ਵਿਗਿਆਨੀਆਂ ਨੇ ਕੋਸ਼ਿਸ਼ਾਂ ਜ਼ਰੂਰ ਕੀਤੀਆਂ ਪਰ ਅਖੀਰ ਇਸ ਕੰਮ ਨੂੰ ਆਪਣੀ ਯੋਗਤਾ ਤੋਂ ਬਾਹਰ ਜਾਣ ਦੇ ਜਤਨ ਕਰਨੇ ਛੱਡ ਦਿੱਤੇ।

ਇਹ ਡਾ. ਸਿਰੀਨਿਵਾਸਨ ਹੀ ਹੈ ਜਿਸ ਨੇ ਆਈਸਟਾਈਨ ਦੇ ਅਧੂਰੇ ਕੰਮ ਦੀ ਛੱਡੀ ਤੰਦ ਨੂੰ ਫੜਿਆ ਅਤੇ ਜਾਪਦਾ ਸੀ ਕਿ ਉਹ ਠੀਕ ਰਸਤੇ ਉਤੇ ਜਾ ਰਿਹਾ ਹੈ। ਇਕ ਉਭਰਦੇ ਵਿਗਿਆਨੀ ਦੇ ਰੂਪ ਵਿਚ ਉਸਦੇ ਜਿਹੜੇ ਖੋਜ–ਪਤਰ ਪ੍ਰਕਾਸ਼ਿਤ ਹੋਏ ਉਹਨਾਂ ਤੋਂ ਢੇਰ ਸਾਰੀਆਂ

ਆਸਾਂ ਬੱਝਦੀਆਂ ਸਨ ਅਤੇ ਭਾਰਤ ਸਰਕਾਰ ਨੇ ਇਹਨਾਂ ਵੱਲ ਯੋਗ ਧਿਆਨ ਵੀ ਦਿੱਤਾ ਸੀ। ਠੀਕ ਉਹਨਾਂ ਦਿਨਾਂ ਤੋਂ ਹੀ, ਡਾ. ਸਿਰੀਨਿਵਾਸਨ ਦੀ ਸੁਰੱਖਿਆ ਵੱਲ ਪੂਰਾ ਧਿਆਨ ਦਿੱਤਾ ਜਾਂਦਾ ਹੈ ਜਿਵੇਂ ਪ੍ਰਧਾਨ ਮੰਤਰੀ ਜਾਂ ਰਾਸ਼ਟਰਪਤੀ ਵਲ ਦਿੱਤਾ ਜਾਂਦਾ ਹੈ। ਇਸ ਪਾਸੇ ਵੱਧ ਤੋਂ ਵੱਧ ਧਿਆਨ ਦਿੱਤਾ ਗਿਆ ਕਿ ਉਸ ਦੀ ਖੋਜ ਨੂੰ ਚੋਟੀ ਦਾ ਰਾਜ਼ ਬਣਾ ਕੇ ਸਾਂਭਿਆ ਜਾਏ। ਓਦੋਂ ਤੋਂ ਹੀ ਡਾ. ਸਿਰੀਨਿਵਾਸਨ ਇਕ ਬੜੀ ਅਹਿਮ ਸ਼ਖ਼ਸੀਅਤ ਬਣ ਗਿਆ ਹੈ ਅਤੇ ਇਹੋ ਕਾਰਨ ਹੈ ਕਿ ਉਸਦੀ ਆਖਰੀ ਦੌਰ ਦੀ ਬੀਮਾਰੀ ਨੂੰ ਅਤੇ ਅਖਿਲ ਭਾਰਤ ਆਯੁਰ–ਵਿਗਿਆਨ ਸੰਸਥਾਨ ਵਿਚ ਉਸ ਦੇ ਦਾਖਲੇ ਨੂੰ ਧੂੰ ਨਹੀਂ ਲੱਗਣ ਦਿੱਤਾ ਗਿਆ।

ਇਸ ਲਈ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਮੀਟਿੰਗ ਵਿਚ ਸਰਬਸੰਪਤੀ ਇਹ ਸੀ: "ਅਜਿਹੀ ਪ੍ਰਤਿਭਾ ਦਾ ਜਨਮ ਸਦੀਆਂ ਪਿਛੋਂ ਹੁੰਦਾ ਹੈ। ਮਨੁੱਖੀ ਨਸਲ ਨੂੰ ਇਸ ਪ੍ਰਕਾਰ ਦੀ ਚਕਾਚੌਂਧ ਕਰਨ ਵਾਲੀ ਬੁੱਧੀ ਵਾਲੇ ਆਦਮੀ ਦੀ ਜੁੱਗਾਂ ਤੱਕ ਉਡੀਕ ਕਰਨੀ ਪੈਂਦੀ ਹੈ। ਅਸੀਂ ਬੇਹੱਦ ਖੁਸ਼ਕਿਸਮਤ ਹਾਂ ਕਿ ਡਾ. ਸਿਰੀਨਿਵਾਸਨ ਸਾਡੇ ਦੇਸ਼ ਵਿਚ ਪੈਦਾ ਹੋਇਆ। ਉਸ ਨੂੰ ਹਰ ਕੀਮਤ ਉਤੇ ਜ਼ਿੰਦਾ ਰਖਿਆ ਜਾਣਾ ਜ਼ਰੂਰੀ ਹੈ।"

ਸਿਰਫ਼ ਡਾ. ਚਿਤਲੇ, ਅਤੇ ਸ਼ਾਇਦ ਬ੍ਰੀਗੇਡੀਅਰ ਖੰਨਾ, ਹੀ ਜਾਣਦੇ ਸਨ ਕਿ ਕੈਂਸਰ ਦੇ ਮਰੀਜ਼ ਨੂੰ ਬਚਾ ਸਕਣਾ ਅਸੰਭਵ ਹੈ, ਖਾਸ ਕਰਕੇ ਜਦ ਕੈਂਸਰ ਫੇਫੜੇ ਵਰਗੇ ਅਹਿਮ ਅੰਗ ਨੂੰ ਖਾ ਰਿਹਾ ਹੋਵੇ। ਪਰ ਡਾ. ਚਿਤਲੇ ਨੂੰ ਡਾ. ਸਿਰੀਨਿਵਾਸਨ ਦੀ ਜਾਨ ਬਚਾਉਣ ਦੀ ਮਹੱਤਵਪੂਰਨ ਭੂਮਿਕਾ ਸੌਂਪੀ ਗਈ ਸੀ। ਬ੍ਰੀਗੇਡੀਅਰ ਖੰਨਾ ਜਾਣਦਾ ਸੀ ਕਿ ਇਹ ਮੰਗ ਚਮਤਕਾਰ ਕਰ ਵਿਖਾਉਣ ਲਈ ਆਖਣਾ ਹੈ, ਪਰ ਕਿਉਂਕਿ ਇਹ ਜ਼ਿੰਮੇਵਾਰੀ ਡਾ. ਚਿਤਲੇ ਦੇ ਮੋਢਿਆਂ ਉਤੇ ਪਾਈ ਗਈ ਸੀ, ਇਸ ਲਈ ਉਹਨੂੰ ਇਹ ਬੜਾ ਸੂਤ ਬਹਿੰਦਾ ਸੀ ਕਿ ਡਾ. ਸਿਰੀਨਿਵਾਸਨ ਦੀ ਜਾਨ ਬਚਾਉਣ ਦੀ ਅਹਿਮੀਅਤ ਬਾਰੇ ਉਠਦੀਆਂ ਆਵਾਜ਼ਾਂ ਵਿਚ ਆਪਣੀ ਆਵਾਜ਼ ਸ਼ਾਮਲ ਕਰੀ ਜਾਵੇ ਅਤੇ ਆਪਣੇ ਉਪਰਲੇ ਅਧਿਕਾਰੀਆਂ ਦੀ ਖੁਸ਼ੀ ਹਾਸਿਲ ਕਰੇ।

ਅਤੇ ਇਸ ਨਾਲ ਡਾ. ਚਿਤਲੇ ਸਚਮੁੱਚ ਹੀ ਇਕ ਦੁਬਿਧਾ ਵਿਚ ਫਸ ਗਿਆ ਸੀ। "ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਕੋਈ ਮਾਮੂਲੀ ਤੋਂ ਮਾਮੂਲੀ ਉਕਾਈ ਵੀ ਨਾ ਹੋਵੇ," ਉਸ ਨੇ ਕੱਚ–ਪਕ ਯਕੀਨ ਦਿਵਾਉਣ ਦੀ ਕੋਸ਼ਿਸ਼ ਕਰਦਿਆਂ ਆਖਿਆ ਸੀ। ਪਰ ਇਹ ਸੁਣ ਕੇ ਮੀਟਿੰਗ ਵਿਚ ਬੈਠਾ ਕੋਈ ਵੀ ਆਦਮੀ ਪ੍ਰਸੰਨ ਨਹੀਂ ਸੀ ਹੋਇਆ।

ਉਹ ਆਪ ਵੀ ਕਿਹੜਾ ਪ੍ਰਸੰਨ ਸੀ।

* *

ਕੁਝ ਚਿਰ ਬਾਦ ਡਾ. ਚਿਤਲੇ ਉਠਿਆ ਅਤੇ ਡਾ. ਸਿਰੀਨਿਵਾਸਨ ਨੂੰ ਦੇਖਣ ਤੁਰ ਪਿਆ।

ਕੈਂਸਰ ਦੇ ਮਰੀਜ਼ ਦਾ ਇਹ ਖਾਸ ਲੱਛਣ ਹੁੰਦਾ ਹੈ ਕਿ ਜਿੰਨਾ ਚਿਰ ਕੈਂਸਰ ਆਖਰੀ ਪੜਾ ਨੂੰ ਨਹੀਂ ਪਹੁੰਚਦਾ ਅਤੇ ਸਰੀਰ ਵਿਚ ਕੋਈ ਹੋਰ ਉਲਝਣ ਨਾ ਪਵੇ ਨਾ ਮਰੀਜ਼ ਇਉਂ ਲੱਗਦਾ ਹੈ ਜਿਵੇਂ ਉਹ ਚੰਗਾ ਭਲਾ ਹੋਵੇ। ਉਹ ਗੱਲਬਾਤ ਕਰ ਸਕਦਾ ਹੈ ਅਤੇ ਖੁਸ਼ਮਿਜ਼ਾਜ ਹੁੰਦਾ ਹੈ। ਡਾ. ਸਿਰੀਨਿਵਾਸਨ ਵੀ ਚੜ੍ਹਦੀ ਕਲਾ ਵਿਚ ਤੇ ਖਿੜਿਆ ਹੋਇਆ ਲੱਗ ਰਿਹਾ ਸੀ। ਉਸ ਨੂੰ ਇੰਟੈਂਸਿਵ ਕੇਅਰ ਯੂਨਿਟ ਵਿਚ ਉਸ ਦੇ ਬੜੀ ਅਹਿਮ ਸ਼ਖ਼ਸੀਅਤ ਦੇ ਦਰਜੇ ਕਰਕੇ ਹੀ ਰਖਿਆ ਗਿਆ ਸੀ ਜਿਥੇ ਉਸ ਨੂੰ ਵੱਧ ਤੋਂ ਵੱਧ ਆਰਾਮ ਕਰਨ ਦੀ ਸਲਾਹ ਦਿੱਤੀ ਗਈ ਸੀ।

ਡਾ. ਸਿਰੀਨਿਵਾਸਨ ਬੁਨਿਆਦੀ ਤੌਰ ਤੇ ਖੁਲ੍ਹੇ ਡੁਲ੍ਹੇ ਸੁਭਾਅ ਵਾਲਾ, ਖੁਸ਼ ਰਹਿਣ ਵਾਲਾ ਹਸਮੁਖ ਆਦਮੀ ਸੀ। ਡਾ. ਚਿਤਲੇ ਇਸ ਨੂੰ ਇਕ ਵਰਦਾਨ ਸਮਝਦਾ ਸੀ ਕਿਉਂਕਿ ਜਦੋਂ ਆਦਮੀ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਉਸ ਦੀ ਬੀਮਾਰੀ ਲਾਇਲਾਜ ਹੈ ਤਾਂ ਉਸੇ ਦਾ ਮਨ ਢਹਿੰਦੀਆਂ ਕਲਾਂ ਵੱਲ ਜਾਣਾ ਸ਼ੁਰੂ ਕਰ ਦੇਂਦਾ ਹੈ। ਮਾਨਸਿਕ ਤੌਰ ਤੇ ਉਹ ਪਹਿਲਾਂ ਮਰਦਾ ਹੈ ਤੇ ਸਰੀਰਕ ਤੌਰ ਤੇ ਮਗਰੋਂ। ਦੂਜੇ ਪਾਸੇ ਜਿਹੜਾ ਆਦਮੀ ਜ਼ਿੰਦਗੀ ਨੂੰ ਪਿਆਰ ਕਰਦਾ ਹੈ, ਉਹ ਛੇਤੀ ਅਤੇ ਤੇਜ਼ੀ ਨਾਲ ਨਿਰੋਗ ਹੋ ਜਾਂਦਾ ਹੈ ਬਸ਼ਰਤਿ, ਉਸ ਦੀ ਬੀਮਾਰੀ ਜਾਨਲੇਵਾ ਨਾ ਹੋਵੇ।

* * *

ਡਾ. ਸਿਰੀਨਿਵਾਸਨ ਆਪਣੇ ਬਿਸਤਰੇ ਵਿਚ ਲੇਟਿਆ ਹੋਇਆ ਸੀ। ਸਿਰ ਦੇ ਵਾਲ ਝੜਦੇ ਜਾਣ ਕਾਰਨ ਉਸ ਦਾ ਚੌੜਾ ਮੱਥਾ ਹੋਰ ਵੀ ਚੌੜਾ ਲਗਣ ਲੱਗ ਪਿਆ ਸੀ। ਉਸ ਦੇ ਸਿਰ ਉਤੇ ਵਿਰਲੇ ਵਿਰਲੇ ਚਿੱਟੇ ਵਾਲ ਉਹਦੀ ਉਮਰ ਮੁਤਾਬਿਕ ਢੁੱਕਵੇਂ ਜਾਪਦੇ ਸਨ। ਉਸ ਦੀ ਦਾੜ੍ਹੀ ਵਧ ਗਈ ਸੀ ਅਤੇ ਚਿੱਟੀ ਵੀ ਹੋ ਗਈ ਸੀ। ਉਸ ਦੇ ਚਿਹਰੇ ਉਤੇ ਥਕਾਵਟ ਦੇ ਨਿਸ਼ਾਨ ਲੱਭਦੇ ਸਨ ਪਰ ਉਸ ਦੇ ਜਮਾਂਦਰੂ ਸ਼ਰਾਰਤੀਪਨ ਅਤੇ ਗੌਰਵ ਵਿਚ ਕੋਈ ਫ਼ਰਕ ਨਹੀਂ ਸੀ ਪਿਆ।

ਡਾ. ਚਿਤਲੇ ਨੇ ਕਮਰੇ ਵਿਚ ਪੈਰ ਰੱਖਿਆ ਤਾਂ ਡਾ. ਸਿਰੀਨਿਵਾਸਨ ਨੇ ਮੁਸਕ੍ਰਾ ਕੇ ਉਹਦਾ ਸੁਆਗਤ ਕਰਦਿਆਂ ਆਖਿਆ, "ਆਈਏ, ਡਾਕਟਰ ਆਓ। ਤੁਸੀਂ ਕੁਝ ਥੱਕੇ ਥੱਕੇ ਲਗਦੇ ਹੋ। ਮੇਰੇ ਵਰਗਾ ਮਰੀਜ਼ ਸਚਮੁਚ ਡਾਕਟਰ ਵਾਸਤੇ ਮੁਸੀਬਤ ਹੀ ਹੁੰਦਾ ਏ। ਤੇ ਡਾਕਟਰ ਨੂੰ ਮੁਸੀਬਤ ਤੋਂ ਹਮੇਸ਼ਾ ਬਚਣਾ ਚਾਹੀਦਾ ਹੈ। ਠੀਕ ਏ ਕਿ ਨਹੀਂ?"

ਡਾ. ਚਿਤਲੇ ਦੇ ਚਿਹਰੇ ਉਤੇ ਮੁਸਕਾਨ ਖੇਡ ਗਈ। ਪਹਿਲੀ ਵਾਰੀ ਉਸ ਨੇ ਆਪਣੇ ਆਪ ਨੂੰ ਤਣਾਓ ਤੋਂ ਮੁਕਤ ਮਹਿਸੂਸ ਕੀਤਾ। ਇਹ ਸਭ ਡਾ. ਸਿਰੀਨਿਵਾਸਨ ਦੀਆਂ ਹਲਕੀਆਂ ਫੁਲਕੀਆਂ ਗੱਲਾਂ ਦਾ ਚਮਤਕਾਰ ਸੀ।

"ਸੋ ਕਿੰਨਾ ਕੁ ਵਕਤ ਦੇ ਰਹੇ ਜੇ ਮੈਨੂੰ? ਮੈਂ ਅੜੀਅਲ ਕਿਸਮ ਦਾ ਕਿਰਾਏਦਾਰ ਨਹੀਂ ਕਿ ਬਾਰ ਬਾਰ ਮਿਆਦ ਵਿਚ ਵਾਧੇ ਦੀ ਮੰਗ ਕਰਾਂ।"

"ਮੈਂ ਗਿਆਨ ਵਧਾਉਣ ਵਾਲਾ ਕੌਣ ਹੁੰਦਾ ਹਾਂ, ਡਾ. ਸਿਰੀਨਿਵਾਸਨ? ਰੱਬ ਕਰੇ ਤੁਹਾਡੀ ਉਮਰ ਲੰਮੀ ਹੋਵੇ, ਬਹੁਤ ਲੰਮੀ। ਅਸੀਂ ਸਾਰੇ ਤੁਹਾਡੇ ਵਾਸਤੇ ਇਹੋ ਕਾਮਨਾ ਕਰਦੇ ਆਂ, ਪਰ ਇਸ ਹਾਲ, ਇਥੇ ਰਹਿਣ ਦੀ ਬਿਲਕੁਲ ਨਹੀਂ। ਅਸਲ ਵਿਚ ਮੈਂ ਤੁਹਾਨੂੰ ਇਹੋ ਕਹਿਣ ਆਇਆ ਸੀ ਕਿ ਇਹ ਥਾਂ ਛੇਤੀ ਤੋਂ ਛੇਤੀ ਖਾਲੀ ਕਰ ਦਿਓ, ਪਰ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਹਸਪਤਾਲ ਤੋਂ ਉਸ ਤਰ੍ਹਾਂ ਦੇ ਜਾਓ ਜਿਸ ਤਰ੍ਹਾਂ ਦੇ ਆਏ ਸੀ। ਬਿਲਕੁਲ ਤੰਦਰੁਸਤ ਹੋ ਕੇ ਜਾਓ, ਨੌਂਬਰ ਨੌਂ।"

"ਹਾਂ, ਜਾਣਾ ਤਾਂ ਮੈਨੂੰ ਪਵੇਗਾ ਹੀ। ਢੇਰ ਸਾਰਾ ਕੰਮ ਪਿਆ ਏ ਕਰਨ ਵਾਲਾ ਤੇ ਮੈਂ ਇਥੇ ਇਸ ਹਾਲਤ ਵਿਚ ਕੈਦ ਆਂ।"

ਡਾ. ਸਿਰੀਨਿਵਾਸਨ ਉਸ ਆਸ਼ਕ ਵਾਂਗ ਜਾਪ ਰਿਹਾ ਸੀ ਜਿਸ ਨੂੰ ਉਹਦੀ ਮਹਿਬੂਬਾ ਤੋਂ ਜ਼ਬਰਦਸਤੀ ਵਿਛੋੜਿਆ ਗਿਆ ਹੋਵੇ। ਉਹਦਾ ਰੋਮ ਰੋਮ ਆਪਣੀ ਖੋਜ ਦੇ ਕੰਮ ਵਿਚ ਰੁੱਝਾ ਹੋਇਆ ਸੀ।

"ਡਾ. ਸਿਰੀਨਿਵਾਸਨ, ਇਸ ਸਭ ਕੁਝ ਦੀ ਵਜਾਹ ਹੈ ਤੁਹਾਡੀ ਸਿਗਰਟ, ਬੇਹਿਸਾਬ

ਸਿਗਰਟਨੋਸ਼ੀ", ਡਾ. ਚਿਤਲੇ ਨੇ ਸ਼ਿਕਾਇਤ ਕੀਤੀ।

"ਮੈਂ ਕੀ ਕਰ ਸਕਦਾ ਹਾਂ। ਮੈਂ ਕੋਈ ਵੀ ਕੰਮ ਸਰਸਰੀ ਨਹੀਂ ਕਰ ਸਕਦਾ। ਮੈਂ ਜਿਹੜਾ ਵੀ ਕੰਮ ਕਰਦਾ ਹਾਂ, ਦਿਲੋਂ-ਮਨੋਂ ਖੁਭ ਕੇ ਕਰਦਾ ਹਾਂ ਭਾਵੇਂ ਇਸ਼ਕ ਹੋਵੇ, ਭਾਵੇਂ ਖੋਜ ਤੇ ਭਾਵੇਂ ਸਿਗਰਟ ਨੋਸ਼ੀ। ਕੀ ਆਖਦੇ ਹੋ?"

ਡਾ. ਚਿਤਲੇ ਨੂੰ ਡਾ. ਸਿਰੀਨਿਵਾਸਨ ਦੀ ਬੇਹਥਿਆਰ ਕਰ ਦੇਣ ਵਾਲੀ ਸਾਦਗੀ ਚੰਗੀ ਲੱਗਣ ਲੱਗ ਪਈ ਸੀ। ਛੋਟੀਆਂ ਛੋਟੀਆਂ ਗੱਲਾਂ ਕਰਦਿਆਂ ਉਹਨੂੰ ਇਸ ਗੱਲ ਦਾ ਕੋਈ ਅਭਿਮਾਨ ਜਾਂ ਖਿਆਲ ਨਹੀਂ ਸੀ ਰਹਿੰਦਾ ਕਿ ਉਹ ਕੌਮਾਂਤਰੀ ਪ੍ਰਸਿੱਧੀ ਵਾਲਾ ਵਿਗਿਆਨੀ ਹੈ। ਉਹਦੇ ਵਿਹਾਰ ਵਿਚ ਸਾਦਗੀ ਤੇ ਖਿਡਾਰੀਆਂ ਵਾਲੀ ਖੁਸ਼ਮਿਜ਼ਾਜੀ ਹੁੰਦੀ ਸੀ। ਫੇਫੜਿਆਂ ਨੂੰ ਕੈਂਸਰ ਦੀ ਬੀਮਾਰੀ ਹੁੰਦਿਆਂ ਵੀ ਉਹ ਕਈ ਵਾਰੀ ਪੁੱਛਦਾ, "ਗਾਵਾਸਕਰ ਬਾਰੇ ਤੁਹਾਡਾ ਕੀ ਖਿਆਲ ਏ? ਇਸ ਵਾਰੀ ਸੋ ਦੌੜਾਂ ਬਣਾ ਲਵੇਗਾ, ਨਹੀਂ? ਹੋ ਜਾਏ ਸ਼ਰਤ। ਤੇ ਜੇ ਮੈਂ ਸ਼ਰਤ ਹਾਰ ਗਿਆ... ਖੈਰ, ਸ਼ਰਤ ਹਾਰਨ ਤੋਂ ਪਹਿਲਾਂ ਮੇਰਾ ਆਪਣਾ ਹੀ ਪਟਾਕਾ ਵੱਜ ਜਾਣੈ। ਇਸ ਲਈ, ਪਹਿਲਾਂ ਸੋਚ ਲਓ, ਫੇਰ ਸ਼ਰਤ ਲਾਇਓ।"

ਡਾ. ਚਿਤਲੇ, ਅੱਖਾਂ ਵਿਚ ਪ੍ਰਸੰਸਾ ਦੇ ਭਾਵ ਲਿਆਉਂਦਿਆਂ, ਕਹਿੰਦਾ, "ਤੁਸੀਂ ਕਿਹਾ ਸੀ ਮੈਂ ਥੱਕਿਆ ਥੱਕਿਆ ਲਗਦਾ ਹਾਂ, ਕਿਹਾ ਸੀ ਨਾ? ਪਹਿਲਾਂ ਕੁਝ ਤਣਾਓ ਸੀ। ਪਤਾ ਜੇ, ਤੁਸੀਂ ਆਈਨਸਟਾਈਨ ਦੂਜਾ ਕਰਕੇ ਜਾਣੇ ਜਾਂਦੇ ਹੋ।"

"ਵਾਹ! ਇਹ ਮਾਮੂਲੀ ਗੱਲ ਏ। ਏਕੀਕ੍ਰਿਤ ਦੇ ਸਿਧਾਂਤ ਬਾਰੇ ਕੰਮ ਮੁਕਾ ਲੈਣ ਦਿਓ, ਲੋਕ ਆਈਨਸਟਾਈਨ ਨੂੰ ਸਿਰੀਨਿਵਾਸਨ ਪਹਿਲਾ ਆਖਣ ਲੱਗ ਪੈਣਗੇ।"

ਸਿਰੀਨਿਵਾਸਨ ਦੀ ਗੱਲ ਵਿਚੋਂ ਉਸਦਾ ਆਪਣੀ ਬੌਧਿਕ ਸਮਰਥਾ ਵਿਚ ਉਚਤਮ ਵਿਸ਼ਵਾਸ ਡੁਲ੍ਹ ਡੁਲ੍ਹ ਪੈਂਦਾ ਸੀ। ਸੱਚ ਤਾਂ ਇਹ ਹੈ ਕਿ ਜੇ ਆਦਮੀ ਲਈ ਆਪਣੀ ਉਮਰ ਦੇ ਦੋ ਚਾਰ ਵਰ੍ਹੇ ਕਿਸੇ ਹੋਰ ਨੂੰ ਦੇ ਸਕਣੇ ਸੰਭਵ ਗੱਲ ਹੁੰਦੀ, ਤਾਂ ਡਾ. ਚਿਤਲੇ ਨੇ ਇਹ ਕੰਮ ਉਸੇ ਵਲੇ ਖੁਸ਼ੀ ਖੁਸ਼ੀ ਕਰ ਦਿੱਤਾ ਹੁੰਦਾ।

ਪਰ ਇੰਜ ਨਹੀਂ ਸੀ ਹੋ ਸਕਦਾ।

"ਇਸ ਨੇ ਮਰਨਾ ਹੀ ਹੈ, ਮੈਂ ਕੁਝ ਨਹੀਂ ਕਰ ਸਕਦਾ", ਡਾ. ਚਿਤਲੇ ਨੇ ਆਪਣੇ ਆਪ ਨੂੰ ਆਖਿਆ। ਉਸ ਨੇ ਆਪਣੇ ਡਰ ਨੂੰ ਬੋਲ ਨਹੀਂ ਸੀ ਦਿੱਤੇ, ਪਰ ਇਹ ਸੋਚ ਕੇ ਉਸ ਦੀ ਹਾਲਤ ਤਰਸਯੋਗ ਹੋ ਗਈ ਸੀ।

ਉਸ ਨੇ ਨਰਸ ਨੂੰ ਅਤੇ ਸੇਵਾਦਾਰ ਨੂੰ ਜ਼ਰੂਰੀ ਹਦਾਇਤਾਂ ਦਿੱਤੀਆਂ ਅਤੇ ਆਪਣੇ ਕਮਰੇ ਵਿਚ ਵਾਪਸ ਚਲਾ ਗਿਆ।

ਉਸ ਨੇ ਮਹਿਸੂਸ ਕੀਤਾ ਕਿ ਡਾ. ਸਿਰੀਨਿਵਾਸਨ ਦੀ ਸਿਰ 'ਤੇ ਖੜੀ ਮੌਤ ਉਸ ਦੀ ਆਪਣੀ ਅਸਫਲਤਾ ਦੀ ਸੂਚਕ ਹੋਵੇਗੀ। ਉਹ ਚੰਗੀ ਤਰ੍ਹਾਂ ਜਾਣਦਾ ਸੀ ਜੇ ਸਿਰੀਨਿਵਾਸਨ ਨੇ ਮਰਨਾ ਹੀ ਹੈ ਤਾਂ ਇਹਦੇ ਵਾਸਤੇ ਉਹ ਜ਼ਿੰਮੇਵਾਰ ਨਹੀਂ ਹੋ ਸਕਦਾ। ਮਨੁੱਖ ਮੌਤ ਦੀ ਅਟੱਲਤਾ ਤੋਂ ਸੁਚੇਤ ਹੈ। ਘੁੱਗੂ ਫੌਜੀ ਅਫਸਰ ਤੱਕ ਵੀ ਉਹ ਗੱਲ ਜ਼ਰੂਰ ਜਾਣਦੇ ਹਨ। ਉਹ ਜਾਣਦਾ ਸੀ ਕਿ ਭਾਰੀ ਕਠਨਾਈਆਂ ਦੇ ਸਨਮੁਖ ਹਾਰਨ ਵਾਲੀ ਲੜਾਈ ਲੜ ਰਿਹਾ ਹੈ। ਪਰ ਉਹ ਦਿਲੋਂ ਚਾਹੁੰਦਾ ਸੀ ਕਿ ਡਾ. ਸਿਰੀਨਿਵਾਸਨ ਦੀ ਉਮਰ ਲੰਮੀ ਹੋਵੇ।

* * *

ਅਗਲੀ ਸਵੇਰ, ਡਾ. ਰਿਤਲੇ ਨੇ ਡਾ. ਸਿਰੀਨਿਵਾਸਨ ਨੂੰ ਹੱਸ ਕੇ ਜਾ ਨਮਸਤੇ ਕੀਤੀ, "ਨਮਸਤੇ, ਆਈਨਸਟਾਈਨ ਦੂਜੇ", ਉਸਨੇ ਕਿਹਾ।

"ਨਮਸਤੇ"।

ਉਸ ਨੇ ਕੁਰਸੀ ਖਿੱਚ ਕੇ ਮਰੀਜ਼ ਦੇ ਮੰਜੇ ਦੇ ਨੇੜੇ ਕਰ ਲਈ ਅਤੇ ਗੱਲਬਾਤ ਕਰਨ ਬਹਿ ਗਿਆ। ਅਸਲ ਵਿਚ ਉਸਨੇ ਡਾ. ਸਿਰੀਨਿਵਾਸਨ ਨਾਲ ਗੰਭੀਰ ਵਿਚਾਰ–ਵਟਾਂਦਰਾ ਕਰਨ ਦਾ ਫੈਸਲਾ ਕੀਤਾ ਸੀ।

"ਡਾ. ਸਿਰੀਨਿਵਾਸਨ, ਆਪਣੇ ਬਚਪਨ ਵਿਚ ਮੈਂ ਕੀਰਤਨ ਬਹੁਤ ਸੁਣਿਆ ਕਰਦਾ ਸਾਂ। ਉਹਨਾਂ ਧਾਰਮਿਕ ਪ੍ਰਵਚਨਾ ਵਿਚ ਬ੍ਰਹਮ ਤੇ ਮਾਇਆ ਦਾ ਜ਼ਿਕਰ ਅਕਸਰ ਆਉਂਦਾ ਹੁੰਦਾ ਸੀ, ਮਤਲਬ ਅਸਤਿਤਵ ਦੇ ਸਾਰ–ਤੱਤ ਦੀ ਵਿਆਖਿਆ ਕਰਨ ਲਈ ਆਤਮਾ ਤੇ ਸਰੀਰ ਦਾ ਜ਼ਿਕਰ ਆਉਂਦਾ ਸੀ।

"ਓਏ ਰੱਬਾ! ਤੁਸੀਂ ਮੈਨੂੰ ਅਧਿਆਤਮਕਤਾ ਬਾਰੇ ਲੈਕਚਰ ਦੇਣ ਆਏ ਹੋ? ਜਾਪਦਾ ਏ ਕਿ ਮੇਰਾ ਅੰਤ ਬਹੁਤ ਨੇੜੇ ਆ ਗਿਆ ਹੈ। ਮੈਨੂੰ ਮੌਤ ਦੀ ਸਜ਼ਾ ਵਾਲੇ ਐਸੇ ਮੁਜਰਮਾਂ ਦਾ ਪਤਾ ਏ ਜਿਨ੍ਹਾਂ ਨੂੰ ਗੀਤਾ ਵਿਚੋਂ ਸਲੋਕ ਸੁਣਾਏ ਜਾਂਦੇ ਹਨ। ਇਹ ਵੀ ਕੋਈ ਉਸੇ ਤਰ੍ਹਾਂ ਦੀ ਗੱਲ ਤਾਂ ਨਹੀਂ?"

"ਨਹੀਂ! ਨਹੀਂ! ਡਾ. ਸਿਰੀਨਿਵਾਸਨ, ਮਿਹਰਬਾਨੀ ਕਰਕੇ ਮੈਨੂੰ ਗ਼ਲਤ ਨਾ ਸਮਝੋ। ਮੈਂ ਤੁਹਾਨੂੰ ਅਮਰ ਕਰ ਦੇਣਾ ਚਾਹੁੰਦਾ ਹਾਂ। ਸਾਡੀ ਪਰੰਪਰਾ ਸਾਨੂੰ ਸੱਤ ਕਿਸਮ ਦੀ ਅਮਰਤਾ ਬਾਰੇ ਦੱਸਦੀ ਹੈ। ਮੈਂ ਸੋਚਿਆ ਇਹਦੇ ਵਿਚ ਇਕ ਹੋਰ ਜੋੜ ਦਿੱਤੀ ਜਾਏ। ਕਿਉਂ?"

"ਠੀਕ ਐ, ਠੀਕ ਐ, ਦੱਸੋ ਮੈਨੂੰ। ਤੁਸੀਂ ਕੀਰਤਨ ਦੀ ਗੱਲ ਕਰ ਰਹੇ ਸੀ..."

"ਹਾਂ ... ਕੀਰਤਨ ਕਰਨ ਵਾਲਾ ਸਰੋਤਿਆਂ ਕੋਲੋਂ ਪੁੱਛਦਾ, 'ਜਦੋਂ ਤੁਸੀਂ ਮੇਰਾ ਹੱਥ, ਮੇਰੀ ਲੱਤ, ਮੇਰਾ ਦਿਲ, ਦੀ ਗੱਲ ਕਰਦੇ ਹੋ, ਤੁਹਾਡਾ ਮਤਲਬ ਕੀ ਹੁੰਦਾ ਏ? ਜਦੋਂ ਤੁਸੀਂ ਕਹਿੰਦੇ ਹੋ ਮੇਰਾ ਹੱਥ, ਤਾਂ ਇਸ ਦਾ ਮਤਲਬ ਹੈ ਕਿ ਤੁਸੀਂ ਆਪਣੇ ਹੱਥ ਨਾਲੋਂ ਕੁਝ ਵਖਰੇ ਹੋ। ਤੇ ਤੁਹਾਡੀ ਗੱਲ ਹੈ ਵੀ ਠੀਕ, ਕਿਉਂਕਿ ਜਦੋਂ ਤੁਹਾਡਾ ਹੱਥ ਬੇਕਾਰ ਹੋ ਜਾਂਦਾ ਹੈ, ਓਦੋਂ ਤੁਸੀਂ ਬੇਕਾਰ ਨਹੀਂ ਹੋ ਜਾਂਦੇ। ਜਦੋਂ ਤੁਸੀਂ ਮੇਰਾ ਸਿਰ, ਮੇਰਾ ਕੰਨ, ਮੇਰੀ ਅੱਖ ਕਹਿੰਦੇ ਹੋ, ਉਦੋਂ ਇਹ ਉਤਮ ਪੁਰਖ ਇਕਵਚਨ ਕੌਣ ਹੁੰਦਾ ਹੈ?' ਇਕ ਮਿੰਟ ਚੁਪ ਰਹਿ ਕੇ, ਕੀਰਤਨ ਕਰਨ ਵਾਲਾ ਆਪ ਹੀ ਜਵਾਬ ਦੇਂਦਾ, 'ਇਹ ਆਤਮਾ ਹੈ – ਦੈਵੀ ਬ੍ਰਹਿਮੰਡੀ ਆਤਮਾ ਦਾ ਇਕ ਕਣ...'"

"ਡਾ. ਰਿਤਲੇ ਜੋ ਕੁਝ ਤੁਸੀਂ ਕਹਿੰਦੇ ਹੋ ਇਸ ਵਿੱਚ ਤੁਹਾਡਾ ਸਚਮੁਚ ਯਕੀਨ ਹੈ? ਅਸੀਂ ਦੋਵੇਂ ਵਿਗਿਆਨੀ ਹਾਂ ਅਤੇ ਜਿਥੋਂ ਤੱਕ ਮੇਰਾ ਖਿਆਲ ਹੈ ਵਿਗਿਆਨੀਆਂ ਨੇ ਅਜੇ ਆਤਮਾ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ।"

"ਹਾਂ, ਹਾਂ। ਮੈਂ ਅਜੇ ਆਪਣੀ ਗੱਲ ਮੁਕਾਈ ਨਹੀਂ। ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ। ਕੀਰਤਨ ਕਰਨ ਵਾਲੇ ਦੀ ਮੈਂ ਐਵੇਂ ਮਿਸਾਲ ਹੀ ਦਿੱਤੀ ਸੀ। ਮੈਂ ਜੋ ਕਹਿਣਾ ਚਾਹੁੰਦਾ ਹਾਂ, ਉਹ ਉਸ ਤੋਂ ਬਿਲਕੁਲ ਵੱਖਰੀ ਗੱਲ ਹੈ।"

"ਠੀਕ ਹੈ। ਕਰੋ ਗੱਲ..."

"ਕੀਰਤਨ ਕਰਨ ਵਾਲੇ ਦੇ ਪ੍ਰਵਚਨ ਵਿਚ, ਜੇ 'ਆਤਮਾ' ਦੀ ਥਾਂ 'ਦਿਮਾਗ਼' ਲਫ਼ਜ਼ ਕਰ ਦੇਈਏ ਤਾਂ ਕਿਵੇਂ ਰਹੇ?"

"ਤੁਸੀਂ ਕਹਿਣਾ ਕੀ ਚਾਹੁੰਦੇ ਹੋ, ਡਾਕਟਰ?"

ਫਿਰ ਡਾ. ਚਿਤਲੇ ਉਤਸਾਹੀ ਢੰਗ ਨਾਲ ਡਾ. ਸਿਰੀਨਿਵਾਸਨ ਨੂੰ ਉਹ ਕੁਝ ਦੱਸਣ ਲੱਗ ਪਿਆ ਜੋ ਉਹਦੇ ਦਿਮਾਗ਼ ਵਿੱਚ ਸੀ। ਇਹ ਸਨਸਨੀਖੇਜ਼ ਖਿਆਲ ਉਸ ਨੂੰ ਬੀਤੀ ਰਾਤ ਸੁੱਝਿਆ ਜਦੋਂ ਉਹ ਆਪਣੇ ਮੰਜੇ ਉਤੇ ਲੇਟਿਆ ਹੋਇਆ ਸੀ। ਜਿਵੇਂ ਜਿਵੇਂ ਉਹ ਇਸ ਬਾਰੇ ਸੋਚਦਾ ਗਿਆ ਸੀ। ਤਿਵੇਂ ਤਿਵੇਂ ਉਸ ਨੂੰ ਇਹ ਵਿਹਾਰਕ ਪ੍ਰਤੀਤ ਹੁੰਦਾ ਜਾ ਰਿਹਾ ਸੀ ਅਤੇ ਅਮਲੀ ਸੰਭਾਵਨਾ ਦੇ ਵਧੇਰੇ ਨੇੜੇ ਪ੍ਰਤੀਤ ਹੋ ਰਿਹਾ ਸੀ ... ਬਸ ਏਨੀ ਗੱਲ ਸੀ ਕਿ ਕਿਸੇ ਤਜਰਬੇ ਰਾਹੀਂ ਅਜੇ ਇਸ ਨੂੰ ਸਿਧ ਨਹੀਂ ਸੀ ਕੀਤਾ ਗਿਆ। ਖਬਰੇ ਡਾ. ਸਿਰੀਨਿਵਾਸਨ ਵਰਗੇ ਉਭਰਦੇ ਵਿਗਿਆਨੀ ਦੀ ਕਿਸਮਤ ਵਿਚ ਹੀ ਇਕ ਨਵਾਂ ਚਮਤਕਾਰੀ ਸਿਧਾਂਤ ਸਥਾਪਤ ਕਰਨ ਵਿਚ ਹਿੱਸੇਦਾਰ ਬਣਨਾ ਲਿਖਿਆ ਹੋਇਆ ਸੀ। ਚਿਕਿਤਸਾ ਵਿਗਿਆਨ ਦੇ ਖੇਤਰ ਵਿਚ ਇਕ ਇਨਕਲਾਬੀ ਤਜਰਬੇ ਲਈ ਉਸ ਨੇ ਪ੍ਰਯੋਗ–ਪਾਤਰ ਚੂਹੇ ਦੀ ਭੂਮਿਕਾ ਨਿਭਾਉਣੀ ਸੀ ਪਰ ਇਹਦੇ ਵਾਸਤੇ ਉਸ ਦੀ ਅਗਾਊਂ ਰਜ਼ਾਮੰਦੀ ਉੱਕਾ ਹੀ ਜ਼ਰੂਰੀ ਸੀ। ਜੇ ਤਜਰਬਾ ਕਾਮਯਾਬ ਹੋ ਗਿਆ, ਡਾ. ਸਿਰੀਨਿਵਾਸਨ ਸ਼ਬਦ ਦੇ ਸਹੀ ਅਰਥਾਂ ਵਿਚੋ ਸੁਰਜੀਤ ਹੋ ਜਾਏਗਾ। ਉਹ ਜਿਊਂਦਾ ਰਹਿ ਸਕੇਗਾ ਅਤੇ ਪ੍ਰਕਿਰਤੀ ਦੇ ਰਹੱਸ ਜਾਣਨ ਦਾ ਆਪਣਾ ਮਿਸ਼ਨ ਪੂਰਾ ਕਰ ਸਕੇਗਾ। ਉਹ ਸਾਬਤ ਕਰ ਦੇਵੇਗਾ ਕਿ ਆਈਨਸਟਾਈਨ ਸਿਰੀਨਿਵਾਸਨ ਪਹਿਲਾ ਸੀ।

ਡਾ. ਚਿਤਲੇ ਨੇ ਆਖਿਆ, "ਡਾ. ਸਿਰੀਨਿਵਾਸਨ, ਅਸੀਂ ਦੋਵੇਂ ਹੀ ਭੌਤਿਕਵਾਦੀ ਵਿਗਿਆਨੀ ਹਾਂ। ਮੈਂ ਗੱਲ ਰੂਹਾਨੀ ਦਲੀਲ ਨਾਲ ਸ਼ੁਰੂ ਇਸ ਵਾਸਤੇ ਕੀਤੀ ਸੀ ਕਿ ਮੈਂ ਆਪਣੇ ਵਿਚਾਰ ਵਧੇਰੇ ਸਪੱਸ਼ਟਤਾ ਨਾਲ ਪੇਸ਼ ਕਰਨਾ ਚਾਹੁੰਦਾ ਸਾਂ। ਇਸ ਗੱਲ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਲਈ ਕਿ ਜਿਸ ਚੀਜ਼ ਨੂੰ ਅਸੀਂ 'ਮਨੁੱਖ' ਕਹਿੰਦੇ ਹਾਂ ਉਹ 'ਆਤਮਾ' ਨਹੀਂ। 'ਮਨੁੱਖ' ਸਾਡੇ ਲਈ 'ਦਿਮਾਗ਼' ਦੇ ਸਮਾਨ ਹੈ। ਜਿੰਨਾ ਚਿਰ ਭੂਰੇ ਪਦਾਰਥ ਦਾ ਇਹ ਅੱਧਾ ਕਿਲੋ ਦਾ ਗੇਂਦ ਖੋਪੜੀ ਦੇ ਅੰਦਰ ਧੜਕ ਰਿਹਾ ਹੈ, ਆਪਣੇ ਪ੍ਰਕਾਰਜ ਠੀਕ ਤਰ੍ਹਾਂ ਨਿਭਾ ਰਿਹਾ ਹੈ, ਅਸੀਂ ਜਿਊਂਦੇ ਹਾਂ। ਜਦ ਇਹ ਕੰਮ ਕਰਨਾ ਬੰਦ ਕਰ ਦੇਂਦਾ ਹੈ, ਅਸੀਂ ਮੁਰਦੇ ਹੋ ਜਾਂਦੇ ਹਾਂ। ਸਾਡੇ ਸਰੀਰ ਦੇ ਸਾਰੇ ਅੰਗ ਸਿਰਫ਼ ਇਹਦੇ ਵਾਸਤੇ ਹੀ ਕੰਮ ਕਰ ਰਹੇ ਹਨ; ਇਸ ਵਾਸਤੇ ਦਿਮਾਗ਼ ਦੀ ਕੁਝ ਹੱਦ ਤੱਕ ਸਥਾਨ–ਬਦਲੀ ਜਾਂ ਤਬਦੀਲੀ ਹੋ ਸਕਦੀ ਹੈ। ਜੇ 'ੳ' ਦੇ ਅੰਦਰ 'ਅ' ਦਾ ਦਿਲ ਰੱਖ ਦਿੱਤਾ ਜਾਵੇ, 'ੲ' ਦੀ ਅੱਖ ਜਾਂ 'ਸ' ਦਾ ਗੁਰਦਾ ਪਾ ਦਿੱਤਾ ਜਾਏ ਤਾਂ ਉਹ 'ੳ ਅ ੲ ਸ' ਨਹੀਂ ਬਣ ਜਾਂਦਾ। ੳ ਤਾਂ ੳ ਹੀ ਰਹਿੰਦਾ ਹੈ। ਬਾਕੀ ਸਾਰੇ ਅੰਗ ਦਿਮਾਗ਼ ਦੇ ਨੌਕਰਾਂ ਵਾਂਗ ਹਨ; ਉਹ ਸਿਰਫ਼ ਉਹਦੇ ਹੁਕਮਾਂ ਦਾ ਪਾਲਣ ਕਰਦੇ ਹਨ।" ਡਾ. ਚਿਤਲੇ ਕੁਝ ਚਿਰ ਲਈ ਚੁਪ ਹੋ ਗਿਆ। ਆਪਣੇ ਦਿਮਾਗ਼ 'ਤੋਂ ਚੋਖਾ ਭਾਰ ਲਾਹ ਕੇ ਉਹ ਆਰਾਮ ਮਹਿਸੂਸ ਕਰ ਰਿਹਾ ਸੀ।

"ਠੀਕ ਏ, ਠੀਕ ਏ। ਤੁਹਾਨੂੰ ਹੋਰ ਅੱਗੇ ਸਮਝਾਉਣ ਦੀ ਲੋੜ ਨਹੀਂ। ਚਿਕਿਤਸਾ ਵਿਗਿਆਨ ਮੇਰਾ ਖੇਤਰ ਨਹੀਂ, ਪਰ ਮੈਂ ਸਮਝ ਸਕਦਾ ਹਾਂ ਕਿ ਤੁਸੀਂ ਕਹਿਣਾ ਕੀ ਚਾਹੁੰਦੇ ਹੋ", ਡਾ. ਸਿਰੀਨਿਵਾਸਨ ਨੇ ਰੁਖਾ ਜਿਹਾ ਹੁੰਗਾਰਾ ਭਰਿਆ। ਹੋ ਸਕਦਾ ਹੈ ਜਿਨ੍ਹਾਂ ਲੀਹਾਂ ਉਤੇ ਡਾ. ਚਿਤਲੇ ਸੋਚ ਰਿਹਾ ਸੀ ਉਹ ਪਹਿਲਾਂ ਹੀ ਸੋਚ ਚੁਕਿਆ ਹੋਵੇ।

"ਇਹ ਗੱਲ ਨਹੀਂ, ਡਾ. ਸਿਰੀਨਿਵਾਸਨ। ਕਿਸੇ ਵਿਚਾਰ ਨੂੰ ਸਮਝ ਸਕਣ ਦੀ ਤੁਹਾਡੀ ਯੋਗਤਾ ਬਾਰੇ ਮੈਨੂੰ ਕੋਈ ਸ਼ੱਕ ਨਹੀਂ। ਮਾਮੂਲੀ ਇਸ਼ਾਰਾ ਕਰਨਾ ਵੀ ਤੁਹਾਡੀ ਨਿਰਾਦਰੀ ਵਾਲੀ ਗੱਲ ਹੈ। ਮੈਂ ਇਹ ਗੱਲ ਨਹੀਂ ਕਰਨਾ ਚਾਹੁੰਦਾ। ਮੈਂ ਇਸ ਬਾਰੇ ਤੁਹਾਡੇ ਨਾਲ ਹੋਰ ਅੱਗੇ ਵਿਚਾਰ ਕਰਨਾ ਚਾਹੁੰਦਾ ਹਾਂ। ਇਜਾਜ਼ਤ ਹੈ?"

"ਕਰੋ ਮਿਹਰਬਾਨੀ ਕਰਕੇ...", ਡਾ. ਸਿਰੀਨਿਵਾਸਨ ਨੇ ਖਿੜੀ ਮੁਸਕਾਨ ਨਾਲ ਆਖਿਆ।

"ਡਾ. ਸਿਰੀਨਿਵਾਸਨ, ਤੁਹਾਡਾ ਇਕ ਫੇਫੜਾ ਕੰਮ ਨਹੀਂ ਕਰ ਰਿਹਾ। ਅਸੀਂ ਨਾ ਇਸ

ਦੀ ਮੁਰੰਮਤ ਕਰ ਸਕਦੇ ਹਾਂ, ਨਾ ਇਸ ਨੂੰ ਬਦਲ ਸਕਦੇ ਆਂ। ਪਰ ਤੁਹਾਡੀ ਹੋਂਦ ਨੂੰ ਕਿਸੇ ਇਕ ਅੰਗ ਦੀ ਕੁਸ਼ਲਤਾ ਉਤੇ ਨਿਰਭਰ ਹੋਣ ਦੀ ਲੋੜ ਨਹੀਂ। ਕੈਂਸਰ ਨਾਲ ਖਰਾਬ ਹੋਇਆ ਤੁਹਾਡਾ ਫੇਫੜਾ ਤੁਹਾਡੀ ਜਾਨ ਲੈ ਰਿਹਾ ਹੈ। ਮੈਂ ਤੁਹਾਡੀ ਜ਼ਿੰਦਗੀ ਬਚਾ ਨਹੀਂ ਸਕਦਾ, ਪਰ ਮੈਂ ਤੁਹਾਡਾ ਦਿਮਾਗ਼ ਬਚਾ ਸਕਦਾ ਹਾਂ ਅਤੇ ਤੁਸੀਂ ਆਪਣੇ ਦਿਮਾਗ਼ ਦੇ ਰੂਪ ਵਿਚ ਇਸ ਦੁਨੀਆ ਵਿਚ ਵਿਦਮਾਨ ਰਹਿ ਸਕਦੇ ਹੋ।"

"ਪਰ ਤੁਹਾਡੇ ਖਿਆਲ ਵਿਚ ਇਸ ਕਿਸਮ ਦੀ ਹੋਂਦ ਦਾ ਮੈਨੂੰ ਜਾਂ ਦੁਨੀਆ ਨੂੰ ਕੀ ਲਾਭ ਹੋ ਸਕਦਾ ਹੈ?" ਡਾ. ਸਿਰੀਨਿਵਾਸਨ ਨੇ ਪੁੱਛਿਆ।

"ਇਸ ਬਾਰੇ ਮੈਂ ਸੋਚਿਆ ਹੈ। ਤੁਸੀਂ ਤਜਰਬੇ ਕਰਨ ਵਾਲੇ ਵਿਗਿਆਨੀ ਨਹੀਂ। ਜਿਹੜੇ ਤਜਰਬਿਆਂ ਦੇ ਆਧਾਰ ਉਤੇ ਖੋਜ ਕਰਦੇ ਹਨ ਉਹ ਆਪਣੇ ਅੰਗਾਂ ਦੀ ਵਰਤੋਂ ਕਰਦੇ ਹਨ। ਤੁਹਾਡੀ ਸਾਰੀ ਖੋਜ ਦਾ ਆਧਾਰ ਅਮੂਰਤ ਗਿਣਤੀਆਂ ਮਿਣਤੀਆਂ ਅਤੇ ਮੂਲ ਚਿੰਤਨ ਹੈ, ਕਿਉਂ? ਅਤੇ ਨਿਰਸੰਦੇਹ, ਇਸ ਖੋਜ ਵਿਚ ਤੁਸੀਂ ਦੂਜੇ ਵਿਗਿਆਨੀਆਂ ਦੇ ਸਿਧਾਂਤਾਂ ਤੇ ਉਹਨਾਂ ਦੀਆਂ ਕੀਤੀਆਂ ਗਿਣਤੀਆਂ ਮਿਣਤੀਆਂ ਦੀ ਵਰਤੋਂ ਵੀ ਕਰਦੇ ਹੋ। ਪਰ ਇਸ ਗੱਲ ਨੂੰ ਧਿਆਨ ਵਿਚ ਰਖਿਆ ਜਾ ਸਕਦਾ ਹੈ। ਮੈਂ ਇਸ ਬਾਰੇ ਆਈ. ਆਈ. ਟੀ. ਦਿੱਲੀ ਦੀ ਬਿਜਲਾਣੂ ਫੈਕਲਟੀ ਦੇ ਡਾ. ਭਟਨਾਗਰ ਨਾਲ ਵਿਚਾਰ ਕਰ ਚੁੱਕਾ ਹਾਂ। ਚਾਨਣ ਦੀਆਂ ਕਿਰਨਾਂ ਸਾਡੀ ਅੱਖ ਨੂੰ ਸੰਵੇਦਨਸ਼ੀਲ ਬਣਾਉਂਦੀਆਂ ਹਨ ਅਤੇ ਜੋ ਕੁਝ ਨਜ਼ਰ ਆਉਂਦਾ ਹੈ, ਉਹ ਬਿਜਲੀ ਦੀਆਂ ਲਹਿਰਾਂ ਰਾਹੀਂ ਦਿਮਾਗ਼ ਤੱਕ ਪਹੁੰਚ ਜਾਂਦਾ ਹੈ। ਸੁਨੇਹੇ ਅੱਖਾਂ ਤੋਂ ਦਿਮਾਗ਼ ਤੱਕ ਕਿਵੇਂ ਪਹੁੰਚਦੇ ਹਨ, ਇਸ ਬਾਰੇ ਡਾ. ਭਟਨਾਗਰ ਨੇ ਬਹੁਤ ਕੰਮ ਕੀਤਾ ਹੋਇਐ। ਉਸ ਦਾ ਖਿਆਲ ਹੈ ਕਿ ਬਿਜਲਾਣੂ ਯੰਤਰਾਂ ਦੀ ਮਦਦ ਨਾਲ ਅਸੀਂ ਬਿਜਲਈ ਤਰੰਗਾਂ ਤੁਹਾਡੇ ਦਿਮਾਗ਼ ਤੱਕ ਪਹੁੰਚਾ ਸਕਦੇ ਹਾਂ। ਦਿਮਾਗ਼ ਵਿਚ ਤੁਹਾਡੀਆਂ ਅੱਖਾਂ ਦੀ ਨਜ਼ਰ ਅੰਸ਼ਕ ਰੂਪ ਵਿਚ ਬਣੀ ਰਹੇਗੀ ਅਤੇ ਦਿਮਾਗ਼ ਤੰਦਰੁਸਤ ਹੋਣ ਕਾਰਨ ਤੁਹਾਡੇ ਵਿਚਾਰਾਂ ਦਾ ਪ੍ਰਵਾਹ ਵੀ ਨਿਰੰਤਰ ਚਲਦਾ ਰਹੇਗਾ। ਹੋਰ ਕੀ ਚਾਹੀਦਾ ਹੈ?"

ਡਾ. ਸਿਰੀਨਿਵਾਸਨ ਇਕ ਪਲ ਖਾਮੋਸ਼ ਰਿਹਾ ਤੇ ਫੇਰ ਬੋਲਿਆ, "ਨਹੀਂ ਨਹੀਂ। ਡਾ. ਚਿਤਲੇ ਤੁਸੀਂ ਇਕ ਭਿਆਨਕ ਤਸਵੀਰ ਪੇਸ਼ ਕਰ ਰਹੇ ਹੋ। ਤੁਸੀਂ ਮੈਨੂੰ ਕੀ ਸਮਝਦੇ ਹੋ? ਕੰਪਿਊਟਰ। ਤੁਸੀਂ ਨਿਵੇਸ਼ ਦਾ ਬੰਦੋਬਸਤ ਕਰ ਦਿੱਤਾ ਅਤੇ ਕਾਰਜ ਪ੍ਰਣਾਲੀ ਆਪਣੇ ਪ੍ਰਕਾਰਜ ਕਰਦੀ ਰਹੀ ਤਾਂ ਜੋ ਉਤਪਾਦਨ ਨਿਰਵਿਘਨ ਹੁੰਦਾ ਰਹੇ। ਨਹੀਂ, ਮੈਨੂੰ ਇਹ ਪਸੰਦ ਨਹੀਂ। ਮੈਂ ਇਕ ਆਮ ਆਦਮੀ ਹਾਂ। ਮੈਂ ਕੋਈ ਸੰਤ ਆਤਮਾ ਨਹੀਂ ਜਿਨ੍ਹਾਂ ਦਾ ਜ਼ਿੰਦਗੀ ਦੇ ਸੁਖ ਦੁਖ ਨਾਲ ਕੋਈ ਸਰੋਕਾਰ ਨਹੀਂ ਹੁੰਦਾ।"

"ਅੱਛਾ ਠਹਿਰੋ। ਤੁਸੀਂ ਸੁਖ ਦੀ ਅਨੁਭੂਤੀ ਚਾਹੁੰਦੇ ਹੋ? ਤੁਸੀਂ ਪੀੜਾ ਦੀ ਅਨੁਭੂਤੀ ਚਾਹੁੰਦੇ ਹੋ। ਤੁਹਾਡੀ ਇਸ ਅਵਸਥਾ ਵਿਚ ਵੀ ਤੁਹਾਨੂੰ ਸੁਖ ਦੀ ਅਨੁਭੂਤੀ ਕਰਾਈ ਜਾ ਸਕਦੀ ਹੈ। ਇਹਦੇ ਵਾਸਤੇ ਤੁਹਾਡੇ ਸਰੀਰ ਦੀ ਲੋੜ ਨਹੀਂ। ਸਾਨੂੰ ਪਤਾ ਹੈ ਕਿ ਦਿਮਾਗ਼ ਵਿੱਚ ਕੁਝ ਐਸੇ ਕੇਂਦਰ ਹਨ ਜਿਥੇ ਇਲੈਕਟ੍ਰੋਡ ਲਾਏ ਜਾ ਸਕਦੇ ਹਨ ਅਤੇ ਉਹਨਾਂ ਨੂੰ ਬਾਹਰੋਂ ਉਤੇਜਤ ਕਰਕੇ ਤੁਹਾਨੂੰ ਅਦੁੱਤੀ ਸੁਖ ਪਹੁੰਚਾਇਆ ਜਾ ਸਕਦਾ ਹੈ। ਅਸੀਂ ਤੁਹਾਡੇ ਲਈ ਇਹਦਾ ਵੀ ਬੰਦੋਬਸਤ ਕਰ ਦਿਆਂਗੇ।"

"ਅੱਛਾ! ਸੋ ਤੁਸੀਂ ਮੇਰੀ ਖੁਸ਼ੀ ਨੂੰ ਵੀ ਮਰਿਆਦਾ ਵਿੱਚ ਬੰਨ੍ਹੋਗੇ। ਜਿਵੇਂ ਸਕੂਲਾਂ ਵਿਚ ਬੱਚਿਆਂ ਦੀਆਂ ਘੰਟੀਆਂ ਹੁੰਦੀਆਂ ਨੇ ਹਰ ਮਜ਼ਮੂਨ ਦੀ ਪੜ੍ਹਾਈ ਵਾਸਤੇ, ਇਸ ਤਰ੍ਹਾਂ ਮੇਰੇ ਵਾਸਤੇ ਖੁਸ਼ੀ ਦਾ ਇਕ ਸਮਾਂ ਨਿਸਚਿਤ ਹੋਵੇਗਾ। ਵਕਤ ਆਉਣ ਉਤੇ ਤੁਸੀਂ ਆਖੋਗੇ, "ਆਓ ਡਾ.

ਸਿਰੀਨਿਵਾਸਨ, ਤਿੰਨ ਵੱਜ ਗਏ ਨੇ। ਹੁਣ ਤੁਹਾਡਾ ਸੁਖ ਦੀ ਅਨੁਭੂਤੀ ਕਰਨ ਦਾ ਵਕਤ ਹੈ! ਹੈ ਨਾ?"

ਇਸ ਤੋਂ ਮਗਰੋਂ ਛਿੜੀ ਲੰਮੀ ਚੌੜੀ ਬਹਿਸ ਦੇ ਬਾਵਜੂਦ, ਡਾ. ਚਿਤਲੇ ਆਪਣਾ ਵਿਚਾਰ ਪ੍ਰਵਾਨ ਕਰਨ ਲਈ ਡਾ. ਸਿਰੀਨਿਵਾਸਨ ਨੂੰ ਮਨਾ ਨਾ ਸਕਿਆ।

ਅਖੀਰ ਜਾਣ ਲਈ ਉਠਦਿਆਂ, ਉਸ ਆਖਿਆ, "ਡਾ. ਸਿਰੀਨਿਵਾਸਨ, ਅਸੀਂ ਤੁਹਾਨੂੰ ਕੋਈ ਅਜਿਹਾ ਕੰਮ ਕਰਨ ਲਈ ਮਜਬੂਰ ਨਹੀਂ ਕਰਾਂਗੇ ਜਿਹੜਾ ਤੁਹਾਡੀਆਂ ਇਛਾਵਾਂ ਦੇ ਵਿਰੁਧ ਹੋਵੇ। ਪਰ ਮੈਂ ਇਹ ਸੁਝਾਓ ਜ਼ਰੂਰ ਦੇਵਾਂਗਾ ਕਿ ਤੁਸੀਂ ਇਸ ਬਾਰੇ ਇਕ ਵਾਰੀ ਫੇਰ ਵਿਚਾਰ ਕਰਨਾ। ਸਰੀਰ ਤੇ ਦਿਮਾਗ਼ ਦੋਵੇਂ ਗੁਆ ਲੈਣ ਨਾਲੋਂ ਇਹ ਚੰਗੇਰਾ ਹੈ ਕਿ ਦਿਮਾਗ਼ ਨੂੰ ਜਿਊਂਦਾ ਰੱਖਿਆ ਜਾਏ।"

"ਡਾ. ਚਿਤਲੇ, ਮਿਹਰਬਾਨੀ ਕਰਕੇ ਆਪਣੇ ਆਪ ਨੂੰ ਮੇਰੀ ਥਾਂ 'ਤੇ ਰੱਖ ਕੇ ਮੈਨੂੰ ਦੱਸੋ ਕਿ ਤੁਸੀਂ ਕਿਸੇ ਐਸੀ ਤਜਵੀਜ਼ ਨਾਲ ਸਹਿਮਤ ਹੋ ਜਾਂਦੇ।"

"ਹਾਂ, ਮੈਂ ਹੋ ਜਾਂਦਾ," ਡਾ. ਚਿਤਲੇ ਦਾ ਜਵਾਬ ਸੀ।

"ਤੁਹਾਡੇ ਬੋਲਾਂ ਵਿਚ ਨਿਹਚਾ ਨਹੀਂ, ਡਾ. ਚਿਤਲੇ।"

* * *

ਉਸ ਦਿਨ, ਦੁਪਹਿਰ ਬਾਦ ਹੁੰਦੀ ਰੋਜ਼ਾਨਾ ਮੀਟਿੰਗ ਵਿੱਚ, ਡਾ. ਚਿਤਲੇ ਨੇ ਉੱਚ-ਪੱਧਰੀ ਕਮੇਟੀ ਸਾਮ੍ਹਣੇ ਆਪਣਾ ਵਿਚਾਰ ਰਖਿਆ ਅਤੇ ਮੈਂਬਰਾਂ ਨੂੰ ਸੂਚਿਤ ਕੀਤਾ ਕਿ ਡਾ. ਸਿਰੀਨਿਵਾਸਨ ਨੇ ਉਸ ਦੀ ਤਜਵੀਜ਼ ਸਵੀਕਾਰ ਨਹੀਂ ਕੀਤੀ।

ਬ੍ਰੀਗੇਡੀਅਰ ਖੰਨਾ ਨੇ ਡਾ. ਚਿਤਲੇ ਨੂੰ ਵਧਾਈ ਦਿਤੀ ਅਤੇ ਆਖਿਆ, "ਡਾ. ਸਿਰੀਨਿਵਾਸਨ ਇਸ ਕੰਮ ਵਿਚ ਮੁਸ਼ਕਿਲ ਖੜੀ ਕਰ ਰਿਹਾ ਹੈ। ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਖੋਜ ਦੀ ਕਿੰਨੀ ਡਾਢੀ ਲੋੜ ਹੈ, ਸਿਰਫ ਸਾਡੇ ਦੇਸ਼ ਲਈ ਹੀ ਨਹੀਂ ਸਗੋਂ ਸਮੁੱਚੀ ਮਾਨਵਤਾ ਦੇ ਭਲੇ ਲਈ ਅਤੇ ਜਿਸ ਹਾਲਤ ਵਿਚ ਉਹ ਹੈ, ਉਸ ਨੂੰ ਧਿਆਨ ਵਿਚ ਰਖਦਿਆਂ ਇਸ ਤੋਂ ਚੰਗੇਰਾ ਹੋਰ ਕੋਈ ਬਦਲ ਹੋ ਵੀ ਨਹੀਂ ਸਕਦਾ। ਗੱਲਾਂ ਵਿੱਚੋਂ ਗੱਲ ਏ, ਡਾ. ਚਿਤਲੇ ਸਾਨੂੰ ਇਹ ਕਿਸ ਤਰ੍ਹਾਂ ਪਤਾ ਲੱਗੇਗਾ ਕਿ ਡਾ. ਸਿਰੀਨਿਵਾਸਨ ਨੇ ਆਪਣੀ ਖੋਜ ਮੁਕੰਮਲ ਕਰ ਲਈ ਹੈ? ਕੀ ਉਹਦੇ ਵਾਸਤੇ ਇਹ ਸੰਭਵ ਹੋਵੇਗਾ ਕਿ ਸਾਡੇ ਨਾਲ ਗੱਲਬਾਤ ਕਰ ਸਕੇ?"

"ਬਿਲਕੁਲ! ਅਸਲ ਵਿੱਚ ਜੇ ਇਹ ਮੁਮਕਿਨ ਨਾ ਹੁੰਦਾ ਤਾਂ ਸਾਰਾ ਤਜਰਬਾ ਹੀ ਬੇਕਾਰ ਗੱਲ ਹੁੰਦੀ। ਇਸ ਗੱਲ ਦਾ ਬੰਦੋਬਸਤ ਹੋ ਸਕਦਾ ਹੈ ਕਿ ਉਹ ਸਾਡੇ ਨਾਲ ਗਲਬਾਤ ਕਰ ਸਕੇ।"

"ਉਹ ਕਿਸ ਤਰ੍ਹਾਂ?"

"ਸਾਨੂੰ ਦਿਮਾਗ਼ ਵਿੱਚਲੇ ਉਚਾਰ ਕੇਂਦਰ ਦੀ ਸਹੀ ਜਗ੍ਹਾ ਦਾ ਇਲਮ ਹੈ। ਮਨੁੱਖ ਬੋਲਦਾ ਕਿਵੇਂ ਹੈ? ਨਾਦ-ਤੰਤੂ ਦੀ ਲਰਜ਼ਸ਼ ਦੀ ਵਿਸ਼ੇਸ਼ ਗਤੀ ਤੋਂ ਇਕ ਖਾਸ ਤਰ੍ਹਾਂ ਦੀ ਧੁਨੀ ਉਤਪੰਨ ਹੁੰਦੀ ਹੈ ਜਿਸ ਨੂੰ ਭਾਸ਼ਾ ਆਖਦੇ ਹਨ। ਮਨੁੱਖ ਦੇ ਬੋਲ ਦਿਮਾਗ਼ ਵਿੱਚ ਦਰਜ ਹੋ ਜਾਂਦੇ ਹਨ ਅਤੇ ਉਚਾਰ ਕੇਂਦਰ ਦੁਆਰਾ ਪ੍ਰਗਟ ਕੀਤੇ ਜਾਂਦੇ ਹਨ। ਇਹ ਕੇਂਦਰ ਹੀ ਨਾਦ-ਤੰਤੂ ਦੀ ਗਤੀ ਨੂੰ ਨੇਮਬੱਧ ਕਰਦਾ ਹੈ। ਜੇ ਅਸੀਂ ਆਪਣੀ ਗੱਲ ਕਰਨਾ ਚਾਹੀਏ ਤਾਂ ਸੰਦੇਸ਼ ਕੰਠ ਵਿੱਚ ਆ ਜਾਏਗਾ।"

"ਪਰ ਜੇ ਕੋਈ ਗੱਲ ਨਾ ਕਰਨਾ ਚਾਹੇ?"

"ਫੇਰ ਸੰਦੇਸ਼ ਨਾਦ–ਤੰਤੂ ਤੱਕ ਪਹੁੰਚਦਾ ਹੀ ਨਹੀਂ," ਡਾ. ਚਿਤਲੇ ਨੇ ਤੁਰਤ ਜਵਾਬ ਦਿੱਤਾ।

"ਉਸ ਹਾਲਤ ਵਿਚ, ਤੁਹਾਡੇ ਤਜਰਬੇ ਵਿਚ ਕੁਝ ਐਸਾ ਨਹੀਂ ਹੋਵੇਗਾ ਜਿਸ ਉਤੇ ਮਾਣ ਕੀਤਾ ਜਾ ਸਕੇ। ਤੁਹਾਡੇ ਸਾਰੇ ਜਤਨ ਬੇਕਾਰ ਜਾਣਗੇ। ਅਸੀਂ ਸਾਰੀ ਲੋੜੀਂਦੀ ਸੂਚਨਾ ਡਾ. ਸਿਰੀਨਿਵਾਸਨ ਦੇ ਦਿਮਾਗ਼ ਨੂੰ ਮੁਹਈਆ ਕਰ ਸਕਦੇ ਹਾਂ। ਆਪਣੇ ਦਿਮਾਗ਼ ਦੇ ਅੰਦਰ ਉਹ ਆਪਣੀ ਖੋਜ ਮੁਕੰਮਲ ਕਰ ਲਵੇਗਾ। ਉਸ ਦਾ ਦਿਮਾਗ਼ ਏਕੀਕ੍ਰਿਤ ਸਿਧਾਂਤ ਤਿਆਰ ਕਰ ਲਵੇਗਾ। ਪਰ ਜੇ ਅਸੀਂ ਉਹਦੀਆਂ ਇਛਾਵਾਂ ਦੇ ਵਿਰੁਧ ਕੰਮ ਕੀਤਾ ਤਾਂ ਹੋ ਸਕਦਾ ਹੈ, ਉਹ ਇਹਦੇ ਬਾਰੇ ਸਾਨੂੰ ਕੁਝ ਨਾ ਦੱਸੇ। ਅਸੀਂ ਇਸ ਗੱਲ ਉਤੇ ਨਿਰਭਰ ਕਰਦੇ ਹਾਂ ਕਿ ਉਹ ਇਸ ਵਿਚਾਰ ਨਾਲ ਸਹਿਮਤ ਹੁੰਦਾ ਹੈ ਜਾਂ ਨਹੀਂ", ਜਨਰਲ ਕ੍ਰਿਸ਼ਨਮੂਰਤੀ ਨੇ ਦਖਲ ਦੇਂਦਿਆਂ ਆਖਿਆ।

ਸ਼ੁਰੂ ਵਿੱਚ, ਡਾ. ਚਿਤਲੇ ਆਪ ਵੀ ਇਸ ਗੱਲ ਦੇ ਹੱਕ ਵਿਚ ਨਹੀਂ ਸੀ ਕਿ ਡਾ. ਸਿਰੀ–ਨਿਵਾਸਨ ਨੂੰ ਉਹਦੀ ਇੱਛਾ ਦੇ ਵਿਰੁਧ ਉਸ ਦੇ ਦਿਮਾਗ਼ ਦੇ ਰੂਪ ਵਿਚ ਜ਼ਿੰਦਾ ਰਖਿਆ ਜਾਏ ਪਰ ਬਾਦ ਵਿਚ ਉਸ ਨੂੰ ਆਪਣੇ ਖਿਆਲ ਨਾਲ ਏਨਾ ਮੋਹ ਹੋ ਗਿਆ ਕਿ ਇਕ ਤਰ੍ਹਾਂ ਉਹਦਾ ਖ਼ਬਤ ਹੀ ਬਣ ਗਿਆ। ਇਹ ਇਕ ਨਵੀਂ ਲੀਹ ਪਾਉਣ ਵਾਲਾ ਤਜਰਬਾ ਹੋਵੇਗਾ ਜਿਹੜਾ ਮਨੁੱਖ ਉਤੇ ਪਹਿਲਾਂ ਕਦੇ ਨਹੀਂ ਸੀ ਕੀਤਾ ਗਿਆ। ਕਲੀਵਲੈਂਡ ਦੇ ਡਾ. ਵਾਈਟ ਨੇ ਇਕ ਬਾਂਦਰ ਦੇ ਦਿਮਾਗ਼ ਨੂੰ ਜ਼ਿੰਦਾ ਰਖਣ ਵਿਚ ਸਫਲਤਾ ਪ੍ਰਾਪਤ ਕੀਤੀ ਸੀ ਪਰ ਮਨੁੱਖ ਦੇ ਦਿਮਾਗ਼ ਨੂੰ ਜ਼ਿੰਦਾ ਰਖਣ ਵਿਚ ਨਹੀਂ। ਮਨੁੱਖ ਉਤੇ ਇਹ ਤਜਰਬਾ ਜੇ ਹੋ ਗਿਆ, ਉਹ ਵੀ ਡਾ. ਸਿਰੀਨਿਵਾਸਨ ਵਰਗੇ ਅਸਾਧਾਰਨ ਬੁਧੀਮਾਨ ਮਨੁੱਖ ਉਤੇ, ਤਾਂ ਇਹ ਦੋਹਰੀ ਸਫਲਤਾ ਵਾਲੀ ਕਹਾਣੀ ਹੋਵੇਗੀ। ਸੰਸਾਰ ਨੂੰ ਏਕੀਕ੍ਰਿਤ ਦਾ ਸਿਧਾਂਤ ਮਿਲ ਜਾਏਗਾ ਅਤੇ ਡਾ. ਚਿਤਲੇ ਦਾ ਨਾਂ ਵਿਗਿਆਨਕ ਵਿਕਾਸ ਦੀ ਦੁਨੀਆ ਵਿਚ ਅਮਰ ਹੋ ਜਾਵੇਗਾ। ਹੋ ਸਕਦਾ ਹੈ ਉਸ ਨੂੰ ਮਨ–ਇੱਛਤ ਨੋਬਲ ਪੁਰਸਕਾਰ ਵੀ ਮਿਲ ਜਾਏ। ਇਸ ਲਈ ਡਾ. ਸਿਰੀਨਿਵਾਸਨ ਉਤੇ ਤਜਰਬਾ ਕਰਨਾ ਉਹਦੇ ਲਈ ਅਤੇ ਉਸ ਦੇ ਆਪਣੇ ਹਿਤ ਵਿਚ ਵੀ ਓਨਾ ਹੀ ਲਾਜ਼ਮੀ ਹੋ ਗਿਆ ਸੀ।

ਇਹ ਵਿਚਾਰ ਮਨ ਵਿੱਚ ਆਉਂਦਿਆਂ ਹੀ, ਡਾ. ਚਿਤਲੇ ਦੀਆਂ ਅੱਖਾਂ ਵਿਚ ਬੇਰਹਿਮੀ ਦੀ ਇਕ ਅਜੀਬ ਚਮਕ ਆ ਗਈ। "ਤੁਹਾਡਾ ਖਿਆਲ ਗ਼ਲਤ ਏ, ਜਨਰਲ! ਆਦਮੀ ਦਾ ਚਿੰਤਨ ਉਸ ਹੱਦ ਤੱਕ ਕਿਸੇ ਦੀ ਨਿਜੀ ਜਾਇਦਾਦ ਨਹੀਂ ਜਿੰਨੀ ਕੋਈ ਸਮਝਦਾ ਹੈ। ਇਸ ਤੋਂ ਇਲਾਵਾ, ਆਦਮੀ ਜੋ ਕੁਝ ਚੇਤਨ ਅਵਸਥਾ ਵਿਚ ਨਹੀਂ ਦੱਸਦਾ, ਯੋਗ–ਨਿੰਦਰਾ ਦੀ ਹਾਲਤ ਵਿਚ ਬੋਲ ਦੇਂਦਾ ਹੈ।" ਡਾ. ਚਿਤਲੇ ਨੇ ਦਲੀਲ ਪੇਸ਼ ਕੀਤੀ।

"ਪਰ ਜੇ ਡਾ. ਸਿਰੀਨਿਵਾਸਨ ਸਹਿਯੋਗ ਦੇਣ ਤੋਂ ਇਨਕਾਰੀ ਹੈ ਤਾਂ ਅਸੀਂ ਉਸ ਨੂੰ ਯੋਗ–ਨਿੰਦਰਾ ਦੀ ਹਾਲਤ ਵਿਚ ਕਿਵੇਂ ਲਿਜਾਵਾਂਗੇ? ਇਸ ਕੰਮ ਲਈ ਸਮੁੱਚੇ ਮਾਨਵੀ ਸਰੀਰ ਦੀ ਲੋੜ ਹੁੰਦੀ ਹੈ..."

"ਨਹੀਂ, ਇਸ ਵਾਸਤੇ ਵੀ ਸਿਰਫ਼ ਦਿਮਾਗ਼ ਦੀ ਹੀ ਲੋੜ ਹੈ। ਐਸੀਆਂ ਦਵਾਈਆਂ ਹਨ ਜਿਨ੍ਹਾਂ ਨਾਲ ਉਸ ਨੂੰ ਯੋਗ–ਨਿੰਦਰਾ ਦੀ ਹਾਲਤ ਵਿੱਚ ਲਿਆਂਦਾ ਜਾ ਸਕਦਾ ਹੈ। ਵੈਸੇ ਉਹਨਾਂ ਦੀ ਵਰਤੋਂ ਨਹੀਂ ਹੋ ਸਕਦੀ ਕਿਉਂਕਿ ਗਰਦਨ ਵਿਚ ਰਕਤ–ਰੋਕ ਉਹਨਾਂ ਨੂੰ ਦਿਮਾਗ਼ ਤੱਕ ਅਪੜਨ ਹੀ ਨਹੀਂ ਦੇਂਦੀ। ਪਰ ਡਾ. ਸਿਰੀਨਿਵਾਸਨ ਦੇ ਮਾਮਲੇ ਵਿਚ ਅਸੀਂ ਇਹ ਰੋਕ ਹਟਾ ਦੇਵਾਂਗੇ ਤਾਂ ਜੋ ਦਵਾਈਆਂ ਆਰਾਮ ਨਾਲ ਉਸ ਦੇ ਦਿਮਾਗ਼ ਤੱਕ ਜਾ ਸਕਣ। ਅਤੇ, ਨਿਰਸੰਦੇਹ..."

"ਨਿਰਸੰਦੇਹ, ਕੀ?"

ਹੁਣ ਡਾ. ਚਿਤਲੇ ਦੀਆਂ ਅੱਖਾਂ ਵਿਚਲੀ ਅਮਾਨਵੀ ਚਮਕ ਹੋਰ ਵੀ ਪ੍ਰਤੱਖ ਹੋ ਗਈ ਸੀ। "ਸੁਖ ਤੇ ਪੀੜਾ ਦੀ ਅਨੁਭੂਤੀ ਲਈ ਦਿਮਾਗ਼ ਵਿੱਚ ਦੋ ਕੇਂਦਰ ਹਨ। ਪੀੜਾ ਦੀ ਅਨੁਭੂਤੀ ਦਾ ਡਰਾਵਾ ਦੇ ਕੇ ਅਸੀਂ ਉਸ ਨੂੰ ਬੁਲਾ ਸਕਦੇ ਹਾਂ। ਪੁਲੀਸ ਮੁਜਰਮਾਂ ਤੋਂ ਇਕਬਾਲ ਕਰਾਉਣ ਲਈ ਇਸ ਕਿਸਮ ਦੇ ਕਦਮ ਉਠਾਉਂਦੀ ਹੈ..."

"ਇਹ ਤਰੀਕਾ ਸਭਨਾਂ ਲੋਕਾਂ ਉਤੇ ਇਕੋ ਜਿਹਾ ਕਾਮਯਾਬ ਸਿਧ ਨਹੀਂ ਹੋਇਆ। ਕਈ ਕੈਦੀਆਂ ਨੇ, ਖਾਸ ਕਰ ਰਾਜਸੀ ਕੈਦੀਆਂ ਨੇ, ਇਸ ਦਾ ਸਫਲਤਾ ਨਾਲ ਟਾਕਰਾ ਕੀਤਾ ਹੈ। ਆਜ਼ਾਦੀ ਤੋਂ ਪਹਿਲਾਂ ਦੇ ਦੌਰ ਦੀਆਂ ਅਜਿਹੀਆਂ ਮਿਸਾਲਾਂ ਮਿਲਦੀਆਂ ਹਨ ਜਦੋਂ ਬਰਤਾਨਵੀ ਅਧਿਕਾਰੀਆਂ ਨੇ ਅਜਿਹੇ ਢੰਗ ਤਰੀਕੇ ਵਰਤੇ ਪਰ ਕੁਝ ਵੀ ਹੱਥ ਪੱਲੇ ਨਾ ਪਿਆ। ਇਥੋਂ ਤੱਕ ਕਿ ਨਕਸਲਵਾਦੀਆਂ ਨੇ ਵੀ ਇਸ ਸਿਧਾਂਤ ਨੂੰ ਨਾਕਸ ਸਿਧ ਕੀਤਾ ਹੈ।"

ਡਾ. ਚਿਤਲੇ ਨੂੰ ਇਸ ਗੱਲ ਦੀ ਆਸ ਨਹੀਂ ਸੀ ਕਿ ਸੈਨਿਕ ਤੇ ਰਾਜਨੀਤਕ ਆਗੂ ਉਸ ਦੇ ਤਜਰਬੇ ਦਾ ਵਿਰੋਧ ਕਰਨਗੇ, ਇਸ ਲਈ ਉਹ ਕੁਝ ਥਿੜਕਿਆ ਅਤੇ ਇਸ ਬਾਰੇ ਪੁਨਰ–ਵਿਚਾਰ ਕਰਨ ਲੱਗਾ। "ਬੇਸ਼ਕ, ਮੈਂ ਡਾ. ਸਿਰੀਨਿਵਾਸਨ ਨੂੰ ਇਕ ਵਾਰੀ ਫੇਰ ਮਿਲਾਂਗਾ ਅਤੇ ਸਹਿਯੋਗ ਕਰਨ ਦੀ ਬੇਨਤੀ ਕਰਾਂਗਾ। ਪਰ ਜੇ ਉਸ ਨੇ ਇਨਕਾਰ ਕੀਤਾ ਤਾਂ ਮੈਨੂੰ ਆਪਣਾ ਤਜਰਬਾ ਕਰਨ ਲਈ ਤੁਹਾਡੀ ਆਗਿਆ ਦੀ ਲੋੜ ਹੋਵੇਗੀ। ਇਕ ਗੱਲ ਬਿਲਕੁਲ ਮੁਨਾਸਿਬ ਨਹੀਂ ਹੋਵੇਗੀ ਕਿ ਮੈਨੂੰ ਇਹ ਤਜਰਬਾ ਕਰਨ ਦੀ ਆਗਿਆ ਵੀ ਨਾ ਦਿੱਤੀ ਜਾਏ ਤੇ ਉਸ ਨੂੰ ਜਿਉਂਦਾ ਰੱਖਣ ਦੀ ਮੰਗ ਵੀ ਕੀਤੀ ਜਾਏ। ਮੈਂ ਉਹ ਕੁਝ ਕਰਨ ਦੀ ਆਗਿਆ ਮੰਗ ਰਿਹਾ ਹਾਂ ਜੋ ਕੁਝ ਕਰਨਾ ਮੇਰੇ ਲਈ ਸੰਭਵ ਹੈ। ਜੇ ਮੈਨੂੰ ਇਹ ਸੁਤੰਤਰਤਾ ਦੇਣ ਲਈ ਤੁਹਾਨੂੰ ਕੋਈ ਝਿਜਕ ਹੋਵੇ ਤਾਂ ਤੁਹਾਨੂੰ ਇਸ ਗੱਲ ਉਤੇ ਅੜਨ ਦੀ ਵੀ ਲੋੜ ਨਹੀਂ ਕਿ ਮੈਂ ਉਹ ਕਰ ਵਿਖਾਵਾਂ ਜੋ ਸੰਭਵ ਨਹੀਂ। ਉਸ ਵਿਚ ਕੋਈ ਤਰਕ ਵਾਲੀ ਗੱਲ ਹੀ ਨਹੀਂ।" ਡਾ. ਚਿਤਲੇ ਨੇ ਦ੍ਰਿੜ੍ਹਤਾ ਨਾਲ ਗੱਲ ਮੁਕਾਈ।

ਇਸ ਦੇ ਨਾਲ ਹੀ ਮੀਟਿੰਗ ਸਮਾਪਤ ਹੋ ਗਈ।

* * *

ਜਦੋਂ ਤੋਂ ਡਾ. ਚਿਤਲੇ ਨੂੰ ਡਾ. ਸਿਰੀਨਿਵਾਸਨ ਦਾ ਦਿਮਾਗ਼ ਜ਼ਿੰਦਾ ਰਖਣ ਦੀ ਗੱਲ ਅਹੁੜੀ, ਉਹ ਇਸੇ ਖਿਆਲ ਦੀ ਧੁਨ ਵਿਚ ਮਸਤ ਰਹਿਣ ਲੱਗਾ। ਹੁਣ ਉਹ ਦੋ ਮੁਹਾਜ਼ਾਂ ਉਤੇ ਜਤਨਸ਼ੀਲ ਸੀ। ਪਹਿਲਾ, ਡਾ. ਸਿਰੀਨਿਵਾਸਨ ਨੂੰ ਤਜਰਬੇ ਵਾਸਤੇ ਮਨਾਉਣ ਅਤੇ ਦੂਜਾ ਡਾ. ਸਿਰੀਨਿਵਾਸਨ ਦੇ ਅੜੇ ਰਹਿਣ ਦੀ ਹਾਲਤ ਵਿੱਚ ਪ੍ਰਧਾਨ ਮੰਤਰੀ ਤੋਂ ਇਹ ਤਜਰਬਾ ਕਰਨ ਦੀ ਮਨਜ਼ੂਰੀ ਲੈਣਾ। ਛੇਤੀ ਹੀ ਮਾਮਲਾ ਪ੍ਰਧਾਨ ਮੰਤਰੀ ਦੇ ਕੰਨੀਂ ਪੈ ਗਿਆ।

ਡਾ. ਚਿਤਲੇ ਨੇ ਪ੍ਰਧਾਨ ਮੰਤਰੀ ਨੂੰ ਯਕੀਨ ਦੁਆਇਆ ਕਿ ਖੋਜ ਮੁਕੰਮਲ ਕਰ ਲੈਣ ਮਗਰੋਂ ਜੇ ਡਾ. ਸਿਰੀਨਿਵਾਸਨ ਆਪਣੇ ਆਪ ਸੂਚਨਾ ਦੇਣ ਤੋਂ ਇਨਕਾਰ ਕਰੇ ਤਾਂ ਉਸ ਦੇ ਵਿਚਾਰ ਤੇ ਉਸ ਦੀ ਖੋਜ ਨੂੰ ਬਿਜਲਾਣੂ ਯੰਤਰ ਵਰਤ ਕੇ ਕਾਗ਼ਜ਼ ਉਤੇ ਉਲੀਕੀਆਂ ਤਰੰਗਾਂ ਦੇ ਰੂਪ ਵਿਚ ਉਸ ਦੀ ਯਾਦ ਵਿਚੋਂ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਯਕੀਨ ਦੁਆਉਣ ਨਾਲ ਉਸ ਨੂੰ ਪ੍ਰਧਾਨ ਮੰਤਰੀ ਦੀ ਮਨਜ਼ੂਰੀ ਤਾਂ ਮਿਲ ਗਈ ਪਰ ਇਸ ਤਜਵੀਜ ਨਾਲ ਡਾ ਸਿਰੀਨਿਵਾਸਨ ਨੂੰ ਸਹਿਮਤ ਕਰਾਉਣ ਵਿਚ ਉਹ ਅਸਫਲ ਰਿਹਾ।

* * *

ਇਤਿਹਾਸਕ ਸਰਜਰੀ ਕਰਨ ਦਾ ਦਿਨ ਆ ਗਿਆ!

ਡਾ. ਸਿਰੀਨਿਵਾਸਨ ਦਾ ਦਿਮਾਗ਼ ਸਫਲਤਾ ਨਾਲ ਬਾਹਰ ਕੱਢ ਲਿਆ ਗਿਆ। ਇਸ ਨੂੰ ਨਕਲੀ ਲਹੂ-ਨਾੜੀਆਂ ਨਾਲ ਜੋੜਿਆ ਗਿਆ ਜਿਨ੍ਹਾਂ ਦੁਆਰਾ ਉਸੇ ਗਰੁਪ ਦਾ ਲਹੂ ਦਿਮਾਗ਼ ਤੱਕ ਪਹੁੰਚਾਇਆ ਜਾਏ। ਗੰਦੇ ਲਹੂ ਨੂੰ ਬਾਹਰ ਕੱਢਣ ਦੇ ਵਿਸ਼ੇਸ਼ ਪ੍ਰਬੰਧ ਕੀਤੇ ਗਏ। ਲਹੂ ਦੁਆਰਾ ਹੀ, ਉਸ ਨੂੰ ਤਾਜ਼ਾ ਹਵਾ ਤੇ ਖ਼ੁਰਾਕ ਮੁਹਈਆ ਕੀਤੀ ਗਈ। ਉਸ ਦੇ ਦਿਮਾਗ਼ ਦੇ ਯਾਦ-ਬੈਂਕ ਅਤੇ ਅਨੁਭੂਤੀਆਂ ਦੇ ਦੂਜੇ ਕੇਂਦਰਾਂ ਵਿਚ ਖਾਸ ਇਲੈਕਟ੍ਰੋਡ ਲਾਏ ਗਏ ਜਿਨ੍ਹਾਂ ਰਾਹੀਂ ਖ਼ੁਸ਼ੀ ਦਾ ਅਹਿਸਾਸ ਕਰਾਇਆ ਜਾਣਾ ਸੀ। ਉਸ ਦੇ ਉਚਾਰ-ਕੇਂਦਰ ਨਾਲ ਇਕ ਨਕਲੀ ਕੰਠ ਜੋੜਿਆ ਗਿਆ। ਡਾ. ਸਿਰੀਨਿਵਾਸਨ ਦੇ ਦਿਮਾਗ਼ ਨੂੰ ਇਕ ਤਰਲ ਪਦਾਰਥ ਵਿਚ ਤਰਦਾ ਰਖਿਆ ਗਿਆ ਜਿਵੇਂ ਮਨੁੱਖੀ ਦਿਮਾਗ਼ ਖੋਪੜੀ ਵਿਚ ਹੁੰਦਾ ਹੈ। ਇਸ ਨੂੰ ਸ਼ੀਸ਼ੇ ਦੇ ਇਕ ਗੋਲਾਕਾਰ ਗੁੰਬਦ ਹੇਠ ਰਖ ਕੇ ਇਸ ਦੇ ਜੀਵਾਣੂ-ਮੁਕਤ ਰਹਿਣ ਦੀ ਜ਼ਾਮਨੀ ਕਰਨ ਲਈ ਵਿਸ਼ੇਸ਼ ਚੌਕਸੀ ਵਰਤੀ ਗਈ। ਤਾਪਮਾਨ ਨੂੰ ਇਕ ਨੇਮ ਵਿਚ ਰਖ ਕੇ, ਡਾ. ਸਿਰੀਨਿਵਾਸਨ ਦੀ ਹੋਂਦ ਉਸ ਦੇ ਦਿਮਾਗ਼ ਦੇ ਰੂਪ ਵਿਚ ਕਾਇਮ ਰੱਖੀ ਗਈ।

"ਆਖਰ ਜਿੱਤ ਤੇਰੀ ਹੋਈ, ਡਾ. ਚਿਤਲੇ", ਡਾ. ਸਿਰੀਨਿਵਾਸਨ ਦੇ ਦਿਮਾਗ਼ ਨੇ ਆਪਣੇ ਨਕਲੀ ਕੰਠ ਦੁਆਰਾ ਆਖਿਆ।

ਡਾ. ਚਿਤਲੇ ਨੂੰ ਭਾਸਿਆ ਜਿਵੇਂ ਉਹ ਸਤਵੇਂ ਆਸਮਾਨ ਉਤੇ ਚੜ੍ਹ ਗਿਆ ਹੋਵੇ। ਉਸ ਨੇ ਆਖਿਆ, "ਮੈਨੂੰ ਅਫ਼ਸੋਸ ਹੈ, ਡਾ. ਸਿਰੀਨਿਵਾਸਨ। ਮੈਨੂੰ ਇਹ ਕੰਮ ਤੁਹਾਡੀ ਇੱਛਾ ਦੇ ਵਿਰੁਧ ਕਰਨਾ ਪਿਆ, ਪਰ ਦੇਖੋ ਨਾ, ਸਾਡੇ ਵਾਸਤੇ ਹੋਰ ਕੋਈ ਚਾਰਾ ਵੀ ਨਹੀਂ ਸੀ। ਇਹ ਖੋਜ ਸਮੁਚੀ ਮਨੁੱਖਜਾਤੀ ਦੇ ਭਵਿਖ ਨਾਲ ਸਬੰਧ ਰਖਦੀ ਹੈ..."

"ਬਸ, ਬਸ! ਇਹ ਸਭ ਗੱਲਾਂ ਮੈਨੂੰ ਦੱਸਣ ਦੀ ਲੋੜ ਨਹੀਂ। ਕੀ ਮੈਨੂੰ ਪਹਿਲਾਂ ਹੀ ਪਤਾ ਨਹੀਂ?"

"ਡਾ. ਸਿਰੀਨਿਵਾਸਨ, ਤੁਸੀਂ ਹੁਣੇ ਸੌਂ ਕੇ ਉਠੇ ਹੋ। ਹੁਣ ਅਸੀਂ ਤੁਹਾਨੂੰ ਮੌਕਾ ਦੇ ਰਹੇ ਹਾਂ ਕਿ ਤੁਸੀਂ ਆਪਣੀ ਖੋਜ ਸਮਗਰੀ ਦਾ ਅਧਿਅਨ ਕਰੋ।"

"ਜ਼ਰੂਰ! ਹੁਣ ਮੈਂ ਹੋਰ ਕਰ ਵੀ ਕੀ ਸਕਦਾ ਹਾਂ। ਕਿਉਂ?" ਡਾ. ਸਿਰੀਨਿਵਾਸਨ ਨੇ ਕਟਾਖ਼ ਕਰਦਿਆਂ ਕਿਹਾ।

ਡਾ. ਸਿਰੀਨਿਵਾਸਨ ਦੀ ਨਾਰਾਜ਼ਗੀ ਨੂੰ ਡਾ. ਚਿਤਲੇ ਸਮਝ ਰਿਹਾ ਸੀ, ਪਰ ਉਸ ਦਾ ਯਕੀਨ ਸੀ ਕਿ ਜਲਦੀ ਹੀ ਡਾ. ਸਿਰੀਨਿਵਾਸਨ ਇਸ ਉਤੇ ਕਾਬੂ ਪਾ ਲਵੇਗਾ ਤੇ ਆਪਣੀ ਖੋਜ ਵਿਚ ਰੁਝ ਜਾਵੇਗਾ।

ਅਤੇ ਡਾ. ਚਿਤਲੇ ਦਾ ਖਿਆਲ ਸਹੀ ਸੀ।

ਜਲਦੀ ਹੀ ਡਾ. ਸਿਰੀਨਿਵਾਸਨ ਆਪਣੀ ਖੋਜ ਦੇ ਕੰਮ ਵਿਚ ਮਸਰੂਫ ਹੋ ਗਿਆ।

* * *

ਇਕ ਦਿਨ, ਅਖੀਰ ਉਸਨੇ ਐਲਾਨ ਕੀਤਾ ਕਿ ਉਸ ਨੇ ਆਪਣੀ ਖੋਜ ਮੁਕੰਮਲ ਕਰ ਲਈ ਹੈ ਅਤੇ ਉਹ ਏਕੀਕ੍ਰਿਤ ਦੇ ਸਿਧਾਂਤ ਨੂੰ ਇਕ ਸੂਤਰ ਦੇ ਰੂਪ ਵਿੱਚ ਪੇਸ਼ ਕਰੇਗਾ।

ਉਸ ਦਿਨ ਬੜੀਆਂ ਅਹਿਮ ਸ਼ਖ਼ਸੀਅਤਾਂ ਦਾ ਇਕੱਠ ਅਖਿਲ-ਭਾਰਤ ਆਯੁਰ-

ਵਿਗਿਆਨ ਸੰਸਥਾਨ ਦੀ ਅੱਠਵੀਂ ਮੰਜ਼ਲ ਉਤੇ ਚੜ੍ਹਿਆ। ਪ੍ਰਧਾਨ ਮੰਤਰੀ ਵੀ ਤਜਰਬੇ ਨੂੰ ਦੇਖਣ ਲਈ ਆਇਆ।

ਡਾ. ਸਿਰੀਨਿਵਾਸਨ ਨੇ ਆਪਣਾ ਏਕੀਕ੍ਰਿਤ ਦਾ ਸਿਧਾਂਤ ਪੇਸ਼ ਕਰਨਾ ਸੀ। ਜਗ੍ਹਾ ਜਗ੍ਹਾ ਮਾਈਕ੍ਰੋਫੋਨ ਲਾਏ ਗਏ ਸਨ ਤਾਂ ਜੋ ਸਭ ਲੋਕ ਉਸ ਦੀ ਆਵਾਜ਼ ਸਾਫ਼ ਸੁਣ ਸਕਣ। ਨਾਲ ਹੀ ਨਾਲ ਸਾਰੀ ਕਾਰਵਾਈ ਨੂੰ ਟੇਪਰਿਕਾਰਡ ਕਰਨ ਦਾ ਬੰਦੋਬਸਤ ਵੀ ਕੀਤਾ ਗਿਆ ਸੀ।

ਜਦੋਂ ਸੂਚਨਾ ਦਿੱਤੀ ਗਈ ਕਿ ਸਭ ਆ ਗਏ ਹਨ ਤਾਂ ਡਾ. ਸਿਰੀਨਿਵਾਸਨ ਨੇ ਹੋਲੀ ਹੋਲੀ, ਤੋਲਵੀਂ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ, "ਮੈਨੂੰ ਪਤਾ ਹੈ ਕਿ ਤੁਸੀਂ ਸਾਰੇ ਏਕੀਕ੍ਰਿਤ ਦੇ ਸਿਧਾਂਤ ਬਾਰੇ ਮੇਰੇ ਵਿਚਾਰ ਸੁਣਨ ਦੀ ਉਤਸਕਤਾ ਨਾਲ ਉਡੀਕ ਕਰ ਰਹੇ ਹੋ। ਮੈਂ ਆਪਣੀ ਖੋਜ ਦਾ ਕੰਮ ਪੂਰਾ ਕਰ ਲਿਆ ਹੈ ਪਰ ਮੈਂ ਇਸ ਬਾਰੇ ਕੁਝ ਵੀ ਦੱਸਣ ਤੋਂ ਇਨਕਾਰੀ ਹਾਂ। ਕਿਉਂਕਿ, ਆਈਨਸਟਾਈਨ ਵਾਂਗ, ਮੈਂ ਵੀ ਇਸੇ ਸਿੱਟੇ ਉਤੇ ਪਹੁੰਚਾ ਹਾਂ ਕਿ ਇਕ ਨਸਲ ਦੇ ਰੂਪ ਵਿਚ ਮਨੁੱਖ ਅਜੇ ਏਨਾ ਸਿਆਣਾ ਨਹੀਂ ਹੋਇਆ ਕਿ ਅਜਿਹੀਆਂ ਕਾਢਾਂ ਦੀ ਜ਼ਿੰਮੇਵਾਰੀ ਸੰਭਾਲ ਸਕੇ। ਇਹਨਾਂ ਕਾਢਾਂ ਦੀ ਵਰਤੋਂ ਉਹ ਕਿਵੇਂ ਕਰੇਗਾ? ਉਹ ਦੂਰ ਦਰਾਜ਼ ਜਾ ਕੇ ਦੂਜੇ ਸਭਿਆਚਾਰਾਂ ਨਾਲ ਸੰਪਰਕ ਕਰੇਗਾ ਅਤੇ ਅਜਿਹਾ ਕਰਦੇ ਸਮੇਂ, ਉਹ ਆਪਣੇ ਨਾਲ ਕਿਸ ਪ੍ਰਕਾਰ ਦਾ ਸਭਿਆਚਾਰ ਲੈ ਕੇ ਜਾਵੇਗਾ? ਐਸਾ ਸਭਿਆਚਾਰ ਜਿਸ ਵਿਚ ਸਾਡੇ ਸਾਥੀ ਉਦੋਂ ਵੀ ਭੁਖਮਰੀ ਦਾ ਸ਼ਿਕਾਰ ਹੁੰਦੇ ਹਨ ਜਦੋਂ ਕੁਦਰਤ ਝੋਲੀਆਂ ਭਰ ਭਰ ਕੇ ਸਾਨੂੰ ਦਾਤਾਂ ਦੇਂਦੀ ਹੈ। ਅਸੀਂ ਸ਼ੋਸ਼ਣ ਕਰਦੇ ਹਾਂ, ਇਕ ਦੂਜੇ ਨਾਲ ਬੁਰਾ ਸਲੂਕ ਕਰਦੇ ਹਾਂ। ਸਾਡੀ ਹਰ ਨਵੀਂ ਕਾਢ ਸਾਨੂੰ ਵਧੇਰੇ ਜ਼ਾਲਿਮ ਅਤੇ ਹਿੰਸਕ ਬਣਾ ਰਹੀ ਹੈ। ਇਸ ਸਭਿਆਚਾਰ ਦੇ ਪਸਾਰ ਦੀ ਲੋੜ ਨਹੀਂ ਕਿਉਂਕਿ ਮੇਰੀ ਰਾਏ ਵਿੱਚ ਆਦਮੀ ਅਜੇ ਏਨਾ ਸਭਿਆ ਨਹੀਂ ਹੋਇਆ ਕਿ ਉਹ ਏਕੀਕ੍ਰਿਤ ਦਾ ਸਿਧਾਂਤ ਪ੍ਰਾਪਤ ਕਰੇ। ਹਾਂ, ਮੈਂ ਇਸ ਗੱਲੋਂ ਪੂਰੀ ਤਰ੍ਹਾਂ ਸੁਚੇਤ ਹਾਂ ਕਿ ਮੇਰੇ ਵਿਚਾਰ ਮੇਰੇ ਦਿਮਾਗ਼ ਦੇ ਯਾਦ–ਬੈਂਕ ਵਿਚ ਸਾਂਭੇ ਹੋਏ ਹਨ ਅਤੇ ਜੇ ਮੈਂ ਸਹਿਯੋਗ ਨਹੀਂ ਦੇਂਦਾ, ਤੁਸੀਂ ਉਤਸੁਕਤਾ ਨਾਲ ਉਹਨਾਂ ਨੂੰ ਬਾਹਰ ਕਢ ਲਓਗੇ। ਇਕ ਤਰੀਕੇ ਨਾਲ ਤੁਸੀਂ ਮੇਰੇ ਖਿਆਲ ਚੁਰਾ ਕੇ ਲੈ ਜਾਓਗੇ, ਠੀਕ? ਪਰ ਇਸ ਕੰਮ ਵਿਚ ਵੀ ਤੁਹਾਨੂੰ ਸਫਲਤਾ ਨਹੀਂ ਮਿਲੇਗੀ ਕਿਉਂਕਿ ਇਹ ਗੱਲਾਂ ਕਾਗ਼ਜ਼ ਉਤੇ ਇਕ ਨਕਸ਼ੇ ਦੇ ਰੂਪ ਵਿਚ ਆਉਣਗੀਆਂ। ਜਿਵੇਂ ਕਿ ਤੁਹਾਨੂੰ ਪਤਾ ਹੀ ਹੈ ਕਿ ਦੁਨੀਆ ਨੂੰ ਆਈਨਸਟਾਈਨ ਤੋਂ ਮਗਰੋਂ ਲੱਭੀਆਂ ਅੱਧ–ਵਰਿਤੀਆਂ ਟਿਪਣੀਆਂ ਦੀ ਸਮਝ ਨਹੀਂ ਆਈ। ਫੇਰ ਦੁਨੀਆ ਇਹਨਾਂ ਨਕਸ਼ਿਆਂ ਦੇ ਅਰਥ ਕਿਵੇਂ ਸਮਝ ਸਕੇਗੀ? ਇਸ ਕੰਮ ਵਾਸਤੇ ਤੁਹਾਨੂੰ ਆਈਨਸਟਾਈਨ ਤੀਜੇ ਜਾਂ ਖਬਰੇ ਚੌਥੇ ਦੀ ਉਡੀਕ ਕਰਨੀ ਪਵੇਗੀ।

"ਮੈਂ ਡਾ. ਚਿਤਲੇ ਦਾ ਦੋ ਗੱਲਾਂ ਵਾਸਤੇ ਸ਼ੁਕਰਗੁਜ਼ਾਰ ਹਾਂ – ਉਸਨੇ ਮੈਨੂੰ ਇਸ ਰੂਪ ਵਿਚ ਜ਼ਿੰਦਾ ਰੱਖ ਕੇ ਆਪਣੀ ਖੋਜ ਦਾ ਕੰਮ ਪੂਰਾ ਕਰਨ ਦਾ ਮੌਕਾ ਦਿੱਤਾ। ਪਰ ਮੈਂ ਉਸ ਦਾ ਹੋਰ ਵੀ ਧੰਨਵਾਦੀ ਹਾਂ ਕਿ ਉਸ ਨੇ ਮੈਨੂੰ ਮਨੁੱਖ ਦੇ ਦਿਮਾਗ਼ ਅੰਦਰਲੀ ਸ਼ੈਤਾਨੀ ਵਰਕਸ਼ਾਪ ਬਾਰੇ ਗਿਆਨ ਦਿੱਤਾ। ਉਸ ਨੇ ਮੈਨੂੰ ਦਰਸਾਇਆ ਹੈ ਕਿ ਇਕ ਵਿਗਿਆਨੀ ਕਿਸ ਹੱਦ ਤੱਕ ਨੀਵਾਂ ਡਿਗ ਸਕਦਾ ਹੈ। ਅਸਲ ਵਿਚ, ਇਹਨਾਂ ਗੱਲਾਂ ਨੇ ਆਪਣਾ ਫੈਸਲਾ ਲੈਣ ਵਿਚ ਮੇਰੀ ਸਹਾਇਤਾ ਕੀਤੀ ਹੈ।"

ਨਕਲੀ ਕੰਠ ਵਿਚੋਂ ਆਉਂਦੀ ਆਵਾਜ਼ ਬੰਦ ਹੋ ਗਈ। ਇਹ ਸਦਾ ਵਾਸਤੇ ਬੰਦ ਹੋ ਗਈ ਸੀ!

***(ਇਕ ਮਰਾਠੀ ਕਹਾਣੀ)***

# ਹਨੇਰੇ ਦਾ ਸਫਰ

## ਸੁਬੋਧ ਜਾਵਾਡੇਕਰ

ਪਿਆਰੀ ਤੇਜਾ,

ਜਾਪਦਾ ਏ ਕਿ ਤੈਨੂੰ ਆਪਣਾ ਕੀਤਾ ਇਕਰਾਰ ਭੁਲ ਗਿਆ ਏ। ਮੈਂ ਸਚਮੁਚ ਹੀ ਤੇਰੇ ਨਾਲ ਨਾਰਾਜ਼ ਆਂ। ਤੂੰ ਤਾ ਮੈਨੂੰ ਪਹਿਲਾਂ ਖ਼ਤ ਲਿਖਣਾ ਸੀ। ਇਥੇ ਪਹੁੰਚਦਿਆਂ ਹੀ ਮੈਂ ਬਾਵਰਚੀ ਕੋਲੋਂ ਪੁਛ–ਪੜਤਾਲ ਕੀਤੀ। ਪਰ ਏਨੀ ਚੰਗੀ ਕਿਸਮਤ ਕਿਥੋਂ! ਸੱਚੀ ਗੱਲ ਤਾਂ ਇਹ ਹੈ ਕਿ ਤੂੰ ਮੇਰੀ ਉਸ ਚਿੱਠੀ ਦਾ ਵੀ ਜਵਾਬ ਨਹੀਂ ਦਿੱਤਾ ਜਿਹੜੀ ਮੈਂ ਰਸਤੇ ਵਿਚੋਂ ਹੀ ਲਿਖੀ ਸੀ।

ਡੈਡੀ ਕਹਿੰਦੇ ਨੇ ਕਿ ਬੰਬਈ ਵਿਚ ਬੜੀ ਗੜਬੜ ਹੈ। ਦੋ ਮਹਾ ਸ਼ਕਤੀਆਂ, ਰੂਸ ਤੇ ਅਮ੍ਰੀਕਾ, ਦੇ ਸਬੰਧ ਐਸੇ ਹੋ ਗਏ ਨੇ ਕਿ ਲੜਾਈ ਛਿੜੀ ਕਿ ਛਿੜੀ। ਇਸ ਵਾਸਤੇ ਹਰ ਕੋਈ ਡਰਿਆ ਸਹਿਮੀਆਂ ਹੋਇਆ ਹੈ। ਹਰ ਪਾਸੇ ਘਬਰਾਹਟ ਤੇ ਹਫੜਾ ਦਫੜੀ ਮੱਚੀ ਹੋਈ ਏ। ਹਾਲਤ ਏਨੀ ਵਿਗੜ ਗਈ ਏ ਕਿ ਚਿੱਠੀਆਂ ਵੀ ਵੇਲੇ ਸਿਰ ਟਿਕਾਣੇ ਨਹੀਂ ਪਹੁੰਚਦੀਆਂ।

ਮੈਨੂੰ ਇਸ ਗੱਲ ਦਾ ਬਿਲਕੁਲ ਯਕੀਨ ਨਹੀਂ ਆਉਂਦਾ ਕਿ ਰੂਸ ਤੇ ਅਮ੍ਰੀਕਾ ਬਹੁਤ ਦੂਰ ਨੇ, ਤਕਰੀਬਨ ਦੁਨੀਆ ਦੇ ਦੂਜੇ ਸਿਰੇ ਉੱਤੇ। ਯਾਦ ਈ, ਪਿਛਲੇ ਸਾਲ, ਸਾਡੀ ਭੂਗੋਲ ਦੀ ਅਧਿਆਪਕਾ ਦੱਸਿਆ ਕਰਦੀ ਸੀ ਕਿ ਜਦੋਂ ਇਥੇ ਦਿਨ ਹੁੰਦਾ ਹੈ ਤਾਂ ਉਥੇ ਰਾਤ ਪਈ ਹੁੰਦੀ ਹੈ। ਮੈਨੂੰ ਬਿਲਕੁਲ ਸਮਝ ਨਹੀਂ ਸੀ ਆਉਂਦੀ ਕਿ ਉਸ ਦਾ ਠੀਕ ਠੀਕ ਮਤਲਬ ਕੀ ਸੀ, ਪਰ ਏਨਾ ਕੁ ਮਤਲਬ ਜ਼ਰੂਰ ਸੀ ਕਿ ਉਹ ਦੇਸ਼ ਬਹੁਤ ਦੂਰ ਜ਼ਰੂਰ ਹੋਣਗੇ। ਜਦ ਮੇਰੀ ਅਨੀਤਾ ਆਂਟੀ ਅਮ੍ਰੀਕਾ ਗਈ ਸੀ, ਉਹਨੂੰ ਰੱਬ ਜਾਣੇ, ਖ਼ਬਰੇ ਕਿੰਨੇ ਘੰਟੇ ਹਵਾਈ ਜਹਾਜ਼ ਵਿਚ ਸਫਰ ਕਰਨਾ ਪਿਆ ਸੀ। ਡੈਡੀ ਦੀ ਲੜਾਈ ਵਾਲੀ ਕਹਾਣੀ ਦਾ ਮੈਨੂੰ ਬਿਲਕੁਲ ਯਕੀਨ ਨਹੀਂ ਆਉਂਦਾ। ਜਿਸ ਤਰ੍ਹਾਂ ਦੀ ਤੂੰ ਆਲਸ ਮਾਰੀ ਹੋਈ ਏਂ, ਹੋ ਸਕਦਾ ਏ ਤੂੰ ਅਜੇ ਵੀ ਮੈਨੂੰ ਚਿੱਠੀ ਨਾ ਲਿਖੀ ਹੋਵੇ।

ਮਿਹਰਬਾਨੀ ਕਰਕੇ ਇਹ ਖ਼ਤ ਮਿਲਦਿਆਂ ਸਾਰ ਹੀ ਚਿੱਠੀ ਲਿਖੀਂ।

ਸਾਨੂੰ ਏਥੇ ਆਇਆਂ ਨੂੰ ਹਫਤਾ ਹੋ ਵੀ ਚੁੱਕਾ ਹੈ। ਇਹ ਵਿਚਾਰ ਡੈਡੀ ਦਾ ਹੀ ਸੀ ਕਿ ਇਥੇ ਆ ਕੇ ਜੰਗਲ ਵਿਚ ਛੁੱਟੀਆਂ ਬਿਤਾਈਆਂ ਜਾਣ। ਮੱਮੀ ਤੇ ਮੈਂ ਆਉਣ ਨੂੰ ਰਾਜ਼ੀ ਨਹੀਂ ਸਾਂ। ਇਹ ਤਾਂ ਤੈਨੂੰ ਪਤਾ ਹੀ ਹੈ, ਕਿ ਨਹੀਂ? ਸਾਡਾ ਜੀਅ ਕਰਦਾ ਸੀ ਕਿ ਕਸ਼ਮੀਰ ਜਾਂ ਕਿਸੇ ਹੋਰ ਪਹਾੜੀ ਸਥਾਨ ਤੇ ਜਾਈਏ। ਮੈਨੂੰ ਖਾਸ ਕਰਕੇ ਇਸ ਗੱਲ ਦਾ ਕੋਈ ਚਾਅ ਨਹੀਂ ਸੀ ਕਿ ਅੰਡੇਮਾਨ ਦੇ ਇਹਨਾਂ ਜੰਗਲਾਂ ਵਿਚ ਛੁੱਟੀਆਂ ਬਿਤਾਈਆਂ ਜਾਣ। ਮੈਂ ਤੇ ਮੱਮੀ ਨੇ ਤਾਂ ਇਸ ਵਿਚਾਰ ਦਾ ਵਿਰੋਧ ਵੀ ਕੀਤਾ ਸੀ, ਪਰ ਨਹੀਂ, ਹੁਣ ਮੈਂ ਹੌਲੀ ਹੌਲੀ ਆਪਣਾ ਵਿਚਾਰ ਬਦਲ ਰਹੀ ਆਂ। ਹੁਣ ਤਾਂ ਮੱਮੀ ਵੀ ਇਹਨਾਂ ਜੰਗਲਾਂ ਤੋਂ ਸਦਕੇ ਜਾਂਦੀ ਜਾਪਦੀ ਏ, ਭਾਵੇਂ ਇਹ ਗੱਲ

ਉਹ ਮੰਨਦੀ ਬਿਲਕੁਲ ਨਹੀਂ। ਬੇਹੱਦ ਖ਼ੂਬਸੂਰਤ ਥਾਂ ਏ। ਹਰ ਥਾਂ ਹਰਿਆਲੀ ਹੀ ਹਰਿਆਲੀ। ਹੁਣ ਮੈਨੂੰ ਸਮਝ ਆਈ ਏ ਕਿ ਕੁਦਰਤੀ ਨਜ਼ਾਰਿਆ ਦੀ ਖ਼ੂਬਸੂਰਤੀ ਅਸਲ ਵਿਚ ਹੁੰਦੀ ਕੀ ਏ। ਸਾਡੇ ਬਾਵਰਚੀ ਨੇ ਮੈਨੂੰ ਦੱਸਿਆ ਹੈ ਕਿ ਹਿੰਦੀ ਫਿਲਮ 'ਪਿਆਰ ਕੀ ਪਿਆਸ' ਦੀ ਸ਼ੂਟਿੰਗ ਇਥੇ ਹੋਈ ਸੀ। ਜਦ ਮੈਂ ਬੰਬਈ ਵਾਪਸ ਆਵਾਂਗੀ ਤਾਂ ਆਪਾਂ ਦੋਵੇਂ ਇਕੱਠੀਆਂ ਇਹ ਫਿਲਮ ਜ਼ਰੂਰ ਵੇਖਾਂਗੀਆਂ। ਸਵੇਰੇ ਸਾਰ ਇਥੇ ਬੜੇ ਮਨਮੋਹਣੇ ਪੰਛੀ ਨਜ਼ਰ ਆਉਂਦੇ ਨੇ। ਬੰਦਾ ਇਹਨਾਂ ਨੂੰ ਦੇਖਦਿਆਂ ਦੇਖਦਿਆਂ ਪਾਗਲ ਹੋ ਜਾਏ। ਤੂੰ ਵੀ ਇਥੇ ਸਾਡੇ ਕੋਲ ਕਿਉਂ ਨਹੀਂ ਆ ਜਾਂਦੀ? ਸਾਰੇ ਰਲ ਕੇ ਖ਼ੂਬ ਮੌਜ ਮੇਲਾ ਕਰਾਂਗੇ.... ਮੈਂ ਤੈਨੂੰ ਕੁਝ ਹੋਰ ਗੱਲਾਂ ਦੱਸਦੀ ਆਂ।

ਇਥੇ ਅਸੀਂ ਇਕ ਪੁਰਾਣੇ ਡਾਕ–ਬੰਗਲੇ ਵਿਚ ਰਹਿ ਰਹੇ ਆਂ। ਇਹ ਇਕ ਨਿੱਕੀ ਜਿਹੀ ਪਹਾੜੀ ਉਤੇ ਬਣਿਆ ਹੋਇਆ ਹੈ। ਅੰਗ੍ਰੇਜ਼ੀ ਰਾਜ ਵੇਲੇ, ਇਹ ਥਾਂ ਕੁਲੈਕਟਰ ਦਾ ਨਿਵਾਸ–ਸਥਾਨ ਹੁੰਦੀ ਸੀ। ਇਹ ਇਕ ਲੰਮਾ ਚੌੜਾ ਮਕਾਨ ਹੈ ਤੇ, ਪਤਾ ਈ, ਇਸ ਦਾ ਇਕ ਤਹਿਖਾਨਾ ਵੀ ਹੈ ਅਤੇ ਇਸ ਤਹਿਖਾਨੇ ਵਿਚ ਇਹ ਖੂਹ ਹੈ। ਕਲਪਨਾ ਕਰ ਸਕਦੀ ਏਂ! ਪਰ ਇਸ ਖੂਹ ਦੇ ਪਾਣੀ ਵਿਚੋਂ ਬੜੀ ਮੁਸ਼ਕ ਆਉਂਦੀ ਏ, ਇਸ ਕਰਕੇ ਅਸੀਂ ਇਹ ਪਾਣੀ ਵਰਤਦੇ ਨਹੀਂ। ਇਥੇ ਨੇੜੇ ਹੀ ਇਕ ਕੂਲ ਵਗਦੀ ਏ। ਅਸੀਂ ਪੀਣ ਵਾਸਤੇ ਪਾਣੀ ਉਥੋਂ ਲਿਆਉਂਦੇ ਆਂ। ਮਈ ਦੇ ਮਹੀਨੇ ਵਿਚ ਵੀ ਇਹ ਪਾਣੀ ਫਰਿਜ ਦੇ ਪਾਣੀ ਵਾਂਗ ਠੰਡਾ ਹੈ।

ਇਥੇ ਸਾਡੇ ਨਾਲ ਇਕ ਬੰਗਾਲੀ ਟੱਬਰ ਰਹਿੰਦਾ ਹੈ। ਮੈਂ ਉਸ ਬੰਗਾਲੀ ਨੂੰ ਡਾਕਟਰ ਅੰਕਲ ਆਖਦੀ ਆਂ। ਉਹ ਹਰ ਵੇਲੇ ਸਿਗਰਟ ਪੀਂਦਾ ਰਹਿੰਦਾ ਹੈ। ਪਰ ਉਂਜ ਆਦਮੀ ਬਹੁਤ ਵਧੀਆ ਹੈ। ਮੇਰੇ ਨਾਲ ਉਹ ਗਪਸ਼ਪ ਕਰ ਲੈਂਦਾ ਹੈ, ਤਾਸ਼ ਖੇਡ ਲੈਂਦਾ ਹੈ ਅਤੇ ਬੜੇ ਸੁੰਦਰ ਗੀਤ ਸੁਣਾਉਂਦਾ ਹੈ। ਉਹਦੀ ਪਤਨੀ ਜਦੋਂ ਦੇਖੋ ਜਾਂ ਕੁਝ ਲਿਖ ਨਹੀਂ ਜਾਂ ਪੜ੍ਹ ਰਹੀ ਹੁੰਦੀ ਏ। ਮੇਰਾ ਖਿਆਲ ਹੈ ਕਿ ਉਹ ਬੰਗਲਾ ਦੀ ਸਥਾਪਤ ਲੇਖਕਾ ਹੈ। ਉਹਨਾਂ ਦਾ ਬੇਟਾ ਕਿੱਟੂ ਬੜਾ ਹੀ ਪਿਆਰਾ ਲਗਦਾ ਹੈ। ਮੈਂ ਉਹਦੇ ਨਾਲ ਦੋਸਤੀ ਪਾ ਲਈ ਏ। ਇਸ ਵੇਲੇ ਸੀਨੀਅਰ ਕੇ.ਜ਼ੀ. ਵਿਚ ਪੜ੍ਹਦਾ ਏ। ਉਹਦੇ ਨਾਲ ਖੇਡਣ ਦਾ ਬੜਾ ਮਜ਼ਾ ਆਉਂਦਾ ਹੈ। ਉਹ ਮੈਨੂੰ "ਦੀਦੀ" ਆਖਦਾ ਏ ਤੇ ਮੇਰੇ ਮਗਰ ਮਗਰ ਫਿਰਦਾ ਰਹਿੰਦਾ ਏ।

ਮੈਂ ਤੈਨੂੰ ਬਹੁਤ ਯਾਦ ਕਰਦੀ ਆਂ, ਘਟੋ ਘਟ ਦਿਨ ਵਿਚ ਸੌ ਵਾਰ। ਆਪਣੀ ਸੁਣਾ? ਮੈਨੂੰ ਭੁਲ ਗਈ ਏਂ? ਕੀ ਕਾਰਨ ਹੈ ਕਿ ਤੂੰ ਏਨੇ ਦਿਨਾਂ ਤੋਂ ਇਕ ਵੀ ਚਿੱਠੀ ਨਹੀਂ ਲਿਖੀ? ਇਥੋਂ ਡਾਕਖ਼ਾਨਾ ਦਸ ਕਿਲੋਮੀਟਰ ਦੂਰ ਹੈ। ਖਾਨ ਚਾਚਾ, ਬਾਵਰਚੀ, ਹਫਤੇ ਵਿਚ ਦੋ ਵਾਰੀ ਖਰੀਦਾਰੀ ਕਰਨ ਸ਼ਹਿਰ ਜਾਂਦਾ ਹੈ। ਆਉਂਦਾ ਹੋਇਆ ਡਾਕ ਵੀ ਲੈ ਆਉਂਦਾ ਏ। ਮੈਨੂੰ ਤੇਰੇ ਖਤ ਦੀ ਤਾਂਘ ਲੱਗੀ ਰਹਿੰਦੀ ਏ। ਆਸ ਹੈ ਇਕ ਦਿਨ ਚਿੱਠੀ ਆਵੇਗੀ।

ਜ਼ਰੂਰ ਜਲਦੀ ਤੋਂ ਜਲਦੀ ਖ਼ਤ ਲਿਖੀਂ।

ਤੇਰੀ
ਸੰਜੋਤ

* * *

ਪਿਆਰੀ ਤੇਜਾ,

ਕੀ ਗੱਲ ਹੈ ਤੇਰੀ ਅਜੇ ਤੱਕ ਕੋਈ ਚਿੱਠੀ ਨਹੀਂ ਮਿਲੀ? ਸਾਫ ਜ਼ਾਹਿਰ ਹੈ ਕਿ ਤੂੰ ਮੈਨੂੰ ਭੁਲਾ ਦਿੱਤਾ ਹੈ। ਹਾਂ, ਤੈਨੂੰ ਮੇਰੀ ਯਾਦ ਆਵੇ ਵੀ ਕਿਉਂ? ਤੇਰੀਆਂ ਸਹੇਲੀਆਂ ਰੁਚੀ ਤੇ ਮਾਨਸੀ ਤੇਰੇ ਕੋਲ ਨੇ। ਐਸੀ ਸਹੇਲੀ ਨੂੰ ਕੋਈ ਕਿਉਂ ਯਾਦ ਕਰੇਗਾ ਜਿਹੜੀ ਕੋਲ ਨਹੀਂ? ਨਜ਼ਰੋਂ ਦੂਰ,

ਦਿਲੋਂ ਵੀ ਦੂਰ, ਠੀਕ ਏ ਨਾ?

ਤੇਜੂ, ਸਚ ਸਚ ਦੱਸ ਮੈਨੂੰ , ਭੁਲ ਗਈ ਏਂ ਮੈਨੂੰ? ਆਸ ਹੈ ਕਿ ਤੂੰ ਬਿਲਕੁਲ ਠੀਕ ਠਾਕ ਹੋਵੇਂਗੀ। ਪਿਛਲੇ ਦੋ ਦਿਨਾਂ ਤੋਂ ਡੈਡੀ ਬੇਹੱਦ ਉਤੇਜਤ ਨਜ਼ਰ ਆ ਰਹੇ ਨੇ। ਹਰ ਵੇਲੇ ਟਰਾਂਜਿਸਟਰ ਰੇਡੀਓ ਨਾਲ ਚੰਬੜੇ ਰਹਿਦੇ ਨੇ। ਕੱਲ੍ਹ ਸ਼ਾਮ ਉਹਨਾਂ ਦੀ ਡਾਕਟਰ ਅੰਕਲ ਨਾਲ ਬੜੀ ਲੰਮੀ ਚੌੜੀ ਬਹਿਸ ਛਿੜ ਪਈ ਸੀ। ਉਹ ਆਪਣੀ ਤਕਨੀਕੀ–ਸ਼ਬਦਾਵਲੀ ਵਿਚ ਗੱਲਾਂ ਕਰ ਰਹੇ ਸਨ, ਇਸ ਕਰਕੇ ਮੈਨੂੰ ਬਹੁਤ ਕੁਝ ਦੀ ਸਮਝ ਨਹੀਂ ਆਈ ਸਿਵਾਏ ਕੁਝ ਲਫ਼ਜ਼ਾਂ ਦੇ ਜਿਵੇਂ ਅਮੀਕਾ, ਰੂਸ, ਬੰਬ, ਲੜਾਈ ਆਦਿ। ਜਦੋਂ ਡੈਡੀ ਕੋਈ ਦਲੀਲ ਪੇਸ਼ ਕਰਦੇ ਤਾਂ ਲਗਦਾ ਜਿਵੇਂ ਲੜ ਰਹੇ ਹੋਣ। ਉਹਨਾਂ ਦਾ ਆਪਣੇ ਆਪ ਉਤੇ ਕੰਟਰੋਲ ਨਹੀਂ ਰਹਿੰਦਾ। ਮੇਜ਼ ਏਨੇ ਜ਼ੋਰ ਨਾਲ ਥਪਥਪਾਉਂਦੇ ਨੇ ਕਿ ਮੈਨੂੰ ਡਰ ਆਉਣ ਲਗ ਜਾਂਦਾ ਏ। ਤੇ ਕੱਲ੍ਹ, ਬਹਿਸ ਕਰਦਿਆਂ, ਉਹਨਾਂ ਨੇ ਅਚਾਨਕ ਆਵਾਜ਼ ਬਹੁਤ ਹੌਲੀ ਕਰ ਲਈ ਤੇ ਡਾਕਟਰ ਅੰਕਲ ਨੂੰ ਕੋਈ ਰਾਜ਼ ਦੀ ਗੱਲ ਦੱਸੀ। ਮੈਂ ਮੱਮੀ ਨੂੰ ਇਸ ਬਾਰੇ ਪੁੱਛਿਆ ਸੀ ਪਰ ਉਸ ਨੇ ਕੁਝ ਨਹੀਂ ਦੱਸਿਆ। ਮੈਂ ਰੋਣ ਲੱਗ ਪਈ ਸਾਂ।

ਤੇ ਫੇਰ ਅਜ ਸਵੇਰੇ ਰੇਡੀਓ ਉਤੇ ਕੋਈ ਸੰਗੀਤ ਪ੍ਰੋਗਰਾਮ ਨਹੀਂ ਆਇਆ ਸੀ। ਆਵਾਜ਼ ਵੀ ਸਾਫ ਨਹੀਂ ਸੀ ਆ ਰਹੀ। ਰੇਡੀਓ ਤੇ ਸਿਰਫ ਖੌਫਨਾਕ ਆਵਾਜ਼ਾਂ ਹੀ ਸੁਣਾਈ ਦੇ ਰਹੀਆਂ ਸਨ। ਡੈਡੀ, ਮੱਮੀ, ਅੰਕਲ ਤੇ ਆਂਟੀ ਡਰੇ ਸਹਿਮੇ ਹੋਏ ਸਨ। ਹੁਣ ਤੂੰ ਹੀ ਦੱਸ, ਜੇ ਬੰਦੇ ਦਾ ਰੇਡੀਓ ਹੀ ਕੰਮ ਨਾ ਕਰੇ ਤਾਂ ਕੀ ਹੋ ਸਕਦਾ ਹੈ? ਹਰ ਮਸ਼ੀਨ ਕਿਸੇ ਨਾ ਕਿਸੇ ਵੇਲੇ ਖ਼ਰਾਬ ਹੋ ਜਾਂਦੀ ਏ। ਪਰ ਪਤਾ ਈ, ਮੇਰੀ ਮਾਂ ਤਾਂ ਜਿਵੇਂ ਬੇਹੋਸ਼ ਹੋ ਗਈ ਹੋਵੇ। ਡਾਕਟਰ ਅੰਕਲ ਨੇ ਉਸ ਦਾ ਮੁਆਇਨਾ ਕੀਤਾ ਅਤੇ ਬਾਂਹ ਵਿਚ ਟੀਕਾ ਲਾਇਆ।

ਮੈਨੂੰ ਟੀਕਿਆਂ ਤੋਂ ਡਰ ਲਗਦਾ ਏ, ਤੈਨੂੰ ਪਤਾ ਏ। ਮੈਂ ਚੁਪ ਕਰਕੇ ਖਿਸਕੀ ਤੇ ਬਰਾਂਡੇ ਵਿਚ ਆ ਗਈ। ਮੈਂ ਸੋਚਿਆ, ਮੈਂ ਤੈਨੂੰ ਚਿੱਠੀ ਲਿਖਦੀ ਆਂ। ਚਿੱਠੀ ਵਿਚ ਲਿਖਣ ਮਗਰੋਂ ਮੈਨੂੰ ਬੜਾ ਧਰਵਾਸ ਆਇਆ ਹੈ।

ਤੇਜੂ, ਮੈਂ ਤੇਰੇ ਨਾਲ ਇਕ ਭੇਤ ਵਾਲੀ ਗੱਲ ਕਰਨਾ ਚਾਹੁੰਦੀ ਆਂ। ਪਰ ਵਾਅਦਾ ਕਰ, ਕਿਸੇ ਨੂੰ ਦੱਸੇਂਗੀ ਨਹੀਂ, ਰੁਚੀ ਤੇ ਮਾਨਸੀ ਨੂੰ ਵੀ ਨਹੀਂ। ਪਤਾ ਈ ਕੀ ਗੱਲ ਏ? ਮੱਮੀ ਗਰਭਵਤੀ ਏ। ਇਹ ਗੱਲ ਉਸ ਨੇ ਮੈਨੂੰ ਕੱਲ੍ਹ ਰਾਤੀਂ ਦੱਸੀ ਏ, ਜਦੋਂ ਮੈਂ ਡਰਦੀ ਮਾਰੀ ਰੋਣਾ ਸ਼ੁਰੂ ਕਰ ਦਿੱਤਾ ਸੀ। ਮੈਨੂੰ ਪਤਾ ਏ, ਉਹਨੇ ਇਹ ਗੱਲ ਮੈਨੂੰ ਦੱਸਣੀ ਨਹੀਂ ਸੀ, ਮੈਨੂੰ ਸ਼ਾਂਤ ਕਰਨ ਲਈ ਦੱਸ ਦਿੱਤੀ। ਸਚਮੁਚ ਬੱਚਾ ਹੋਣ ਵਾਲਾ ਏ। ਬੇਸ਼ਕ, ਅਜੇ ਦਿਨ ਪੂਰੇ ਨਹੀਂ ਹੋਏ। ਪੰਜ ਛੇ ਮਹੀਨੇ ਹੋਰ ਲਗਣਗੇ। ਮੱਮੀ ਨੇ ਮੈਨੂੰ ਆਖਿਆ ਸੀ ਕਿ ਮੈਂ ਕਿਸੇ ਹੋਰ ਨਾਲ ਇਸ ਬਾਰੇ ਗੱਲ ਨਾ ਕਰਾਂ। ਆਸ ਹੈ, ਇਹ ਗੱਲ ਤੂੰ ਆਪਦੇ ਤੱਕ ਹੀ ਰਖੇਂਗੀ।

ਮੱਮੀ ਮੈਨੂੰ ਪੁੱਛਦੀ ਸੀ ਕਿ ਮੈਨੂੰ ਕੀ ਚਾਹੀਦਾ ਏ–ਭੈਣ ਜਾਂ ਭਰਾ। ਮੈਂ ਚਾਹੁੰਦੀ ਆਂ ਕਿੱਟੂ ਵਰਗਾ ਇਕ ਭਰਾ ਹੋਵੇ, ਪਰ ਇਹ ਗੱਲ ਕੋਈ ਸਾਡੇ ਵਸ ਦੀ ਥੋੜੀ ਏ, ਕਿਉਂ? ਇਸ ਵਾਸਤੇ ਮੈਂ ਮੱਮੀ ਨੂੰ ਆਖਿਆ ਸੀ, ਭਰਾ ਹੋਵੇ ਜਾਂ ਭੈਣ, ਇਕੋ ਗੱਲ ਏ। ਮੈਂ ਸਿਰਫ਼ ਇਹ ਚਾਹੁੰਦੀ ਹਾਂ ਕਿ ਮੇਰਾ ਆਪਣਾ ਕੋਈ ਭਰਾ ਜਾਂ ਭੈਣ ਹੋਵੇ ਜਿਸ ਨਾਲ ਮੈਂ ਖੇਡਾਂ। ਮੱਮੀ ਨੂੰ ਮੇਰੀ ਗੱਲ ਦੀ ਸਮਝ ਨਹੀਂ ਸੀ ਆਈ। ਇਸ ਵਾਸਤੇ ਮੈਂ ਆਖਿਆ ਕਿ ਵੱਡੀ ਗੱਲ ਇਹ ਹੈ ਕਿ ਬੱਚਾ ਮਾਨਸੀ ਦੇ ਭਰਾ ਵਰਗਾ ਨਹੀਂ ਹੋਣਾ ਚਾਹੀਦਾ। ਤੂੰ ਮੇਰੀ ਗੱਲ ਸਮਝਦੀ ਏਂ ਕਿ ਨਹੀਂ? ਮਾਨਸੀ ਦਾ ਭਰਾ ਅੱਧਾ ਸਮਾ ਡੌਰ–ਭੌਰ ਹੋਇਆ ਰਹਿੰਦਾ ਏ, ਅਤੇ ਅੱਠ ਸਾਲਾਂ ਦਾ ਹੋ ਕੇ ਵੀ, ਅਜੇ ਉਹ ਚੰਗੀ ਤਰ੍ਹਾਂ, ਸਿੱਧਾ ਖੜਾ ਨਹੀਂ ਹੋ ਸਕਦਾ। ਛੀ! ਛੀ! ਮੈਨੂੰ ਕੋਈ ਉਹਦੇ ਵਰਗਾ ਭੈਣ ਭਰਾ

ਬੱਚਾ ਨਹੀਂ ਚਾਹੀਦਾ।

ਮੇਰਾ ਦਿਨ ਤਾਂ ਬੀਤ ਗਿਆ ਸਮਝ। ਲੱਗਦਾ ਹੈ ਕਿ ਬਾਰਸ਼ ਹੋਣ ਵਾਲੀ ਏ। ਅਜੇ ਸਵੇਰ ਦੇ 10 ਵਜੇ ਨੇ ਅਤੇ ਆਸਮਾਨ 'ਤੇ ਬੱਦਲ ਘਿਰੇ ਲਗਦੇ ਨੇ। ਬਾਹਰ ਹਨੇਰਾ ਹੋ ਗਿਆ ਹੈ।

ਅਜ ਸਵੇਰੇ ਸਵੇਰੇ, ਖਾਨ ਚਾਚਾ ਲਾਗਲੇ ਕਸਬੇ ਤੋਂ ਸਬਜ਼ੀ ਲੈਣ ਗਿਆ ਸੀ। ਉਹ ਜ਼ਰੂਰ ਮੀਂਹ ਵਿਚ ਘਿਰ ਜਾਏਗਾ।

ਆਪਣੇ ਮੱਮੀ ਡੈਡੀ ਨੂੰ ਮੇਰੀ ਨਮਸਤੇ ਆਖੀਂ। ਪਿਛਲੀ ਚਿੱਠੀ ਵਿਚ ਮੈਂ ਇਹ ਲਿਖਣਾ ਭੁਲ ਗਈ ਸਾਂ। ਉਹਨਾਂ ਨੇ ਮਹਿਸੂਸ ਤਾਂ ਨਹੀਂ ਕੀਤਾ? ਮੈਨੂੰ ਇਸ ਉਕਾਈ ਦਾ ਅਫਸੋਸ ਏ।

ਤੇਰੀ
ਸੰਜੋਤ

* * *

ਪਿਆਰੀ ਤੇਜਾ

ਇਥੇ ਘੁਪ ਹਨੇਰਾ ਏ। ਮੈਨੂੰ ਇਹ ਨਹੀਂ ਪਤਾ ਕਿ ਅਜ ਤਾਰੀਖ਼ ਕੀ ਏ। ਜਿਸ ਹਨੇਰੇ ਦੀ ਗੱਲ ਮੈਂ ਉਸ ਦਿਨ ਤੈਨੂੰ ਲਿਖੀ ਸੀ, ਉਹ ਉਦੋਂ ਤੋਂ ਹੀ ਮਿਟਿਆ ਨਹੀਂ। ਅਸੀਂ ਹਰ ਵੇਲੇ ਲੰਮੇ ਪਏ ਰਹਿੰਦੇ ਹਾਂ। ਜਦੋਂ ਭੁੱਖ ਲੱਗਦੀ ਹੈ, ਉਠ ਕੇ ਕੁਝ ਖਾ ਪੀ ਲੈਂਦੇ ਆਂ ਤੇ ਫੇਰ ਸੌਂ ਜਾਂਦੇ ਆਂ। ਤੇ ਖਾਂਦੇ ਕੀ ਆਂ–ਸਿਰਫ਼ ਕੜ੍ਹੀ ਚੌਲ–ਰਾਤੀਂ ਵੀ ਤੇ ਦਿਨੇ ਵੀ, ਹਰ ਰੋਜ਼।

ਮੈਂ ਦਿਨੇ–ਰਾਤੀਂ ਵੀ ਆਖ ਨਹੀਂ ਸਕਦੀ ਕਿਉਂਕਿ ਮੈਨੂੰ ਇਹ ਪਤਾ ਹੀ ਨਹੀਂ ਕਿ ਉਦੋਂ ਤੋਂ ਲੈ ਕੇ ਹੁਣ ਤੱਕ ਦਿਨ ਕਿੰਨੇ ਬੀਤੇ ਨੇ। ਏਨੇ ਦਿਨ ਸੂਰਜ ਚੜ੍ਹਿਆ ਹੀ ਨਹੀਂ। ਸਭ ਪਾਸੇ ਹਨੇਰਾ ਹੈ ਤੇ ਹਨੇਰੇ ਤੋਂ ਬਿਨ੍ਹਾਂ ਕੁਝ ਨਹੀਂ। ਮੇਰਾ ਜੀਅ ਬੜਾ ਅੱਕ ਗਿਆ ਹੈ , ਪਰ ਕੀ ਕਰ ਸਕਦੀ ਆਂ?

ਹਾਏ, ਮੈਂ ਤੈਨੂੰ ਕੁਝ ਦੱਸਣਾ ਭੁਲ ਹੀ ਗਈ ਸਾਂ। ਤੈਨੂੰ ਪਿਛਲੀ ਚਿੱਠੀ ਲਿਖਣ ਮਗਰੋਂ, ਅਸੀਂ ਆਪਣੀ ਰਿਹਾਇਸ਼ ਤਹਿਖਾਨੇ ਵਿਚ ਕਰ ਲਈ ਸੀ। ਡੈਡੀ ਕਹਿੰਦੇ ਨੇ ਕਿ ਲੜਾਈ ਸ਼ੁਰੂ ਹੋ ਗਈ ਹੈ। ਪਰ ਅਸਾਂ ਕਦੇ ਕਿਸੇ ਤੋਪ ਦੀ ਜਾਂ ਦਾਗੇ ਗਏ ਮਿਜ਼ਾਈਲ ਦੀ ਆਵਾਜ਼ ਨਹੀਂ ਸੁਣੀ। ਹਾਂ, ਧੂੜ ਬੇਅੰਤ ਹੈ। ਪਹਿਲੇ ਕੁਝ ਦਿਨ, ਅਸੀਂ ਧੂੜ ਵਿਚ ਸਾਹ ਲੈਂਦੇ ਰਹੇ ਸਾਂ ਅਤੇ ਸਹੀ ਅਰਥਾਂ ਵਿਚ ਧੂੜ ਫੋਕਦੇ ਰਹੇ ਸਾਂ। ਮੂੰਹ ਅੱਗੇ ਰੁਮਾਲ ਰਖਣੇ ਪੈਂਦੇ ਸੀ। ਹੁਣ ਧੂੜ ਦਾ ਬੱਦਲ ਤਾਂ ਕੁਝ ਘੱਟ ਹੋ ਗਿਐ ਪਰ ਹਨੇਰਾ ਪਹਿਲਾਂ ਵਾਂਗ ਹੀ ਹੈ। ਇਹ ਕਿਸ ਤਰ੍ਹਾਂ ਦੀ ਲੜਾਈ ਏ?

ਡੈਡੀ ਕਹਿੰਦੇ ਨੇ ਕਿ ਇਸ ਦਾ ਕਾਰਨ ਭਾਰੀ ਗੋਲਾਬਾਰੀ ਹੈ, ਤੇ ਜਿੰਨਾ ਚਿਰ ਧੂੜ ਬਹਿੰਦੀ ਨਹੀਂ ਓਨਾ ਚਿਰ ਚਾਨਣ ਨਹੀਂ ਹੋਣਾ। ਕੀ ਸੱਚੀਂ ਇਸ ਤਰ੍ਹਾਂ, ਹੋਵੇਗਾ? ਮੈਂ ਤਾਂ ਪਾਗਲ ਹੋ ਜਾਵਾਂਗੀ।

ਤਹਿਖਾਨੇ ਵਾਲਾ ਪਾਣੀ ਹੋਰ ਵੀ ਖ਼ਰਾਬ ਹੋ ਗਿਆ ਏ। ਮੈਂ ਆਪਣੀ ਪਹਿਲੀ ਚਿੱਠੀ ਵਿਚ ਤੈਨੂੰ ਇਸ ਬਾਰੇ ਲਿਖਿਆ ਸੀ, ਯਾਦ ਈ? ਦੂਰ ਦੂਰ ਤੱਕ ਇਸ ਦੀ ਮੁਸ਼ਕ ਆਉਂਦੀ ਏ! ਪਰ ਅਸੀਂ ਇਹ ਪਾਣੀ ਪੀ ਰਹੇ ਆਂ। ਹੋਰ ਕੋਈ ਚਾਰਾ ਹੀ ਨਹੀਂ। ਜਦੋਂ ਪਹਿਲੀ ਵਾਰੀ ਅਸੀਂ ਇਹ ਪਾਣੀ ਪੀਤਾ ਤਾਂ ਸਾਰਿਆਂ ਨੇ ਕੁਰਲੀ ਕਰ ਦਿੱਤੀ ਸੀ। ਹੁਣ ਸਾਡੀ ਆਦਤ ਹੋ

ਗਈ ਏ। ਅਸੀਂ ਇਸ ਨੂੰ ਪੀਣਾ ਗਿੱਝ ਗਏ ਆਂ, ਹੋਰ ਅਸੀਂ ਕਰ ਵੀ ਕੀ ਸਕਦੇ ਆਂ? ਡੈਡੀ ਕਹਿੰਦੇ ਨੇ ਕਿ ਆਉਂਦੇ ਕੁਝ ਸਮੇਂ ਲਈ ਸਾਨੂੰ ਏਹੋ ਪਾਣੀ ਪੀਣਾ ਪਵੇਗਾ।

ਪਤਾ ਨਹੀਂ ਤੁਹਾਡਾ ਕੀ ਹਾਲ ਚਾਲ ਏ। ਉਥੇ ਵੀ ਏਨਾ ਹੀ ਹਨੇਰਾ ਏ? ਘਟੋ-ਘੱਟ ਤੁਸੀਂ ਗੰਦੀ ਨਾਲੀ ਦਾ ਪਾਣੀ ਤਾਂ ਨਹੀਂ ਪੀਂਦੇ ਹੋਵੋਗੇ। ਤੁਹਾਨੂੰ ਘਟੋ-ਘੱਟ ਸਵੱਛ ਪਾਣੀ ਮਿਲਦਾ ਹੋਵੇਗਾ ਜਿਸ ਵਿਚੋਂ ਮੁਸ਼ਕ ਨਹੀਂ ਆਉਂਦੀ ਹੋਵੇਗੀ।

ਜਦ ਤੋਂ ਇਸ ਤਰ੍ਹਾਂ ਦਾ ਹਨੇਰਾ ਹੋਇਐ, ਕਿੱਟੂ ਬੀਮਾਰ ਰਹਿੰਦਾ ਏ। ਉਸ ਨੂੰ ਹਰ ਵਕਤ ਨੀਂਦ ਚੜ੍ਹੀ ਰਹਿੰਦੀ ਏ। ਇਸੇ ਕਰਕੇ ਅਸੀਂ ਬਹੁਤਾ ਵਕਤ ਲੰਮੇ ਹੀ ਪਏ ਰਹਿੰਦੇ ਆਂ। ਪਰ ਅਸੀਂ ਆਪਸ ਵਿਚ ਕੋਈ ਗੱਲਬਾਤ ਤਾਂ ਕਰਦੇ ਹੀ ਆਂ। ਕਿੱਟੂ ਤਾਂ ਬਿਲਕੁਲ ਬੋਲਦਾ ਹੀ ਨਹੀਂ। ਉਹ ਰਹਿ ਰਹਿ ਕੇ ਹੂੰਘਣ ਲੱਗ ਪੈਂਦਾ ਏ- ਉਹ ਦੇ ਜਿਸਮ ਉਤੇ ਧੱਫੜ ਨਿਕਲ ਆਏ ਨੇ।

ਮੈਂ ਚਿੱਠੀ ਇਥੇ ਹੀ ਖਤਮ ਕਰਦੀ ਹਾਂ। ਇਸ ਲਈ ਨਹੀਂ ਕਿ ਮੈਂ ਥੱਕ ਗਈ ਸਾਂ, ਸਗੋਂ ਇਸ ਕਰਕੇ ਕਿ ਮੋਮਬੱਤੀਆਂ ਬਾਲਣ ਦੀ ਗੁੰਜਾਇਸ਼ ਨਹੀਂ ਇਥੇ ਤੇ ਨਾਲ ਬਾਹਰ ਏਨੀ ਠੰਡ ਏ ਕਿ ਮੇਰੀਆਂ ਬਾਹਵਾਂ ਲਕੜ ਵਾਂਗ ਆਕੜ ਗਈਆਂ ਨੇ। ਇਥੇ ਬਿਜਲੀ ਹੈ ਨਹੀਂ, ਇਸ ਕਰਕੇ ਸਰਫੇ ਨਾਲ ਮੋਮਬੱਤੀਆਂ ਬਾਲਣੀਆਂ ਪੈਂਦੀਆਂ ਨੇ। ਤੁਹਾਨੂੰ ਬਿਜਲੀ ਦੀ ਕੋਈ ਸਮੱਸਿਆ ਨਹੀਂ।

ਮੈਨੂੰ ਪੱਕਾ ਵਿਸ਼ਵਾਸ ਏ ਕਿ ਸਕੂਲ ਦੁਬਾਰਾ ਖੁੱਲ੍ਹ ਗਿਆ ਹੋਵੇਗਾ। ਪਰ ਇਹ ਸਭ ਗੱਲਾਂ ਤੂੰ ਮੈਨੂੰ ਕਿਵੇਂ ਦੱਸ ਸਕਦੀ ਏਂ ਕਿਉਂਕਿ ਜੇ ਤੂੰ ਮੈਨੂੰ ਚਿੱਠੀਆਂ ਲਿਖ ਵੀ ਦੇਵੇਂ ਤਾਂ ਡਾਕਖਾਨਿਓਂ ਲੈਣ ਕੌਣ ਜਾਵੇਗਾ? ਖਾਨ ਚਾਚਾ ਉਸ ਦਿਨ ਤੋਂ ਬਾਦ ਕਦੇ ਵਾਪਸ ਨਹੀਂ ਮੁੜਿਆ।

ਤੇਰੇ ਮਾਤਾ ਪਿਤਾ ਲਈ ਮੇਰਾ ਸਤਿਕਾਰ।

ਤੇਰੀ
ਸੰਜੋਤ

* * *

ਪਿਆਰੀ ਤੇਜਾ,

ਕੁਝ ਮਿੰਟ ਹੀ ਹੋਏ ਨੇ, ਕਿੱਟੂ ਮਰ ਗਿਆ ਹੈ। ਪਤਾ ਨਹੀਂ ਉਸ ਨੂੰ ਕੀ ਤਕਲੀਫ ਸੀ। ਮੈਂ ਵੇਖਿਆ ਉਹ ਹਰ ਵੇਲੇ ਰੋਂਦਾ ਰਹਿੰਦਾ ਸੀ। ਉਹਦੇ ਸਿਰ ਦੇ ਸਾਰੇ ਵਾਲ ਝੜ ਗਏ ਸਨ। ਅਸਲ ਵਿਚ ਸਾਰੇ ਜਿਸਮ ਦੇ ਵਾਲ ਹੀ, ਤੇ ਨਾਲੇ ਨਹੁੰ ਵੀ। ਉਹਦੀਆਂ ਅੱਖਾਂ ਲਾਲ ਸੁਰਖ ਹੋ ਗਈਆਂ ਸਨ। ਉਹਦੇ ਸਾਰੇ ਸਰੀਰ ਉਤੇ ਧੱਫੜ ਤੇ ਝਰੀਟਾਂ ਪੈ ਗਈਆਂ ਸਨ। ਵਿਚਾਰਾ ਬੱਚਾ! ਇਸ ਤਰ੍ਹਾਂ, ਦੁਖ ਪਾਉਂਦਾ ਉਹ ਮੈਥੋਂ ਦੇਖਿਆ ਨਹੀਂ ਸੀ ਜਾਂਦਾ।

ਮੈਂ ਬਹੁਤ ਡਰੀ ਹੋਈ ਆਂ ਅਤੇ ਜ਼ਾਰ ਜ਼ਾਰ ਰੋ ਰਹੀ ਆਂ।

ਤੇਰੀ
ਸੰਜੋਤ

* * *

ਪਿਆਰੀ ਤੇਜਾ,

ਕੱਲ੍ਹ ਮੇਰੀ ਮਾਂ ਦੇ ਬੱਚਾ ਹੋਇਆ। ਜਨਮ ਤੋਂ ਪਹਿਲਾਂ ਹੀ ਉਹ ਮਰ ਚੁੱਕਾ ਹੋਇਆ ਸੀ। ਪਰ ਜੋ ਕੁਝ ਵੀ ਹੋਇਆ, ਚੰਗਾ ਹੀ ਹੋਇਆ।

ਮੇਰੇ ਆਪਣੇ ਬਾਲ–ਵੀਰ ਬਾਰੇ ਮੇਰੀਆਂ ਇਸ ਤਰ੍ਹਾਂ ਦੀਆਂ ਗੱਲਾਂ ਤੋਂ ਤੂੰ ਜ਼ਰੂਰ ਹੈਰਾਨ ਹੋਈ ਹੋਵੇਂਗੀ। ਪਰ ਮੈਂ ਕੀ ਕਰ ਸਕਦੀ ਆਂ? ਜੇ ਤੂੰ ਮੇਰੀ ਥਾਂ ਹੁੰਦੀ, ਤੂੰ ਵੀ ਇਸ ਤਰ੍ਹਾਂ ਹੀ ਕਰਦੀ ਕਿਉਂਕਿ....ਬੱਚੇ ਦੀਆਂ ਲੱਤਾਂ ਬਾਹਵਾਂ ਹੀ ਨਹੀਂ ਸਨ।

ਕਿਹਾ ਜਾਂਦਾ ਹੈ ਕਿ ਇਹ ਉਸ ਲੜਾਈ ਦੀਆਂ ਕੁਝ ਮਾਰੂ ਕਿਰਨਾਂ ਦਾ ਫਲ ਸੀ। ਮੈਂ ਡੈਡੀ ਨੂੰ ਪੁੱਛਿਆ ਸੀ ਕਿ ਕੀ ਇਸ ਜੰਗ ਤੋਂ ਬਾਦ ਪੈਦਾ ਹੋਣ ਵਾਲੇ ਸਭ ਬੱਚੇ ਇਸ ਤਰ੍ਹਾਂ, ਲੱਤਾਂ ਬਾਹਵਾਂ ਤੋਂ ਹੀਣੇ ਹੀ ਹੋਣਗੇ? ਡੈਡੀ ਕਹਿੰਦੇ ਸਨ,"ਨਹੀਂ! ਦੋ ਤਿੰਨ ਸਾਲ ਬਾਦ ਪੈਦਾ ਹੋਣ ਵਾਲੇ ਬੱਚੇ ਆਮ ਵਰਗੇ ਹੋਣਗੇ। ਪਰ ਹਾਂ ਜੇ....।" "ਪਰ ਹਾਂ ਜੇ, ਕੀ?" ਮੈਂ ਪੁੱਛਿਆ ਸੀ। ਉਹਨਾਂ ਨੇ ਕੋਈ ਜਵਾਬ ਨਹੀਂ ਸੀ ਦਿੱਤਾ। ਮੈਂ ਮੁੜ ਮੁੜ ਪੁੱਛਿਆ ਸੀ ਪਰ ਉਹਨਾਂ ਕੋਈ ਜਵਾਬ ਨਹੀਂ ਦਿੱਤਾ।

ਮੇਰਾ ਖਿਆਲ ਸੀ ਕਿ ਆਪਣਾ ਬੱਚਾ ਗੁਆ ਲੈਣ ਕਾਰਨ ਮੱਮੀ ਬਹੁਤ ਰੋਵੇਗੀ। ਪਰ ਉਹ ਬਿਲਕੁਲ ਨਹੀਂ ਹੋਈ। ਉਸ ਨੇ ਬਸ ਮੈਨੂੰ ਆਪਣੀ ਹਿੱਕ ਨਾਲ ਲਾ ਲਿਆ ਤੇ ਮੇਰੇ ਕੇਸਾਂ ਵਿਚ ਉਂਗਲਾਂ ਫੇਰਦੀ ਰਹੀ।

ਆਂਟੀ ਸਿਰਫ ਇਕ ਵਾਰ ਬੱਚੇ ਦੇ ਕੋਲ ਗਈ ਤੇ ਉਹਦੀ ਚੀਕ ਨਿਕਲ ਗਈ। ਫੇਰ ਉਹ ਉੱਚੀ ਉੱਚੀ ਰੋਂਦੀ ਰਹੀ ਅਤੇ ਕਿੰਨਾ ਚਿਰ ਪਿਟਦੀ ਰਹੀ। ਉਹ ਬੰਗਾਲੀ ਵਿਚ ਉੱਚੀ ਉੱਚੀ ਕੁਝ ਕਹਿ ਰਹੀ ਸੀ ਜਿਸ ਦੀ ਮੈਨੂੰ ਬਿਲਕੁਲ ਸਮਝ ਨਾ ਆ ਸਕੀ। ਡਾਕਟਰ ਅੰਕਲ ਨੇ ਕਿਸੇ ਤਰ੍ਹਾਂ, ਉਸ ਨੂੰ ਚੁਪ ਕਰਾਇਆ।

ਬੜੇ ਚਿਰ ਬਾਦ ਅਸੀਂ ਇਕੱਠੇ ਬੈਠ ਕੇ ਖਾਣਾ ਖਾਧਾ। ਖਾਣਾ ਉਹੋ ਹੀ, ਕੜ੍ਹੀ ਤੇ ਚੌਲ। ਪਰ ਇੰਜ ਕੋਲ ਕੋਲ ਬਹਿਣਾ ਚੰਗਾ ਲਗਿਆ ਸੀ।

ਅਜੀਬ ਗੱਲ ਹੈ ਕਿ ਅੱਜ ਸਵੇਰੇ ਮੈਨੂੰ ਸੂਰਜ ਨਿਕਲਣ ਦੀਆਂ ਅਲਾਮਤਾਂ ਦਿਖਾਈ ਦਿੱਤੀਆਂ। ਧੂੜ ਭਰਿਆ ਘੁਸਮੁਸਾ ਸੀ ਜਿਵੇਂ ਪਹੁ–ਫੁਟਾਲੇ ਵੇਲੇ ਹੁੰਦਾ ਹੈ।

ਜੇ ਕਦੇ ਪਹੁ–ਫੁਟਾਲਾ ਹੋਇਆ, ਮੈਂ ਤੇਰੇ ਕੋਲ ਵਾਪਸ ਆ ਜਾਵਾਂਗੀ। ਮੇਰੇ ਕੋਲੋਂ ਇਥੋਂ ਦਾ ਹਨੇਰਾ ਬਰਦਾਸ਼ਤ ਨਹੀਂ ਹੁੰਦਾ। ਮੈਂ ਸਭ ਸਹੇਲੀਆਂ ਨੂੰ ਮਿਲਣ ਵਾਸਤੇ ਤੜਫ ਰਹੀ ਆਂ।

ਇਸ ਸਾਲ ਸਾਡੀ ਅਧਿਆਪਕਾ ਕੌਣ ਹੈ?

ਤੇਰੀ
ਸੰਜੋਤ

* * *

ਪਿਆਰੀ ਤੇਜਾ,

ਮੈਨੂੰ ਨਹੀਂ ਪਤਾ ਕਿ ਮੈਂ ਤੈਨੂੰ ਚਿੱਠੀਆਂ ਕਿਉਂ ਲਿਖੀ ਜਾਂਦੀ ਹਾਂ। ਮੈਨੂੰ ਤਾਂ ਇਹ ਨਹੀਂ ਪਤਾ ਕਿ ਇਹ ਤੈਨੂੰ ਮਿਲਦੀਆਂ ਵੀ ਨੇ ਜਾਂ ਨਹੀਂ। ਡੈਡੀ ਕਹਿੰਦੇ ਨੇ ਕਿ ਉਹ ਚਿੱਠੀਆਂ ਡਾਕਖਾਨੇ ਦੇ ਹਵਾਲੇ ਕਰ ਆਉਂਦੇ ਨੇ। ਕਦੇ ਕਦੇ ਡਾਕਟਰ ਅੰਕਲ ਤੇ ਡੈਡੀ ਬੈਟਰੀ ਲੈ ਕੇ ਬਾਹਰ ਜਾਂਦੇ ਨੇ। ਬਾਹਰ ਅੰਤਾਂ ਦੀ ਸਰਦੀ ਹੈ। ਅੰਦਰ ਵੀ ਬੜੀ ਠੰਡ ਹੈ। ਪਰ ਘਰ ਦੇ ਅੰਦਰ ਤਾਂ ਅਸੀਂ ਇਕ ਨੁਕਰ ਵਿਚ ਅੱਗ ਬਾਲ ਰਖਦੇ ਆਂ। ਇਸੇ ਅੱਗ ਦੇ ਚਾਨਣ ਵਿਚ ਹੀ ਅਸੀਂ ਸਾਰੇ ਕੰਮ ਕਰਦੇ ਆਂ। ਡੈਡੀ ਬਾਹਰ ਓਦੋਂ ਨਿਕਲਦੇ ਨੇ ਜਦੋਂ ਅੰਗੀਠੀ ਵਾਸਤੇ ਲੱਕੜਾਂ ਲਿਆਉਣੀਆਂ ਹੋਣ। ਬਾਹਰ ਜਾਣ ਲੱਗਿਆਂ ਉਹ ਇਕ ਅਜੀਬ ਕਿਸਮ ਦਾ ਚੋਲਾ ਪਾ ਲੈਂਦੇ ਨੇ। ਉਸ ਵੇਲੇ ਉਹ ਇਕ ਭੂਤ ਲਗਦੇ ਨੇ। ਉਹਨਾਂ ਨੂੰ ਵੇਖ ਕੇ ਮੈਨੂੰ ਬਦੋਬਦੀ ਹਾਸਾ ਆ ਜਾਂਦਾ ਹੈ।

ਡਾਕਟਰ ਅੰਕਲ ਹੁਣ ਮੇਰੇ ਨਾਲ ਨਹੀਂ ਖੇਡਦੇ। ਕਿੱਟੂ ਦੀ ਮੌਤ ਤੋਂ ਮਗਰੋਂ ਉਹ ਬਹੁਤਾ ਕਰਕੇ ਆਪਣੇ ਆਪ ਵਿਚ ਹੀ ਰਹਿਣ ਲਗ ਪਏ ਨੇ। ਤੇ ਹੁਣ ਜਦੋਂ ਉਹਨਾਂ ਕੋਲ ਸਿਗਰਟਾਂ ਦਾ ਭੰਡਾਰ ਵੀ ਮੁਕ ਗਿਆ ਹੈ, ਉਹਨਾਂ ਕੋਲ ਆਪਣੇ ਮਨ-ਪਰਚਾਵੇ ਲਈ ਕੁਝ ਨਹੀਂ ਰਹਿ ਗਿਆ। ਆਂਟੀ ਬਹੁਤੀਆਂ ਗੱਲਾਂ ਕਰਨ ਵਾਲੀ ਔਰਤ ਕਦੇ ਵੀ ਨਹੀਂ ਸੀ, ਪਰ ਹੁਣ ਮੈਂ ਵੇਖਦੀ ਆਂ ਉਹ ਹਰ ਵੇਲੇ ਆਪਣੇ ਆਪ ਨਾਲ ਗੱਲਾਂ ਕਰਦੀ ਰਹਿੰਦੀ ਹੈ। ਕਿਸੇ ਕਿਸੇ ਵੇਲੇ ਡੈਡੀ ਤੇ ਮੱਮੀ ਆਪਸ ਵਿਚ ਗੱਲ ਕਰਦੇ ਨੇ ਪਰ ਬਹੁਤ ਹੌਲੀ ਹੌਲੀ। ਮੇਰੇ ਨਾਲ ਕੋਈ ਗੱਲ ਨਹੀਂ ਕਰਦਾ। ਮੈਂ ਕਿਉਂਕਿ ਆਪਣੇ ਆਪ ਨੂੰ ਬੁਰੀ ਤਰ੍ਹਾਂ, ਇਕੱਲੀ ਮਹਿਸੂਸ ਕਰਦੀ ਆਂ, ਇਸ ਲਈ ਅੰਗੀਠੀ ਦੇ ਚਾਨਣੇ ਵਿਚ ਤੈਨੂੰ ਚਿੱਠੀਆਂ ਲਿਖਦੀ ਰਹਿੰਦੀ ਆਂ। ਜੋ ਮੇਰੇ ਦਿਮਾਗ਼ ਵਿਚ ਆਉਂਦਾ ਹੈ, ਲਿਖ ਦੇਂਦੀ ਹਾਂ। ਮੈਂ ਸਾਰੀਆਂ ਚਿੱਠੀਆਂ ਡਾਕ ਵਿਚ ਪਾਉਣ ਵਾਸਤੇ ਦੇਂਦੀ ਵੀ ਨਹੀਂ ਕਿਉਂਕਿ ਮੈਂ ਨਹੀਂ ਚਾਹੁੰਦੀ ਕਿ ਡੈਡੀ ਬਹੁਤਾ ਠੰਡ ਵਿਚ ਬਾਹਰ ਨਿਕਲਣ। ਜਦੋਂ ਆਪਾਂ ਮਿਲਾਂਗੀਆਂ, ਮੈਂ ਉਹ ਸਾਰੀਆਂ ਚਿੱਠੀਆਂ ਤੈਨੂੰ ਆਪ ਹੱਥੀਂ ਦੇਵਾਂਗੀ।

ਕੀ ਸਕੂਲ ਵਿਚ ਪੜ੍ਹਾਈ ਸ਼ੁਰੂ ਹੋ ਗਈ? ਮੈਨੂੰ ਇਹ ਵੀ ਨਹੀਂ ਪਤਾ ਕਿ ਪਿਛਲੇ ਸਾਲ ਦੀ ਮੇਰੀ ਰਿਪੋਰਟ ਕਿਸ ਤਰ੍ਹਾਂ ਦੀ ਹੈ। ਪਾਸ ਤਾਂ ਮੈਂ ਜ਼ਰੂਰ ਹੋ ਗਈ ਹੋਵਾਂਗੀ, ਪਰ ਮੈਂ ਇਹ ਅੰਦਾਜ਼ਾ ਨਹੀਂ ਲਾ ਸਕਦੀ ਕਿ ਕਿੰਨਵੇਂ ਨੰਬਰ 'ਤੇ ਆਈ ਹੋਵਾਂਗੀ। ਤੇਰੀ ਤੇ ਰੁਚੀ ਦੀ ਰਿਪੋਰਟ ਕੈਸੀ ਹੈ? ਮੈਂ ਕਿਵੇਂ ਜਾਣ ਸਕਦੀ ਆਂ? ਡੈਡੀ ਕਹਿੰਦੇ ਨੇ ਕਿ ਹਨੇਰੇ ਕਾਰਨ ਇਥੇ ਕੋਈ ਡਾਕ ਨਹੀਂ ਆਉਂਦੀ। ਕੀ ਤੂੰ ਤਾਰ ਭੇਜ ਸਕਦੀ ਏਂ? ਤਾਰ ਹੋਵੇਗੀ ਤਾਂ ਡਾਕੀਏ ਨੂੰ ਹਰ ਹਾਲਤ ਘੁਪ ਹਨੇਰੀ ਰਾਤ ਵਿਚ ਵੀ ਦੇਣ ਆਉਣਾ ਪਵੇਗਾ। ਹਾਂ, ਬੰਬਈ ਵਿਚ ਮੈਂ ਉਹਨਾਂ ਨੂੰ ਇੰਜ ਕਰਦਿਆਂ ਦੇਖਿਆ ਹੈ। ਹੋ ਸਕਦਾ ਏ, ਇਥੇ ਵੀ ਉਦਾਂ ਹੀ ਹੁੰਦਾ ਹੋਵੇ। ਇਸ ਬਾਰੇ ਮੈਂ ਡੈਡੀ ਨੂੰ ਪੁੱਛਾਂਗੀ। ਤੇ ਫ਼ਰਜ਼ ਕਰ, ਜੇ ਕਿਸੇ ਦਿਨ ਪੁਰਾਣੇ ਵਕਤਾਂ ਵਾਂਗ ਚਾਨਣ ਹੋ ਗਿਆ ਤੇ ਮੈਂ ਤੇਰੇ ਕੋਲ ਵਾਪਸ ਆ ਸਕੀ ਤਾਂ ਮੈਨੂੰ ਛੇਵੀਂ ਵਿਚ ਦਾਖਲ ਕਰ ਲਿਆ ਜਾਵੇਗਾ ਜਾਂ ਮੇਰਾ ਸਾਲ ਮਾਰਿਆ ਜਾਏਗਾ?

ਤੇਰੀ
ਸੰਜੋਤ

* * *

ਪਿਆਰੀ ਤੇਜਾ,

ਸਾਡੇ ਇਸ ਛੋਟੇ ਜਿਹੇ ਪਰਿਵਾਰ ਵਿਚ, ਹੁਣ ਸਿਰਫ ਚਾਰ ਜਣੇ ਨੇ-ਡੈਡੀ, ਮੱਮੀ, ਅੰਕਲ ਤੇ ਮੈਂ।

ਦੋ ਕੁ ਦਿਨ ਹੋਏ, ਸ਼ਾਮ ਵੇਲੇ, ਚਾਨਣ ਦਾ ਝਲਕਾਰਾ ਪਿਆ। ਅਸੀਂ ਰੋਟੀ ਖਾ ਕੇ ਹਟੇ ਹੀ ਸਾਂ ਅਤੇ ਮੁਸ਼ਕ ਮਾਰਿਆ ਪਾਣੀ ਪੀ ਰਹੇ ਸਾਂ ਜਦੋਂ ਅਚਾਨਕ ਆਂਟੀ ਉੱਚੀ ਉੱਚੀ ਰੋਣ ਲਗੀ ਤੇ ਬਾਹਰ ਦੌੜ ਗਈ। ਡਾਕਟਰ ਅੰਕਲ ਉਸ ਨੂੰ ਚੁਪ ਕਰਾਉਣ ਉਹਦੇ ਮਗਰ ਭੱਜੇ ਪਰ ਡੈਡੀ ਨੇ ਉਹਨਾਂ ਨੂੰ ਰੋਕ ਲਿਆ ਅਤੇ ਉਹ ਅਜੀਬ ਜਿਹਾ ਚੋਲਾ ਪੁਆਇਆ। ਡੈਡੀ ਨੇ ਆਪ ਵੀ ਚੋਲਾ ਪਾਇਆ ਅਤੇ ਉਹ ਦੋਵੇਂ ਆਂਟੀ ਨੂੰ ਲੱਭਣ ਬਾਹਰ ਨਿਕਲ ਗਏ।

ਦੋ ਤਿੰਨ ਘੰਟਿਆਂ ਮਗਰੋਂ ਉਹ ਵਾਪਸ ਆਏ। ਆਂਟੀ ਉਹਨਾਂ ਦੇ ਨਾਲ ਸੀ। ਉਹ ਉਹਨਾਂ ਨਾਲ ਵਾਪਸ ਤਾਂ ਆ ਗਈ, ਪਰ ਉਸੇ ਦਿਨ ਤੋਂ ਬੜੀ ਬੀਮਾਰ ਰਹਿਣ ਲੱਗ ਪਈ। ਉਸ ਦਾ

ਮਿਅਦਾ ਖ਼ਰਾਬ ਹੋ ਗਿਆ ਤੇ ਉਲਟੀ ਵਿਚ ਲਹੂ ਆਉਣ ਲੱਗਾ ਕਿਉਂਕਿ ਉਸ ਨੇ ਬਾਹਰ ਕੂਲ ਦਾ ਪਾਣੀ ਪੀ ਲਿਆ ਸੀ। ਲੜਾਈ ਦੌਰਾਨ ਵਰਤੀਆਂ ਕੁਝ ਜ਼ਹਿਰੀਲੀਆਂ ਰਸਾਇਣਾਂ ਨਾਲ ਇਹ ਪਾਣੀ ਗੰਦਾ ਹੋ ਗਿਆ ਸੀ ਜਿਸ ਕਾਰਨ ਉਹ ਬੀਮਾਰ ਪੈ ਗਈ।

ਇਸ ਦਾ ਮਤਲਬ ਹੋਇਆ ਕਿ ਬਾਕੀ ਰਹਿੰਦੀ ਸਾਰੀ ਜ਼ਿੰਦਗੀ ਅਸੀਂ ਖੂਹ ਦਾ ਇਹ ਗੰਦਾ ਪਾਣੀ ਹੀ ਪੀਣਾ ਹੋਵੇਗਾ। ਪੀਣ–ਵਾਲੇ ਸਵੱਛ ਪਾਣੀ ਦੀ ਕੋਈ ਆਸ ਨਹੀਂ....ਉਫ, ਜੀਅ ਮਤਿਆਉਣ ਵਾਲੀ ਮੁਸ਼ਕ! ਕੇਡੀ ਕੁਰਹਿਤ ਵਾਲੀ ਗੱਲ ਏ! ਕਾਸ਼, ਮੈਂ ਦੌੜ ਕੇ ਨਿਕਲ ਸਕਦੀ, ਰਕਮਾ ਦੇ ਜਾਂਦੀ ਤੇ ਓਹੋ ਕੁਝ ਕਰਦੀ ਜੋ ਆਂਟੀ ਨੇ ਕੀਤਾ ਸੀ।

ਫਿਕਰ ਨਾ ਕਰ, ਮੈਂ ਇਸ ਤਰ੍ਹਾਂ ਦਾ ਕੁਝ ਨਹੀਂ ਕਰਦੀ, ਘਟੋ–ਘੱਟ....ਨਹੀਂ, ਕੁਝ ਨਹੀਂ। ਛੱਡ ਇਸ ਗੱਲ ਨੂੰ। ਹੋਰ ਕੋਈ ਗੱਲ ਕਰਦੇ ਆਂ। ਮੈਂ ਇਹ ਆਸ ਤਜ ਦਿਤੀ ਏ ਕਿ ਤੂੰ ਮੈਨੂੰ ਕਦੇ ਚਿੱਠੀ ਲਿਖੇਂਗੀ। ਘਟੋ–ਘੱਟ ਤੂੰ ਆਪਣੀ ਇਸ ਸਹੇਲੀ ਦੀਆਂ ਚਿੱਠੀਆਂ ਪੜ੍ਹ ਸਕਦੀ ਏਂ ਜਿਸ ਦਾ ਬਾਕੀ ਦੁਨੀਆ ਨਾਲੋਂ ਰਿਸ਼ਤਾ ਟੁਟ ਚੁੱਕਾ ਹੈ।

ਤੇਰੀ
ਸੰਜੋਤ

ਪ. ਸ. ਡੈਡੀ ਦੀ ਸਖ਼ਤ ਤਾੜਨਾ ਦੇ ਬਾਵਜੂਦ, ਮੈਂ ਲੁਕ ਕੇ ਉਹਨਾਂ ਦੇ ਮਗਰ ਬਾਹਰ ਚਲੀ ਗਈ ਤੇ ਉਹਨਾਂ ਨੂੰ ਪਤਾ ਹੀ ਨਾ ਲੱਗਣ ਦਿੱਤਾ। ਜਦੋਂ ਤੋਂ ਅਸੀਂ ਤਹਿਖਾਨੇ ਵਿਚ ਰਹਿਣ ਲੱਗੇ ਹਾਂ, ਮੈਂ ਪਹਿਲੀ ਵਾਰ ਬਾਹਰ ਦੀ ਦੁਨੀਆ ਵਿਚ ਪੈਰ ਪਾਇਆ ਸੀ। ਮੈਨੂੰ ਆਪਣੀਆਂ ਅੱਖਾਂ ਤੇ ਯਕੀਨ ਨਹੀਂ ਸੀ ਆਉਂਦਾ। ਆਲੇ–ਦੁਆਲੇ ਦਾ ਹਰਿਆ–ਭਰਿਆ ਜੰਗਲ ਸੁਕੀਆਂ ਲੱਕੜਾਂ ਦਾ ਖੁੰਢ ਬਣ ਕੇ ਰਹਿ ਗਿਆ ਸੀ।

ਕੀ ਹੈਥੇ ਵੀ ਇਸ ਤਰ੍ਹਾਂ ਹੀ ਹੈ?..... ਇਹ ਖਿਆਲ ਹੀ ਮੈਂ ਬਰਦਾਸ਼ਤ ਨਹੀਂ ਕਰ ਸਕਦੀ।

* * *

ਪਿਆਰੀ ਤੇਜਾ,

ਇਹ ਤੇਰੇ ਵੱਲ ਮੇਰੀ ਆਖਰੀ ਚਿੱਠੀ ਹੈ।

ਪਿਛਲੇ ਕੁਝ ਦਿਨਾਂ ਤੋਂ ਮੈਨੂੰ ਬੁਖ਼ਾਰ ਹੈ। ਮਿਅਦੇ ਵਿਚ ਸਖ਼ਤ ਦਰਦ ਹੈ। ਪੇਟ ਦਬਾਉਂਦੀ ਹਾਂ ਤਾਂ ਅੰਦਰੋਂ ਬੜਾ ਸਖ਼ਤ ਮਹਿਸੂਸ ਹੁੰਦਾ ਹੈ। ਮੈਨੂੰ ਕਮਜ਼ੋਰੀ ਵੀ ਬੜੀ ਮਹਿਸੂਸ ਹੋਣ ਲੱਗ ਪਈ ਹੈ। ਹੋ ਸਕਦੈ ਮੈਂ ਲਿਖਣ ਦੇ ਕਾਬਿਲ ਨਾ ਰਹਾਂ ਅਤੇ ਹੋਰ ਕੋਈ ਚਿੱਠੀ ਨਾ ਲਿਖ ਸਕਾਂ। ਇਸ ਵਾਸਤੇ ਮੈਂ ਉਹ ਸਾਰੀਆਂ ਗੱਲਾ ਲਿਖ ਰਹੀ ਆਂ ਜਿਹੜੀਆਂ ਮੈਂ ਲਿਖਣਾ ਚਾਹੁੰਦੀ ਰਹੀ ਹਾਂ।

ਇਹ ਚਿੱਠੀ ਤੇਰੇ ਵਾਸਤੇ ਡਾਕ ਵਿਚ ਪਾਉਣ ਲਈ ਮੈਂ ਡੈਡੀ ਨੂੰ ਨਹੀਂ ਦੇਵਾਂਗੀ।

ਮੈਂ ਚਾਹੁੰਦੀ ਹਾਂ ਕਿ ਇਹ ਚਿੱਠੀ ਤੇਰੇ ਤੱਕ ਅਪੜੇ, ਇਸ ਕਰਕੇ ਮੈਂ ਇਸ ਨੂੰ ਆਪਣੀ ਜੇਬ ਵਿਚ ਰਖਾਂਗੀ, ਜਦੋਂ ਸਾਡਾ ਮੇਲ ਹੋਇਆ, ਮੈਂ ਆਪ ਤੈਨੂੰ ਦੇਵਾਂਗੀ।

ਮੈਨੂੰ ਪਤਾ ਹੈ ਕਿ ਤੂੰ ਹੁਣ ਇਸ ਸੰਸਾਰ ਵਿਚ ਨਹੀਂ! ਸੱਚ ਤਾਂ ਇਹ ਹੈ ਕਿ ਮੈਨੂੰ ਇਸ ਗੱਲ ਦਾ ਚਿਰੋਕਣਾ ਪਤਾ ਸੀ। ਜੇ ਠੀਕ ਠੀਕ ਦੱਸਾਂ ਤਾਂ ਉਸ ਵੇਲੇ ਤੋਂ ਜਦੋਂ ਅਸੀਂ ਇਸ ਤਹਿਖਾਨੇ ਵਿਚ ਰਹਿਣ ਲੱਗੇ। ਫੇਰ ਵੀ ਮੈਂ ਤੈਨੂੰ ਚਿੱਠੀਆਂ ਲਿਖਦੀ ਰਹੀ, ਪੂਰੀ ਤਰ੍ਹਾਂ ਜਾਣਦੀ ਹੋਈ ਕਿ ਇਹ ਤੇਰੇ ਤੱਕ ਨਹੀਂ ਪਹੁੰਚਣੀਆਂ। ਪਰ ਮੈਂ ਜਦ ਵੀ ਲਿਖਦੀ ਸਾਂ, ਤੈਨੂੰ ਮੈਂ ਆਪਣੇ

ਨੇੜੇ ਮਹਿਸੂਸ ਕਰਦੀ ਸਾਂ. ਇਸ ਕਰਕੇ ਮੈਂ ਇਹ ਅਨੰਦ ਲੈਂਦੀ ਰਹੀ। ਵਰਨਾ ਤਾਂ ਮੈਂ ਪਾਗਲ ਹੋ ਜਾਂਦੀ।

ਇਸ ਦਾ ਇਕ ਕਾਰਨ ਹੋਰ ਵੀ ਹੈ। ਮੇਰੇ ਮਾਤਾ ਪਿਤਾ ਇਸ ਪ੍ਰਭਾਵ ਹੇਠ ਸਨ ਕਿ ਬਾਹਰ ਦੁਨੀਆ ਦੀ ਜੋ ਮਾਰੂ ਤਬਾਹੀ ਹੋ ਰਹੀ ਸੀ ਮੈਂ ਉਸ ਤੋਂ ਸੁਚੇਤ ਨਹੀਂ ਸਾਂ। ਮੱਮੀ, ਡੈਡੀ ਅਤੇ ਡਾਕਟਰ ਅੰਕਲ ਮੈਨੂੰ ਕਿਸੇ ਭਰਮ ਵਿਚ ਰਖਣ ਦੀ ਸਖ਼ਤ ਕੋਸ਼ਿਸ਼ ਕਰ ਰਹੇ ਸਨ। ਮੈਂ ਫੈਸਲਾ ਕੀਤਾ ਕਿ ਉਹਨਾਂ ਨੂੰ ਇਹ ਪਤਾ ਹੀ ਨਾ ਲੱਗੇ ਕਿ ਮੈਂ ਸਭ ਕੁਝ ਜਾਣਦੀ ਹਾਂ. ਮੈਂ ਘੇਸਲ ਮਾਰ ਰੱਖੀ।

ਬਾਹਰ ਹੁਣ ਧੁੰਦ ਮਿਟ ਗਈ ਹੈ। ਤਾਂ ਵੀ, ਡੈਡੀ ਦਾ ਹੁਕਮ ਹੈ ਕਿ ਦੋ ਕੁ ਵਰ੍ਹੇ ਬਾਹਰ ਧੁਪ ਵਿਚ ਨਹੀਂ ਜਾਣਾ। ਬਾਹਰ ਦਾ ਪਾਣੀ ਵੀ ਨਹੀਂ ਪੀਤਾ ਜਾ ਸਕਦਾ। ਇਸ ਕਰਕੇ ਘਟੋ–ਘਟ ਇਕ ਸਾਲ ਹੋਰ ਖੂਹ ਦਾ ਮੁਸ਼ਕ ਮਾਰਿਆ ਪਾਣੀ ਪੀਣ ਤੋਂ ਛੁਟਕਾਰਾ ਨਹੀਂ। ਜਿਥੋਂ ਤੱਕ ਮੇਰਾ ਸਵਾਲ ਹੈ, ਮੈਨੂੰ ਕਿਸੇ ਤਰ੍ਹਾਂ, ਕੋਈ ਫਰਕ ਨਹੀਂ ਪੈਂਦਾ।

ਤੂੰ ਮੇਰੀ ਇਸ ਯੋਗਤਾ ਉਤੇ ਹੈਰਾਨ ਹੁੰਦੀ ਹੋਵੇਗੀ ਕਿ ਮੈਂ ਆਪਣੇ ਬਾਰੇ ਏਨੀ ਬੇਲਾਗ ਹੋ ਕੇ ਗੱਲ ਕਰ ਸਕਦੀ ਹਾਂ। ਪਰ, ਮੇਰਾ ਅੰਦਾਜ਼ਾ ਹੈ, ਕਿ ਪਿਛਲੇ ਇਕ ਸਾਲ ਵਿਚ ਮੈਂ ਬਹੁਤ ਸਿਆਣੀ ਹੋ ਗਈ ਹਾਂ, ਮੈਨੂੰ ਮੌਤ ਤੋਂ ਬਿਲਕੁਲ ਡਰ ਨਹੀਂ ਲੱਗਦਾ। ਅਸਲ ਵਿਚ ਮੈਂ ਖੁਸ਼ ਹਾਂ ਕਿ ਮੈਂ ਉਥੇ ਤੁਹਾਨੂੰ ਸਭ ਨੂੰ ਮਿਲਾਂਗੀ।

ਮੈ ਯਕੀਨ ਹੈ ਕਿ ਮੇਰੀ ਮਾਂ ਦੇ ਬਹੁਤ ਸਾਰੇ ਹੋਰ ਬੱਚੇ ਹੋਣਗੇ। ਮੈਂ ਨਹੀਂ, ਤਾਂ ਘਟੋ–ਘੱਟ ਉਹ ਜਿਉਂਦੇ ਰਹਿਣਗੇ ਅਤੇ ਉਹ ਵੀ ਲੰਮੀ ਉਮਰ ਤੱਕ। ਡੈਡੀ ਨੇ ਪਹਿਲਾਂ ਇਹ ਗੱਲ ਆਖੀ ਸੀ। ਉਹਨਾਂ ਆਖਿਆ ਸੀ ਕਿ ਇਕ ਸਾਲ ਬੀਤ ਜਾਣ ਮਗਰੋਂ, ਪੈਦਾ ਹੋਣ ਵਾਲੇ ਬੱਚੇ ਮੇਰੇ ਉਸ ਭਰਾ ਵਰਗੇ ਨਹੀਂ ਹੋਣਗੇ ਜਿਹੜਾ ਮਰ ਗਿਆ ਸੀ। ਮੇਰੇ ਭਵਿਖੀ ਭੈਣ ਭਰਾ ਤੰਦਰੁਸਤ ਤੇ ਨੌ–ਬਰ–ਨੌ ਹੋਣਗੇ। ਉਹ ਜਵਾਨ ਹੋਣਗੇ ਤਾਂ ਸੰਸਾਰ ਵਿਚ ਸਭ ਕੁਛ ਠੀਕ ਠਾਕ ਹੋਵੇਗਾ।

ਪਰ ਮੈਂ ਸਿਰਫ ਇਕ ਗੱਲ ਬਾਰੇ ਮੁੜ ਮੁੜ ਕ਼ਿਆਸ ਕਰਦੀ ਰਹਿੰਦੀ ਆਂ। ਮੇਰੇ ਭਰਾਵਾਂ ਤੇ ਮੇਰੀਆਂ ਭੈਣਾਂ ਨਾਲ ਵਿਆਹ ਕੌਣ ਕਰੇਗਾ?

ਹੋ ਸਕਦਾ ਹੈ ਕਿ ਕਿਧਰੇ ਕੋਈ ਟੱਬਰ ਜਿਉਂਦੇ ਬਚ ਗਏ ਹੋਣ। ਅਤੇ ਮੇਰੀ ਆਸ ਹੈ ਕਿ ਉਹਨਾਂ ਦੇ ਵੀ ਬੱਚੇ ਹੋਣਗੇ। ਤੇ ਉਹਨਾਂ ਵਿਚੋਂ ਮੇਰੇ ਭੈਣ ਭਰਾ ਆਪਣੇ ਸਾਥੀ ਚੁਣ ਲੈਣਗੇ ਅਤੇ ਇਕ ਵਾਰ ਫੇਰ ਜ਼ਿੰਦਗੀ ਸ਼ੁਰੂ ਕਰਨਗੇ। ਠੀਕ ਏ ਨਾ?

ਮੇਰਾ ਖਿਆਲ ਏ ਕਿ ਮੇਰੀ ਗੱਲ ਠੀਕ ਏ।

ਉਸ ਜਹਾਨ ਵਿਚ ਤੇਰੇ ਕੋਲ ਆ ਰਹੀ,

ਤੇਰੀ ਸੰਜੋਤ

*(ਇਕ ਮਰਾਠੀ ਕਹਾਣੀ)*

# ਮਨੁੱਖ

## ਨਿਰੰਜਨ ਐਸ. ਘਾਟੇ

ਆਮ ਕਰਕੇ ਜਦੋਂ ਕਿਸੇ ਗਭਰੂ ਦਾ ਕਿਸੇ ਮੁਟਿਆਰ ਨਾਲ ਟਾਕਰਾ ਹੁੰਦਾ ਹੈ ਉਸ ਦੀ ਸਚਮੁੱਚ ਹੀ ਕੋਸ਼ਿਸ਼ ਹੁੰਦੀ ਹੈ ਕਿ ਉਹਨੂੰ ਨਜ਼ਰ ਭਰ ਕੇ ਦੇਖੇ। ਤੇ ਇਹ ਗੱਲ ਹੈ ਵੀ ਬੜੀ ਕੁਦਰਤੀ। ਕਿਸੇ ਹਸੀਨਾ ਵੱਲ ਦੇਖਣਾ, ਆਖਰ, ਕੋਈ ਜੁਰਮ ਤਾਂ ਨਹੀਂ। ਇਹ ਮੁਮਕਿਨ ਹੈ ਕਿ ਕੋਈ ਨੌਜਵਾਨ ਕਿਸੇ ਇਕ ਖਾਸ ਮੁਟਿਆਰ ਵੱਲ ਨਾ ਦੇਖੇ, ਜਾਂ ਕੋਈ ਮੁਟਿਆਰ ਕਿਸੇ ਦੂਜੇ ਗਭਰੂ ਵੱਲ ਦੇਖਣ ਦੀ ਇਛਕ ਹੋ ਸਕਦੀ ਹੈ ਤੇ ਕਿਸੇ ਹੋਰ ਦੀ ਕਾਮਨਾਂ ਇਹ ਹੋ ਸਕਦੀ ਹੈ ਕਿ ਮੁਟਿਆਰ ਹੋਰ ਵੀ ਜਵਾਨ ਹੁੰਦੀ......ਪਰ ਅਸੀਂ ਉਹਨਾਂ ਬੰਦਿਆਂ ਦੀ ਗੱਲ ਨਹੀਂ ਕਰ ਰਹੇ। ਇਥੇ ਅਸੀਂ ਇਕ ਸੁੰਦਰ, ਸਫਲ, ਨੌਜਵਾਨ ਦੀ ਕਹਾਣੀ ਸੁਣਾ ਰਹੇ ਹਾਂ ਜਿਹੜਾ ਸ਼ਬਦ ਦੇ ਹਰ ਸੰਭਵ ਅਰਥ ਵਿਚ ਜਵਾਨ ਸੀ। ਸੋ, ਜਦੋਂ ਉਸ ਨੇ ਉਸ ਮੁਟਿਆਰ ਵੱਲ ਦੇਖਿਆ, ਉਸ ਦੇ ਦਿਲ ਦੀ ਧੜਕਣ ਤੇਜ਼ ਹੋ ਗਈ, ਭਾਵੇਂ ਇਹ ਗੱਲ ਪੂਰੇ ਨਿਸਚੇ ਨਾਲ ਨਹੀਂ ਆਖੀ ਜਾ ਸਕਦੀ ਕਿਉਂਕਿ ਉਹਦੇ ਦਿਲ ਦੀ ਧੜਕਣ ਮਾਪਣ ਲਈ ਨੇੜੇ ਤੇੜੇ ਕੋਈ ਸਟੈਥੋ–ਸਕੋਪ ਨਹੀਂ ਸੀ। ਇਸ ਦੇ ਬਾਵਜੂਦ ਅਸੀਂ ਕਹਿ ਸਕਦੇ ਹਾਂ ਕਿ ਉਸ ਦੇ ਸਾਹਾਂ ਦੀ ਗਤੀ ਤੇਜ਼ ਹੋ ਗਈ ਸੀ। ਉਸ ਦੇ ਮੱਥੇ ਉਤੇ ਪਸੀਨੇ ਦੀਆਂ ਬੂੰਦਾਂ ਆ ਗਈਆਂ ਸਨ ਜੋ ਕਿ ਉਸ ਦੀ ਹਾਲਤ ਦਾ ਇਕ ਸੰਕੇਤ ਸੀ ਅਤੇ ਫੇਰ ਉਹ ਆਪਣੇ ਆਪ ਨਾਲ ਹੀ ਬੁੜਬੁੜਾਇਆ, "ਉਫ! ਮੇਰਾ ਦਿਲ ਧੱਕ ਧੱਕ ਕਰ ਰਿਹਾ ਹੈ, ਮੇਰਾ ਖਿਆਲ ਹੈ ਕਿ ਮੇਰੀ ਬੋਲੋ ਰਾਮ ਵੀ ਹੋ ਸਕਦੀ ਏ। ਐਸੀ ਗੱਲ ਤਾਂ ਨਹੀਂ ਕਿ ਅਜ ਤੱਕ ਮੈਂ ਕੋਈ ਰੂਪਵਤੀ ਦੇਖੀ ਹੀ ਨਾ ਹੋਵੇ ਪਰ ਇਸ ਕਿਸਮ ਦੇ 'ਸ਼ਾਹਕਾਰ' ਦੇ ਪਹਿਲਾਂ ਕਦੇ ਦਰਸ਼ਨ ਨਹੀਂ ਹੋਏ।"

ਪਿਆਰ ਆਦਮੀ ਨੂੰ ਦੀਵਾਨਾ ਬਣਾ ਦੇਂਦਾ ਹੈ।' ਇਹ ਪੱਥਰ ਉਤੇ ਲਕੀਰ ਵਰਗੀ ਸਚਾਈ ਹੈ ਜਿਹੜੀ ਓਨੀ ਹੀ ਪੁਰਾਣੀ ਹੈ ਜਿੰਨੀ ਮਨੁੱਖੀ ਨਸਲਾਂ ਉਸ ਦੀ ਦੀਵਾਨਿਆਂ ਵਾਲੀ ਹਾਲਤ ਦੇਖ ਕੇ, ਉਹਦੇ ਮਿਤਰਾਂ ਨੂੰ ਉਹਦੇ ਬਾਰੇ ਕੁਝ ਸ਼ਕ ਹੋ ਗਿਆ ਸੀ, ਪਰ ਜਦੋਂ ਉਹਨਾਂ ਨੇ ਮੁਟਿਆਰ ਨੂੰ ਆਪਣੀ ਅੱਖੀਂ ਦੇਖਿਆ ਤਾਂ ਉਹਨਾਂ ਨੂੰ ਸਮਝ ਆਈ ਕਿ ਉਹਨਾਂ ਦਾ ਦੋਸਤ ਏਡੀ ਕਾਹਲੀ ਵਿਚ ਉਹਦਾ ਦਾਅਵੇਦਾਰ ਕਿਉਂ ਬਣ ਗਿਆ ਸੀ। ਇਹ ਹੁਣ ਉਸ ਦਾ ਹੀ ਅਧਿਕਾਰ ਸੀ ਕਿ ਉਹਦਾ ਦਿੱਲ ਜਿੱਤਦਾ। ਜੇ ਉਹ ਉਸ ਨੂੰ ਠੁਕਰਾ ਦੇਂਦੀ, ਉਹ ਉਹਦਾ ਖਿਆਲ ਛੱਡ ਦੇਂਦਾ ਤੇ ਕਿਸੇ ਹੋਰ ਨਾਲ ਦਿਲ ਲਾ ਲੈਂਦਾ। ਸਿਰਫ ਉਸ ਹਾਲਤ ਵਿਚ ਹੀ ਉਹਦੇ ਦੋਸਤਾਂ ਨੂੰ ਅਪਣੀ ਕਿਸਮਤ ਅਜ਼ਮਾਉਣ ਦਾ ਮੌਕਾ ਮਿਲ ਸਕਦਾ ਸੀ। ਬੇਸ਼ਕ, ਉਹਨਾਂ ਵਿਚੋਂ ਜਿਸ ਕਿਸੇ ਨੂੰ ਵੀ ਉਹ ਮਿਲ ਜਾਂਦੀ, ਓਹੋ ਹੀ ਬਹੁਤ ਖੁਸ਼ ਹੁੰਦਾ।

ਅਸਲ ਵਿਚ ਇਹ ਖਿਆਲ ਉਸ ਨੂੰ ਬਹੁਤ ਪਹਿਲਾਂ ਅਹੁੜ ਜਾਣਾ ਚਾਹੀਦਾ ਸੀ। ਪਰ

ਅਕਲ ਹਮੇਸ਼ਾ ਪਛੜ ਕੇ ਆਉਂਦੀ ਹੈ। ਉਸ ਨੂੰ ਪੂਰੀ ਤਰ੍ਹਾਂ ਪੁਛ–ਪੜਤਾਲ ਕਰਨੀ ਚਾਹੀਦੀ ਸੀ। ਇੱਕੀਵੀਂ ਸਦੀ ਦੀਆਂ ਆਧੁਨਿਕ ਕੁੜੀਆਂ ਨਾ ਸਿਰ ਵਿਚ ਸੰਧੂਰ ਪਾਉਂਦੀਆਂ ਹਨ ਨਾ ਗਲੇ ਵਿਚ ਮੰਗਲਸੂਤਰ, ਜੋ ਕਿ ਵਿਆਹੇ ਹੋਣ ਦੀ ਨਿਸ਼ਾਨੀ ਹੈ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹਨਾਂ ਨੇ ਆਪਦੇ ਖਾਵੰਦਾਂ ਨੂੰ ਵੀ ਵੱਟੇ–ਖਾਤੇ ਪਾ ਛੱਡਿਆ ਹੈ। ਅਸਲ ਗੱਲ ਤਾਂ ਇਹ ਹੈ ਕਿ ਬਹੁਤੀਆਂ ਮੁਟਿਆਰਾਂ ਇਕ ਤੋਂ ਵਧ ਵਾਰ ਵਿਆਹ ਕਰਾਉਂਦੀਆਂ ਹਨ। ਭਾਰਤ ਵਰਸ਼ ਦੀ ਧਰਤੀ ਤੋਂ ਉਹਨਾਂ ਨੇ 'ਖਾਵੰਦ' ਨਾਂ ਦੇ ਕਬੀਲੇ ਉੱਤੇ ਲਕੀਰ ਨਹੀਂ ਫੇਰ ਦਿੱਤੀ ਹੋਈ। ਪਿਆਰ ਅੰਨ੍ਹਾ ਹੁੰਦਾ ਹੈ; ਸਿਰਫ ਏਨੀ ਗੱਲ ਹੀ ਨਹੀਂ, ਇਹ ਪਿਆਰ ਕਰਨ ਵਾਲੇ ਆਦਮੀ ਨੂੰ ਵੀ ਅੰਨ੍ਹਾ ਬਣਾ ਦੇਂਦਾ ਹੈ, ਤੇ ਇਸ ਕਰਕੇ ਉਹ ਅੰਨ੍ਹਾ ਸੀ ਵੀ। ਉਸ ਨੇ ਮੁਟਿਆਰ ਨੂੰ ਤਾਂ ਦੇਖਿਆ ਸੀ ਪਰ ਉਸ ਦੇ ਖਾਵੰਦ ਨੂੰ ਨਹੀਂ ਸੀ ਦੇਖਿਆ ਵਰਨਾ ਉਹ ਏਨੀ ਸੌਖੀ ਤਰ੍ਹਾਂ, ਉਸ ਨੂੰ ਆਪਣਾ ਦਿਲ ਨਾ ਦੇ ਬਹਿੰਦਾ। ਜਦੋਂ ਉਸ ਨੇ ਮੁਟਿਆਰ ਨੂੰ ਉਹਦੇ ਨਾਲ ਦੇਖਿਆ ਸੀ, ਉਦੋਂ ਜੋ ਕੁਝ ਮਹਿਸੂਸ ਕੀਤਾ ਸੀ ਉਹ ਬਿਆਨ ਤੋਂ ਬਾਹਰ ਹੈ। ਜਦੋਂ ਕੋਈ ਸਾਧਾਰਨ ਆਦਮੀ ਕਿਸੇ ਨੂੰ ਮੁਹੱਬਤ ਕਰਨ ਲਗਦਾ ਹੈ ਅਤੇ ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਉਹਦੇ ਸੁਪਨਿਆਂ ਦੀ ਮਲਿਕਾ ਪਹਿਲਾਂ ਹੀ ਕਿਸੇ ਦੀ ਬੀਵੀ ਬਣ ਚੁੱਕੀ ਹੈ ਤਾਂ ਕੀ ਹੁੰਦਾ ਹੈ? ਓਹੋ ਕੁਝ ਉਸ ਨਾਲ ਵੀ ਹੋਇਆ।

ਆਪਣੇ ਟੁੱਟੇ ਦਿਲ ਨੂੰ ਸੰਭਾਲਣ ਵਿਚ ਉਹਨੂੰ ਕਾਫੀ ਵਕਤ ਲੱਗ ਗਿਆ। ਦਿਲ ਦੇ ਜ਼ਖ਼ਮਾਂ ਨੂੰ ਭਰਦਿਆਂ ਬੜਾ ਚਿਰ ਲਗਦਾ ਹੈ ਪਰ ਕੋਸ਼ਿਸ਼ ਕਰਕੇ ਇਹਨਾਂ ਨੂੰ ਲੁਕਾਇਆ ਜ਼ਰੂਰ ਜਾ ਸਕਦਾ ਹੈ। ਉਸ ਨੇ ਆਪਣੇ ਜ਼ਖ਼ਮ ਲੁਕਾਉਣ ਦੀ ਕੋਸ਼ਿਸ਼ ਕੀਤੀ। ਉਸ ਦੀ ਹੁਣ ਵਾਲੀ ਦੋਸਤ ਦਾ ਫਰਕ ਵੱਲ ਧਿਆਨ ਨਹੀਂ ਸੀ ਗਿਆ ਕਿਉਂਕਿ ਉਹ ਕੰਪਿਊਟਰ ਦਾ ਮਾਹਿਰ ਸੀ ਅਤੇ ਜਦੋਂ ਉਹ ਕੰਪਿਊਟਰ ਦੇ ਪ੍ਰੋਗਰਾਮਾਂ ਦੇ ਮਸਲਿਆਂ ਵਿੱਚ ਖਚਤ ਹੋਇਆ ਹੁੰਦਾ, ਉਹ ਗੁਆਚਾ ਹੋਇਆ ਲੱਗਦਾ ਸੀ। ਇਸ ਦੀ ਹਾਲਤ ਵਿੱਚ ਅਜਿਹੇ ਮੌਕੇ ਅਕਸਰ ਆਉਂਦੇ ਰਹਿੰਦੇ ਸਨ। ਕਈ ਵਾਰੀ ਅਸੀਂ ਸਹਿਜ ਨਾਲ ਕੁਝ ਗੱਲਾਂ ਦਾ ਕਿਆਸ ਕਰ ਲੈਂਦੇ ਹਾਂ। ਉਹਦੀ ਦੋਸਤ ਦਾ ਖਿਆਲ ਸੀ ਕਿ ਉਹ ਆਪਣੇ ਪੇਸ਼ੇ ਦੇ ਝਮੇਲਿਆਂ ਵਿਚ ਗਰਕਿਆ ਹੋਇਆ ਹੈ ਅਤੇ ਆਪਣੀ ਦੋਸਤ ਦੇ ਵਿਹਾਰ ਵਿੱਚ ਆਈ ਤਬਦੀਲੀ ਬਾਰੇ, ਹਾਲ ਵਿੱਚ ਹੀ ਆਪਣੇ ਦਿਲ ਦੇ ਟੁਟ ਜਾਣ ਕਾਰਨ, ਕੋਈ ਬਹੁਤਾ ਚਿੰਤਾਵਾਨ ਨਹੀਂ ਹੋ ਸਕਦਾ।

ਉਹ ਕੰਪਿਊਟਰ ਮਾਹਿਰ ਸੀ। ਇਸ ਨਾਲ ਕੁਝ ਗੱਲਾਂ ਬਾਰੇ ਜਾਣਕਾਰੀ ਹਸਿਲ ਕਰਨਾ ਉਹਦੇ ਲਈ ਵਧੇਰੇ ਸੌਖਾ ਸੀ। ਕਈ ਦਿਨ ਉਸ ਨੇ ਆਪਣੇ ਸਾਧਨਾਂ ਦੀ ਵਰਤੋਂ ਕਰਨ ਦੀ ਇੱਛਾ ਨੂੰ ਦਬਾਈ ਰਖਿਆ। ਪਰ ਇਕ ਦਿਨ ਉਸ ਨੇ ਉਸ ਨੂੰ ਆਪਣੇ ਬਗੀਚੇ ਵਿੱਚ ਕੰਮ ਕਰਦੀ ਨੂੰ ਦੇਖ ਲਿਆ ਅਤੇ ਇਕ ਵਾਰੀ ਫੇਰ ਆਪਣਾ ਦਿਲ ਉਹਨੂੰ ਦੇ ਬੈਠਾ। ਉਹਦੀ ਥਾਂ ਕੋਈ ਵੀ ਹੁੰਦਾ ਉਹਦੇ ਨਾਲ ਇਹ ਕੁਝ ਵਾਪਰ ਸਕਦਾ ਸੀ। ਉਸਨੇ ਲਾਲ ਰੰਗ ਦੀ ਸ਼ੋਖ ਕਮੀਜ਼ ਅਤੇ ਚਿੱਟੀ ਨਿੱਕਰ ਪਾਈ ਹੋਈ ਸੀ। ਕਮੀਜ਼ ਦਾ ਸਾਮ੍ਹਣਾ ਬਟਨ ਖੁਲ੍ਹਾ ਸੀ। ਉਹਦੀ ਗਲ੍ਹ ਉਤੇ ਮਿੱਟੀ ਦਾ ਛੋਟਾ ਜਿਹਾ ਦਾਗ਼ ਸੀ। ਸ਼ਾਇਦ ਇਹ ਉਦੋਂ ਲੱਗ ਗਿਆ ਸੀ ਜਦ ਉਸ ਨੇ ਆਪਣੇ ਮੂੰਹ ਉਤੇ ਡਿਗਦੇ ਵਾਲ ਹੱਥ ਨਾਲ ਪਿਛਾਂਹ ਸੁੱਟੇ ਸਨ। ਚਿੱਟੀ ਨਿਕਰ ਵਿਚ ਉਹਦੇ ਸੁਡੌਲ ਪੱਟ ਫਸੇ ਪਏ ਸਨ ਅਤੇ ਇਹ ਦੱਸ ਸਕਣਾ ਬੜਾ ਮੁਸ਼ਕਲ ਸੀ ਕਿ ਦੋਹਾਂ ਵਿਚੋ ਗੋਰੀ ਚਿੱਟੀ ਚੀਜ਼ ਕਿਹੜੀ ਹੈ, ਉਹਦੀ ਚਮੜੀ ਜਾਂ ਨਿੱਕਰ। ਉਹ ਬਗੀਚੇ ਦੀ ਵਾੜ ਦੇ ਦੂਜੇ ਪਾਸੇ ਖੜਾ ਉਸ ਨੂੰ ਇਕ ਟਿਕ ਟਿਕੀ ਲਾ ਕੇ ਦੇਖੀ ਜਾ ਰਿਹਾ ਸੀ। ਤਾਹੀਓਂ ਉਹਦੇ ਖਾਵੰਦ ਨੇ ਇਕ

ਪਲਾਸਟਿਕ ਦਾ ਪੈਕਟ ਉਸਨੂੰ ਵੜਾਇਆ। ਵਾੜ ਦੇ ਦੂਜੇ ਪਾਸੇ ਖਲੋਤਿਆਂ ਇਹ ਸਭ ਕੁਝ ਦੇਖ ਕੇ ਉਹ ਹੇਠਾਂ ਧਰਤੀ ਉਤੇ ਉਤਰ ਆਇਆ। ਅਤੇ ਇਸ ਤੋਂ ਮਗਰੋਂ "ਧਰਤੀ ਉਤੇ ਉਤਰਨ" ਵਾਲੀਆਂ ਅਜਿਹੀਆਂ ਸਿਲਸਲੇਵਾਰ ਘਟਨਾਵਾਂ ਵਾਪਰੀਆਂ। ਉਸ ਨੇ ਫੈਸਲਾ ਕੀਤਾ ਕਿ ਉਹ ਆਪਣੇ ਕੰਪਿਊਟਰ ਕੋਲੋਂ ਕੁਝ ਸਹਾਇਤਾ ਲਵੇਗਾ। ਉਸ ਨੇ ਹਾਊਸਿੰਗ ਬੋਰਡ ਦੇ ਕੰਪਿਊਟਰ ਤੱਕ ਪਹੁੰਚ ਪ੍ਰਾਪਤ ਕਰ ਲਈ। ਉਹ ਜੰਗਲੇ ਦੇ ਬਸ ਪਾਰ ਰਹਿ ਰਹੀ ਸੀ, ਇਸ ਕਰਕੇ ਉਹਨੂੰ ਉਹਦਾ ਨਾਮ, ਘਰ ਦਾ ਨੰਬਰ ਤੇ ਹੋਰ ਜ਼ਾਤੀ ਵੇਰਵਿਆਂ ਦੀ ਜਾਣਕਾਰੀ ਸੀ। ਉਸ ਨੂੰ ਉਹਦਾ ਡਾਕ ਦਾ ਪਤਾ ਵੀ ਮਲੂਮ ਸੀ, ਇਸ ਕਰਕੇ ਉਹਦੇ ਵਾਸਤੇ ਇਹ ਪਤਾ ਲਾਉਣਾ ਔਖਾ ਨਹੀਂ ਸੀ ਕਿ ਉਹ ਕੰਮ ਕਿਥੇ ਕਰਦੀ ਸੀ।

ਪਰ ਉਸ ਦੀਆਂ ਕੋਸ਼ਿਸ਼ਾਂ ਅਸਲੋਂ ਸਫਲ ਨਾ ਹੋਈਆਂ। ਆਪਣੀਆਂ ਕੋਸ਼ਿਸ਼ਾਂ ਦੀ ਨਾਕਾਮੀ ਤੋਂ ਇਨਕਾਰੀ ਹੋਣ ਲਈ ਅਤੇ ਇਸ ਨੂੰ ਜਾਣਕਾਰੀ ਖੋਜਣ–ਲੱਭਣ ਦਾ ਪਹਿਲਾ ਦੌਰ ਆਖਣ ਲਈ ਕਿਸੇ ਬਹੁਤੇ ਵਿਵੇਕ ਦੀ ਲੋੜ ਨਹੀਂ।

ਉਸ ਸ਼ਾਮ, ਕੁਝ ਅਸਾਧਾਰਨ ਘਟਨਾ ਵਾਪਰ ਗਈ। ਅਸਲ ਵਿੱਚ ਉਸ ਨੇ ਵਿਉਂਤ ਹੀ ਇਹ ਬਣਾਈ ਸੀ ਕਿ ਘਟਨਾਵਾਂ ਇਸੇ ਤਰਾਂ, ਵਾਪਰਨ। ਉਸ ਨੇ ਘਟਨਾ ਦਾ ਤਸੱਵਰ ਕਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਖੁਦ ਇਕ ਕੰਪਿਊਟਰ ਮਾਹਿਰ ਹੋਣ ਦੇ ਨਾਤੇ, ਉਹ ਤਸੱਵਰ ਕਰਨ ਦੀ ਵਿਧੀ ਦੀਆਂ ਸੀਮਾਵਾਂ ਦਾ ਜਾਣੂ ਸੀ। ਇਹ ਅਨੁਮਾਨ ਲਾ ਸਕਣਾ ਸੌਖਾ ਹੈ ਕਿ ਝੱਖੜ, ਹਨੇਰੀ, ਤੂਫਾਨ ਜਾਂ ਮੀਂਹ ਵਾਲੇ ਦਿਨ ਇਕ ਹਵਾਈ ਜਹਾਜ਼ ਕਿਵੇਂ ਗਤੀ ਫੜੇਗਾ। ਇਹ ਕਲਪਨਾ ਕਰਨਾ ਸੌਖਾ ਹੈ ਕਿ ਸਮੁੰਦਰੀ ਜਹਾਜ਼ ਨੂੰ ਲੱਗੀ ਅੱਗ 'ਤੇ ਕਿਵੇਂ ਕਾਬੂ ਪਾਇਆ ਜਾਏ ਤੇ ਤਬਾਹੀ ਤੋਂ ਬਚਣ ਦੇ ਉਪਾਅ ਸੋਚੇ ਜਾ ਸਕਣ। ਕੰਪਿਊਟਰ ਉਹਨੂੰ ਇਹ ਵੀ ਦੱਸ ਸਕਦਾ ਸੀ ਕਿ ਦੂਜੀਆਂ ਧਰਤੀਆਂ ਨੂੰ ਰਹਿਣ ਯੋਗ ਕਿਵੇਂ ਬਣਾਇਆ ਜਾ ਸਕਦਾ ਹੈ। ਸਿਰਫ ਏਨੀ ਗੱਲ ਹੀ ਨਹੀਂ, ਉਸ ਨੇ ਅਸਲ ਵਿੱਚ ਦੂਜੀਆਂ ਧਰਤੀਆਂ ਉਤੇ ਕੁਝ ਰਾਕਟ ਉਤਾਰਨ ਵਿੱਚ ਆਪਣੇ ਕੰਪਿਊਟਰ ਨਾਲ ਮਦਦ ਵੀ ਕੀਤੀ ਸੀ, ਪਰ ਉਹ ਇਹ ਨਹੀਂ ਸੀ ਦੱਸ ਸਕਦਾ ਕਿ ਜੇ ਆਪਣੇ ਬਗੀਚੇ ਵਿਚ ਆਪਣੇ ਭਤੀਜੇ ਨਾਲ ਖੇਡਦਿਆਂ ਉਹਦਾ ਗੇਂਦ 'ਸਬੱਬ ਨਾਲ' ਉਸ ਦੀ ਗੁਆਂਢਣ ਦੇ ਬਗੀਚੇ ਵਿਚ ਜਾ ਡਿਗੇ ਤਾਂ ਕੀ ਹੋਵੇਗਾ। ਹੋ ਸਕਦਾ ਹੈ ਉਹ ਵਧੇਰੇ ਦੋਸਤਾਨਾ ਰੁਖ ਅਪਣਾ ਲਵੇ ਜਾਂ ਹੋ ਸਕਦਾ ਹੈ ਉਹ ਲਟਾਕਾ ਹੀ ਛੁਡਾ ਲਵੇ। ਦੋਵੇਂ ਸੰਭਾਵਨਾਵਾਂ ਇਕੋ ਜਿਹੀਆਂ ਪੱਕੀਆਂ ਸਨ। ਕੰਪਿਊਟਰ ਮਨੁੱਖੀ ਵਿਹਾਰ ਸਬੰਧੀ ਭਵਿਖਬਾਣੀ ਕਰਨ ਬਾਰੇ ਬਹੁਤਾ ਕੁਝ ਨਹੀਂ ਜਾਣਦਾ ਸੀ।

ਇਸ ਪਿਛੋਕੜ ਵਿਚੋਂ ਜਦੋਂ ਉਹ ਸ਼ਾਮ ਵੇਲੇ ਆਪਣੇ ਕੰਮ ਤੋਂ ਮੁੜਿਆ ਤਾਂ ਉਸ ਦੇਖਿਆ, ਉਹ ਬੜੇ ਪਿਆਰ ਨਾਲ ਉਹਨੂੰ ਵੇਖ ਕੇ ਮੁਸਕਰਾ ਰਹੀ ਸੀ। ਏਨਾ ਹੀ ਨਹੀਂ, ਉਹ ਪੌੜੀਆਂ ਉਤਰ ਕੇ ਵਾੜ ਦੇ ਨੇੜੇ ਆ ਗਈ ਸੀ। ਇੱਚਰ ਨੂੰ, ਉਹਦੇ ਮਕਾਨ ਦਾ ਆਟੋਮੈਟਿਕ ਦਰਵਾਜ਼ਾ ਆਪਣੇ ਆਪ ਖੁਲ੍ਹ ਗਿਆ ਤੇ ਉਹਦੀ ਕਾਰ ਵਿਹੜੇ ਵਿਚ ਦਾਖਲ ਹੋ ਗਈ। ਉਸ ਦੇ ਰੋਬੋਟ ਨੇ ਉਹਨੂੰ ਉਥੇ ਉਤਾਰਿਆ ਤੇ ਕਾਰ ਨੂੰ ਗਰਾਜ ਵਿਚ ਪਾਰਕ ਕਰਨ ਚਲਾ ਗਿਆ। ਉਹ ਬੁਧੂਆਂ ਵਾਗਂ ਮੂੰਹ ਟੱਡੀ ਉਹਦੇ ਵੱਲ ਝਾਕਦਾ ਰਿਹਾ। ਉਹ ਵਾੜ ਦੇ ਨੇੜੇ ਆ ਗਈ।

"ਤੁਸੀਂ ਅੱਜ ਸਾਡੇ ਨਾਲ ਚਾਹ ਪੀਣ ਦੀ ਕਿਰਪਾ ਕਰੋਗੇ?" ਉਸ ਨੇ ਆਖਿਆ। ਉਹ ਅਵਾਕ ਰਹਿ ਗਿਆ ਸੀ। ਉਹ ਗੂੰਗਾ ਨਹੀਂ ਸੀ। ਅਸਲ ਵਿਚ ਉਹ ਆਪਣੇ ਮਿਤਰਾਂ ਵਿਚ ਮਖੌਲੀਆ ਤੇ ਹਾਜ਼ਰ ਜਵਾਬ ਕਰਕੇ ਪ੍ਰਸਿੱਧ ਸੀ, ਪਰ ਉਸ ਦਿਨ ਚਾਹ ਦੇ ਮਾਮੂਲੀ ਸੱਦੇ ਦਾ ਕੋਈ ਜਵਾਬ ਨਹੀਂ ਸੀ ਦੇ ਸਕਿਆ।

" ਚਾਹ ਨਹੀਂ ਤਾਂ ਕੁਝ ਹੋਰ ਸਹੀ, ਕਾਫੀ, ਠੰਡਾ ਜਾਂ ਜੋ ਪਸੰਦ ਹੋਵੇ। ਕਿਰਪਾ ਕਰਕੇ ਆਓ ਨਾ।"

ਉਹ ਨਹੀਂ ਜਾਣਦਾ ਕਿ ਉਹ ਕਿਵੇਂ ਉਹਦੇ ਘਰ ਚਲਾ ਗਿਆ ਸੀ, ਜਿਵੇਂ ਜਾਦੂ ਨਾਲ ਕੀਲਿਆ ਗਿਆ ਹੋਵੇ। ਉਹ ਉਸ ਨੂੰ ਅੰਦਰ ਲੈ ਗਈ। ਉਹ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਘਰ ਦੇ ਕੰਮ–ਕਾਜ ਵਿਚ ਉਹਦੀ ਸਹਾਇਤਾ ਕਰਨ ਵਾਲਾ ਉਥੇ ਕੋਈ ਰੋਬੋਟ ਨਹੀਂ ਸੀ। ਉਸ ਦੀ ਹੈਰਾਨੀ ਦੇ ਦੋ ਕਾਰਨ ਸਨ। ਪਹਿਲਾ ਇਹ ਕਿ ਹਾਊਸਿੰਗ ਬੋਰਡ ਦੇ ਸਾਰੇ ਨਿਵਾਸੀ ਚੰਗੀਆਂ ਆਮਦਨਾਂ ਵਾਲੇ ਸਨ ਅਤੇ ਸੌਖਿਆਂ ਹੀ ਰੋਬੋਟ ਰੱਖ ਸਕਦੇ ਸਨ। ਦੂਜਾ ਇਹ ਕਿ ਉਹ ਭਾਰਤ ਦੀ ਰੋਬੋਟ ਬਣਾਉਣ ਵਾਲੀ ਸਭ ਤੋਂ ਪਹਿਲੀ ਸੰਸਥਾ, ਭਾਰਤ ਰੋਬੋਟ ਪ੍ਰੋਡਕਸ਼ਨਜ਼ ਦੇ ਇੰਜੀਨੀਅਰੀ ਵਿਭਾਗ ਵਿਚ ਇਕ ਪ੍ਰਮੁਖ ਅਫਸਰ ਦੀ ਪਦਵੀ ਉਤੇ ਕੰਮ ਕਰਦੀ ਸੀ। ਇਸ ਕਾਰਨ, ਉਹ ਉਸ ਨੂੰ ਖੁਦ ਘਰ ਵਿਚ ਕੰਮ ਕਰਦਿਆਂ ਦੇਖ ਕੇ ਹੈਰਾਨ ਰਹਿ ਗਿਆ ਸੀ। ਇਕ ਤਰੀਕੇ ਨਾਲ ਇਸ ਗੱਲ ਦਾ ਉਹਨੂੰ ਫਾਇਦਾ ਹੋਇਆ ਸੀ। ਇੰਜ ਨਾ ਹੁੰਦਾ ਤਾਂ ਉਹ ਉਸ ਨੂੰ ਬਗੀਚੇ ਵਿਚ ਕੰਮ ਕਰਦਿਆਂ ਕਿਵੇਂ ਦੇਖ ਸਕਦਾ ਸੀ।

ਉਹ ਇਕ ਟ੍ਰੇ ਵਿਚ ਦੋ ਠੰਡੇ ਲੈ ਕੇ ਆਈ। ਉਸ ਦਾ ਖਾਵੰਦ ਬਾਹਰ ਨਹੀਂ ਆਇਆ ਸੀ। ਹੋ ਸਕਦਾ ਹੈ, ਉਹ ਆਪਣੇ ਕੰਮ ਵਿਚ ਰੁੱਝਾ ਹੋਇਆ ਹੋਵੇ। ਉਸ ਨੇ ਠੰਡਾ ਚੁਕਿਆ ਤੇ ਇਕ ਘੁਟ ਭਰਿਆ।

"ਜੇ ਤੁਸੀਂ ਮੈਨੂੰ ਪੁੱਛ ਲੈਂਦੇ, ਮੈਂ ਸਾਰੀ ਜਾਣਕਾਰੀ ਆਪ ਤੁਹਾਨੂੰ ਦੇ ਦੇਂਦੀ", ਉਸ ਨੇ ਠਾਹ ਸੋਟਾ ਮਾਰਦਿਆਂ ਆਖਿਆ, ਜਿਸ ਨਾਲ ਠੰਡੇ ਦਾ ਘੁਟ ਤਕਰੀਬਨ ਉਹਦੇ ਸੰਘੇ ਵਿਚ ਹੀ ਅਟਕ ਗਿਆ।

"ਪਰ, ਮੈਡਮ.......", ਉਹ ਕਿਸੇ ਤਰ੍ਹਾਂ ਬੋਲਿਆ।

"ਪਰ ਮੈਡਮ, ਕੀ? ਤੁਸੀਂ ਆਪ ਕੰਪਿਊਟਰ ਮਾਹਿਰ ਜੇ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ। ਮੈਂ ਰੋਬੋਟ ਪ੍ਰੋਡਕਸ਼ਨਜ਼ ਦੇ ਕੰਮ ਕਰਦੀ ਆਂ, ਇਸ ਲਈ ਅਸੀਂ ਉਹਨਾਂ ਉਤੇ ਨਿਗਾਹ ਰੱਖਣ ਵੱਲ ਪੂਰਾ ਧਿਆਨ ਦੇਂਦੇ ਆਂ ਜਿਹੜੇ ਸਾਡੀ ਬਾਬਤ ਜਾਣਨਾਂ ਚਾਹੁੰਦੇ ਹੋਣ। ਮੈਂ ਅਜਿਹੇ ਕੰਪਿਊਟਰ ਪ੍ਰੋਗਰਾਮ ਆਪ ਤਿਆਰ ਕੀਤੇ ਹੋਏ ਨੇ। ਤੁਸੀਂ ਆਪਣੇ ਆਪ ਨੂੰ ਕੰਪਿਊਟਰ ਮਾਹਿਰ ਕਹਿੰਦੇ ਜੇ ਪਰ ਤੁਹਾਡੇ ਬਾਰੇ ਕੁੱਲ ਜਾਣਕਾਰੀ ਪ੍ਰਾਪਤ ਕਰ ਲੈਣਾ ਸਾਡੇ ਲਈ ਬਹੁਤ ਮੁਸ਼ਕਿਲ ਨਹੀਂ। ਚੰਗਾ ਹੈ ਜੇ ਤੁਸੀਂ ਵਧੇਰੇ ਸਾਵਧਾਨੀ ਤੋਂ ਕੰਮ ਲਓ ਕਿਉਂਕਿ ਤੁਹਾਡਾ ਜੀਵਨ–ਵੇਰਵਾ ਨਿਰਸੰਦੇਹ ਬਹੁਤ ਪ੍ਰਭਾਵਸ਼ਾਲੀ ਹੈ",ਉਹ ਚੁਸਤ ਹਾਸੀ ਹਸ ਰਹੀ ਸੀ ਤੇ ਬੋਲੀ ਜਾ ਰਹੀ ਸੀ।

"ਸ਼ੁਕਰੀਆ," ਉਹ ਬੜੀ ਮੁਸ਼ਕਲ ਨਾਲ ਆਖ ਸਕਿਆ।

"ਤੁਸੀ ਠੰਡਾ ਮੁਕਾਇਆ ਨਹੀਂ ਅਜੇ," ਉਸ ਨੇ ਅਖਿਆ।

ਉਸ ਨੇ ਇਕ ਵੱਡਾ ਸਾਰਾ ਘੁਟ ਭਰਿਆ ਅਤੇ ਇਕੋ ਸਾਹੇ ਮੁਕਾ ਦਿੱਤਾ," ਖੈਰ, ਮੇਰੇ ਇਰਾਦਿਆਂ ਵਿਚ ਕੋਈ ਬਦ–ਦਿਆਨਤੀ ਨਹੀਂ ਸੀ, ਏਨਾ ਮੈਂ ਯਕੀਨ ਦੁਆ ਸਕਦਾ ਹਾਂ। ਸਿਰਫ ਆਪਣੇ ਗੁਆਂਢ ਨੂੰ ਜਾਣਨ ਦੀ ਉਤਸਕਤਾ ਸੀ, ਬਸ।" ਉਸ ਨੇ ਗਲਾਸ ਰਖਦਿਆਂ ਆਖਿਆ।

" ਮੈਨੂੰ ਤੁਹਾਡੇ ਇਰਾਦੇ ਉਤੇ ਕਦੇ ਵੀ ਸ਼ੱਕ ਨਹੀਂ ਹੋਇਆ। ਆਪਦੇ ਆਂਢ–ਗੁਆਂਢ ਬਾਰੇ ਜਾਣਨ ਦੀ ਇੱਛਾ ਸੁਭਾਵਿਕ ਗੱਲ ਹੈ, ਇਸ ਕਰਕੇ ਤਾਂ ਮੈਂ ਤੁਹਾਡੇ ਨਾਲ ਸਿੱਧੀ ਗੱਲ ਕਰ ਲੈਣੀ ਸੀ। ਮੈਂ ਤੁਹਾਡੇ ਵਲ ਆਪ ਆਉਣ ਬਾਰੇ ਸੋਚ ਰਹੀ ਸਾਂ ਪਰ, ਜਦੋਂ ਮੈਨੂੰ ਪਤਾ ਲੱਗਾ

ਕਿ ਤੁਸੀਂ ਕੰਪਿਊਟਰ ਦੇ ਸਿਮ੍ਰਿਤੀ ਬੈਂਕ ਤੋਂ ਮੇਰੇ ਬਾਰੇ ਜਾਣਕਾਰੀ ਇਕੱਠੀ ਕਰਨ ਦੀ ਕੋਸ਼ਿਸ਼ ਕਰ ਰਹੇ ਜੇ, ਮੈਂ ਸੋਚਿਆ ਅਜੇ ਰੁਕ ਜਾਵਾਂ। ਨਾਲ ਲਗਦੀ ਗੱਲ, ਸਾਡੀ ਕੰਪਨੀ ਸੱਜਰਾ ਮਾਡਲ ਕ.ਰ.ਈ–1000 ਹਾਸਿਲ ਕਰ ਰਹੀ ਏ। ਇਸ ਉਤੇ ਕੰਮ ਕਰਨਾ ਪਸੰਦ ਕਰੋਗੇ?"

ਉਸ ਦੀ ਪੇਸ਼ਕਸ਼ ਨਾਲ ਉਹਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਕ.ਰ.ਈ–1000 ਸਰਵੋਤਮ ਕੰਪਿਊਟਰ ਸੀ। ਇਹ ਬਣਾਉਟੀ ਸਿਆਣਪ ਦਾ ਗੈਰ–ਮਾਮੂਲੀ ਵਧੀਆਂ ਮਾਡਲ ਸੀ। ਅਜਿਹੇ ਕੰਪਿਊਟਰ ਉਤੇ ਕੰਮ ਕਰਨਾ ਇਸ ਖੇਤਰ ਦੇ ਕਿਸੇ ਵੀ ਪ੍ਰਮੁਖ ਵਿਅਕਤੀ ਲਈ ਸਪੁਨਾ ਸਾਕਾਰ ਹੋਣ ਵਾਲੀ ਗੱਲ ਸੀ। ਉਹਦੇ ਵਾਸਤੇ ਵੀ ਇਹ ਬਹੁਤ ਵੱਡੀ ਪੇਸ਼ਕਸ਼ ਸੀ। ਸਾਰੇ ਬ੍ਰਹਿਮੰਡ ਵਿਚ ਸਿਰਫ ਦਸ ਜਾਂ ਪੰਦਰਾਂ ਅਜਿਹੇ ਸੁਪਰ ਕੰਪਿਊਟਰ ਸਨ। ਇਸ ਧਰਤੀ ਉਤੇ ਕੇਵਲ ਤਿੰਨ ਸਨ, ਇਸ ਕਰਕੇ ਜਿਸ ਸਰਸਰੀ ਅੰਦਾਜ਼ ਨਾਲ ਉਹਨੇ ਸੁਆਲ ਕੀਤਾ ਸੀ ਉਸ ਤੋਂ ਉਹ ਹੱਕਾ–ਬੱਕਾ ਰਹਿ ਗਿਆ ਸੀ। ਉਹ ਮੂੰਹ ਖੋਲ ਕੇ ਹੈਰਾਨ ਹੋਇਆ ਬੈਠਾ ਸੀ ਅਤੇ ਉਹਦੇ ਵੱਲ ਝਾਕੀ ਜਾ ਰਿਹਾ ਸੀ।

"ਮੇਰੇ ਵੱਲ ਇਸ ਤਰ੍ਹਾਂ ਕਿਉਂ ਦੇਖ ਰਹੇ ਜੇ? ਜੇ ਤੁਹਾਨੂੰ ਖਿਆਲ ਚੰਗਾ ਨਹੀਂ ਲੱਗਾ ਤਾਂ ਇਸ ਨੂੰ ਭੁਲ ਜਾਓ। ਤੁਸੀਂ ਮੇਰੇ ਬਾਰੇ ਕੁਝ ਜਾਣਕਾਰੀ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ, ਇਸ ਲਈ ਮੈਂ ਵੀ ਇੰਜ ਹੀ ਕੀਤਾ। ਮੇਰੇ ਇਰਾਦਿਆਂ ਵਿਚ ਵੀ ਬਦ–ਦਿਆਨਤੀ ਨਹੀਂ ਸੀ, ਮੈਂ ਦੱਸ ਦਿਆਂ," ਉਸ ਨੇ ਗੱਲ ਸਪਸ਼ਟ ਕੀਤੀ।

ਤੱਦ ਤੱਕ ਉਹ ਆਪਣੇ ਹੋਸ਼ ਸੰਭਾਲ ਚੁੱਕਾ ਸੀ। ਉਸ ਨੇ ਆਖਿਆ,"ਨਹੀਂ, ਨਹੀਂ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ। ਅਸਲ ਵਿਚ ਕ.ਰ.ਈ–1000 ਉਤੇ ਕੰਮ ਕਰਨਾ ਮੇਰਾ ਪਿਆਰਾ ਸੁਪਨਾ ਰਿਹਾ ਹੈ ਪਰ ਕਦੇ ਨਹੀਂ ਸੀ ਸੋਚਿਆ ਕਿ ਇਹ ਸਾਕਾਰ ਹੋ ਜਾਏਗਾ। ਸਾਡੇ ਵਰਗੇ ਲੋਕਾਂ ਦੇ ਖੂਬਸੂਰਤ ਸੁਪਨੇ ਹੁੰਦੇ ਨੇ ਪਰ ਕੋਈ ਘਟ ਵਧ ਹੀ ਸਾਕਾਰ ਹੁੰਦਾ ਹੈ," ਉਸ ਨੇ ਉਹਦੇ ਵੱਲ ਦੇਖਦਿਆਂ ਜਵਾਬ ਦਿਤਾ। ਜਦ ਉਹ ਗੱਲ ਕਰ ਰਿਹਾ ਸੀ, ਮੁਟਿਆਰ ਦਾ ਖਾਵੰਦ ਆਪਣੇ ਕਮਰੇ ਵਿਚੋਂ ਬਾਹਰ ਨਿਕਲ ਆਇਆ ਸੀ। ਉਸ ਨੇ ਸ਼ੀਸ਼ੇ ਦੀ ਅਲਮਾਰੀ ਖੋਹਲੀ ਤੇ ਉਸ ਵਿਚੋਂ ਕੁਝ ਕੱਢਿਆ। ਅੱਖਾਂ ਅੱਖਾਂ ਵਿਚ ਹੀ ਮੀਆਂ ਬੀਬੀ ਨੇ ਕੋਈ ਗੱਲ ਕੀਤੀ ਅਤੇ ਉਹ ਵਾਪਸ ਆਪਣੇ ਕੰਮ ਜਾ ਲੱਗਾ।

ਗੱਲਬਾਤ ਮੁੜ ਸ਼ੁਰੂ ਕਰਦਿਆਂ ਉਸ ਪੁੱਛਿਆ," ਤੁਸੀਂ ਕੀ ਆਖ ਰਹੇ ਸੀ?

" ਸਾਡੇ ਸੁਪਨੇ ਘਟ ਵਧ ਹੀ ਸਾਕਾਰ ਹੁੰਦੇ ਨੇ।"

" ਸੁਪਨੇ ਅਵੱਸ਼ ਸਾਕਾਰ ਹੁੰਦੇ ਨੇ। ਜੇ ਬੰਦਾ ਲੋੜੀਂਦੀ ਹਿੰਮਤ ਕਰੇ ਤਾਂ ਸਭ ਕੁਝ ਸੰਭਵ ਹੈ। ਦਸਤਕ ਦਿਓ, ਦਰਵਾਜ਼ਾ ਖੁਲ੍ਹ ਜਾਏਗਾ। ਪਰ ਤੁਸੀਂ ਬਿਲਕੁਲ ਕੋਸ਼ਿਸ਼ ਨਹੀਂ ਕਰ ਰਹੇ। ਤੇ ਮੈਂ ਤੁਹਾਡੇ ਸਾਹਮਣੇ ਪੇਸ਼ਕਸ਼ ਕਰ ਰਹੀ ਆਂ।"

ਉਸ ਨੇ ਇਕ ਘੋਖਵੀਂ ਨਜ਼ਰ ਮੁਟਿਆਰ ਵੱਲ ਦੇਖਿਆ। ਪ੍ਰਤੱਖ ਰੂਪ ਵਿਚ ਉਹ ਬਹੁਤ ਸੰਜੀਦਾ ਸੀ।

" ਠੀਕ ਹੈ, ਮੈਂ ਬੇਨਤੀ ਪਤਰ ਕਿਸ ਦੇ ਨਾਂ ਲਿਖਾਂ? ਮੈਂ ਆਪਣਾ ਵਿਸਤ੍ਰਿਤ ਵਿਦਿਅਕ–ਯੋਗਤਾ ਵੇਰਵਾ ਤੇ ਹਵਾਲੇ ਕੰਪਿਊਟਰ ਦੁਆਰਾ ਭੇਜ ਦੇਵਾਂਗਾ।"

" ਤਾਂ, ਤੁਸੀਂ ਸਾਡੀ ਕੰਪਨੀ ਜਾਇਨ ਕਰੋਗੇ।"

" ਨਹੀਂ ਅਜੇ ਨਹੀਂ। ਜਿਵੇਂ ਤੁਸਾਂ ਆਖਿਐ ਮੈਂ ਅਰਜ਼ੀ ਦੇ ਦੇਵਾਂਗਾ ਪਰ ਆਪਣੀ ਆਜ਼ਾਦੀ ਨਹੀਂ ਗੁਆਵਾਂਗਾ, ਕਿਰਪਾ ਕਰਕੇ ਇਸ ਬਾਰੇ ਕੁਝ ਸੋਚਣ ਦਾ ਮੌਕਾ ਦਿਓ।"

"ਜੇ ਤੁਸੀਂ ਰਾਜ਼ੀ ਹੋ, ਤਾਂ ਤੁਸੀਂ ਫਰੋਨ ' ਭਾਰਤ ਰੋਬੋਟ ਪ੍ਰੋਡਕਸ਼ਨਜ਼ ' ਵਿਚ ਆ ਸਕਦੇ ਹੋ।"

"ਮੈਨੂੰ ਸਚਮੁਚ ਸੋਚਣ ਵਾਸਤੇ ਸਮਾਂ ਚਾਹੀਦਾ ਏ।"

"ਕਿੰਨਾ ਸਮਾਂ ਚਾਹੁੰਦੇ ਜੇ?"

"ਇਕ ਹਫ਼ਤਾ।"

"ਠੀਕ ਏ। ਆਪਣਾ ਫੈਸਲਾ ਮੈਨੂੰ ਦੱਸ ਦੇਣਾ।"

"ਠੀਕ ਹੈ। ਹੁਣ ਮੈਂ ਚਲਦਾ ਹਾਂ।"

"ਕਿਉਂ? ਇਹ ਗੱਲ ਤਾਂ ਐਵੇਂ ਤੁਰ ਪਈ ਸੀ। ਹੋਰ ਗੱਲਾਂ ਵੀ ਤਾਂ ਹੋ ਸਕਦੀਆਂ ਨੇ। ਪਰ ਅਸੀਂ , ਮੇਰਾ ਮਤਲਬ ਹੈ ਸਾਡੀ ਟੀਮ, ਤੁਹਾਨੂੰ ਆਪਣੇ ਵਿਚ ਸ਼ਾਮਲ ਕਰਕੇ ਬਹੁਤ ਖੁਸ਼ ਹੋਵੇਗੀ। "

ਉਸ ਤੋਂ ਮਗਰੋਂ ਉਹਨ੍ਹਾਂ ਨੇ ਹੋਰ ਬਹੁਤ ਸਾਰੀਆਂ ਗੱਲਾਂ ਕੀਤੀਆਂ– ਗਪਸ਼ਪ ਸਵੈਲਿਖਤ ਟੇਪਾਂ ਦੀਆਂ, ਸ਼ੁਕਰ ਉਤੇ ਛੁੱਟੀਆਂ ਬਿਤਾਉਣ ਦੀਆਂ, ਆਪਣੇ ਆਪਣੇ ਕੰਮ ਬਾਰੇ, ਮੁਟਿਆਰ ਦੇ ਬਾਗ਼ਵਾਨੀ ਤੇ ਨਵੇਂ ਨਵੇਂ ਰੋਬੋਟ ਉਤਪਾਦਨ ਕਰਨ ਦੇ ਸ਼ੌਕ ਬਾਰੇ। ਉਹ ਆਖਣ ਲੱਗੀ ਕਿ ਇਹੋ ਕਾਰਨ ਹੈ ਜੋ ਉਸ ਦੇ ਘਰ ਸਿਰਫ ਇਕ ਹੀ ਰੋਬੋਟ ਹੈ। ਇਸ ਤੋਂ ਮਗਰੋਂ ਉਹਨਾਂ ਇਕ ਵਾਰੀ ਫੇਰ ਪਾਣੀ ਪੀਤਾ ਤੇ ਫੇਰ ਉਸ ਨੇ ਦੋ ਕੁ ਦਿਨ ਬਾਦ ਆਪਣੇ ਨਾਲ ਖਾਣਾ ਖਾਣ ਦਾ ਸੱਦਾ ਦਿਤਾ।

ਜਦ ਉਸ ਨੇ ਉਹਨੂੰ ਖਾਣੇ ਦੀ ਤਾਰੀਖ ਦਾ ਚੇਤਾ ਕਰਾਇਆ ਤਾਂ ਉਹ ਖੁਸ਼ੀ ਵਿਚ ਜਿਵੇ ਉਛਲ ਪਿਆ। ਪਰ ਛੇਤੀ ਹੀ ਉਹ ਆਪਣੇ ਆਪ ਵਿਚ ਆ ਗਿਆ ਤੇ ਉਸ ਨੇ ਫੈਸਲਾ ਕੀਤਾ ਕਿ ਵਿਆਹੀ ਹੋਈ ਔਰਤ ਨਾਲ ਦੋਸਤੀ ਵਿਚ ਕਝ ਵਿਥ ਰੱਖੇਗਾ। ਦੋ ਦਿਨ ਮਗਰੋਂ, ਖਾਣੇ ਦੀ ਦਾਅਵਤ ਦੀ ਤਾਰੀਖ ਆ ਗਈ। ਉਸ ਨੇ ਬੜੇ ਜਰਕ ਬਰਕ ਵਾਲੀ ਪੁਸ਼ਾਕ ਪਾਈ ਹੋਈ ਸੀ......ਅਤੇ ਸ਼ਰਾਬ, ਬੜੀ ਸਿਰ ਨੂੰ ਚੜ੍ਹਨ ਵਾਲੀ। ਉਸ ਨੇ ਖਾਣਾ ਸ਼ੁਰੂ ਕਰਨ ਲਈ ਆਖਿਆ।

" ਤੁਹਾਡੇ ਪਤੀ ਘਰ ਨਹੀਂ?" ਉਹ ਪੁੱਛਣੋਂ ਰਹਿ ਨਾ ਸਕਿਆ।

" ਮੇਰੇ ਪਤੀ? ਅੱਛਾ ਹਾਂ!" ਉਹ ਸ਼ਰਾਰਤੀ ਅੰਦਾਜ਼ ਨਾਲ ਮੁਸਕ੍ਰਾਈ। " ਅਜ ਉਹ ਖਾਣਾ ਨਹੀਂ ਖਾਣਗੇ, ਇਸ ਵਾਸਤੇ ਬਾਹਰ ਚਲੇ ਗਏ," ਉਸ ਨੇ ਆਖਿਆ।

" ਉਹ, ਮੈਨੂੰ ਮਾਫ਼ ਕਰਨਾ," ਉਹ ਬੋਲਿਆ।

" ਮਾਫੀ ਕਿਸ ਗੱਲ ਦੀ?" ਉਸ ਨੇ ਪੁੱਛਿਆ।

ਉਸ ਨੇ ਸੋਚਿਆ ਕਿ ਖਾਣੇ ਦਾ ਸੁਆਦ ਬਰਬਾਦ ਹੋ ਜਾਏਗਾ, ਪਰ ਉਸ ਮੁਟਿਆਰ ਨੇ ਅਜਿਹਾ ਨਹੀਂ ਹੋਣ ਦਿੱਤਾ। ਉਸ ਨੇ ਉਸ ਨੂੰ ਖੁਲ੍ਹ ਜਾਣ ਦਿੱਤਾ, ਢੇਰ ਸਾਰੀਆਂ ਗੱਲਾਂ ਕਰਨ ਦਿੱਤੀਆਂ। ਖਾਣੇ ਤੋਂ ਮਗਰੋਂ ਉਹ ਮਹਿਸੂਸ ਕਰ ਰਿਹਾ ਸੀ ਕਿ ਉਹਨਾਂ ਦੋਹਾਂ ਨੇ ਸਚਮੁਚ ਹੀ ਇਕ ਦੂਜੇ ਕੋਲ ਆਪਣਾ ਮਨ ਖੋਹਲ ਦਿੱਤਾ ਸੀ। ਬੜੀ ਦੇਰ ਤੱਕ ਉਹ ਦਿਲਚਸਪ ਗੱਲਾਂ ਕਰਕੇ ਰਹੇ ਸਨ। ਅੱਧੀ ਰਾਤ ਬੀਤ ਚੁੱਕੀ ਸੀ ਜਦੋਂ ਉਹ ਜਾਣ ਵਾਸਤੇ ਉਠਿਆ। " ਪੇਸ਼ਕਸ਼ ਬਾਰੇ ਵਿਚਾਰ ਕਰ ਲਈ?" ਉਸ ਨੇ ਪੁੱਛਿਆ।

" ਮੈਨੂੰ ਕੁਝ ਹੋਰ ਸਮਾਂ ਚਾਹੀਦਾ ਹੋਵੇਗਾ," ਉਸ ਨੇ ਆਖਿਆ।

" ਫੇਰ ਆਉਣਾ," ਉਸ ਨੇ ਖੁਲ੍ਹ ਕੇ ਮੁਸਕ੍ਰਾਉਂਦਿਆਂ ਆਖਿਆ।

ਉਸ ਰਾਤ ਉਹਦੀ ਅੱਖ ਨਾ ਲੱਗੀ। ਉਹ ਸਚਮੁਚ ਹੀ ਨੌਕਰੀ ਬਾਰੇ ਨਹੀਂ ਸੀ ਸੋਚ

ਰਿਹਾ; ਉਹ ਉਹਦੇ ਬਾਰੇ ਸੋਚਦਾ ਰਿਹਾ ਸੀ। ਉਸ ਨੇ ਸਮੂਹ ਮਨੁੱਖੀ ਨਸਲ ਤੇ ਸਭਿਅਤਾ ਨੂੰ ਫਿਟਕਾਰਾਂ ਪਾਈਆਂ। ਦੋ ਕੁ ਸਦੀਆਂ ਪਹਿਲਾਂ ਆਦਮੀ ਏਨਾ ਆਜ਼ਾਦ ਸੀ ਕਿ ਉਹ ਜਿਸ ਨਾਲ ਵੀ ਚਾਹੇ ਸਬੰਧ ਰਖ ਸਕਦਾ ਸੀ ਪਰ ਹੁਣ ਏਡਜ਼ ਦੀ ਮਾਰੂ ਬੀਮਾਰੀ ਨੇ ਇਹ ਸਭ ਕੁਝ ਤਬਾਹ ਕਰ ਦਿੱਤਾ ਹੈ ਅਤੇ ਵਿਆਹ ਦੀ ਸੰਸਥਾ ਦਾ ਰਵਾਜ ਪੈ ਗਿਆ ਹੈ। ਉਸ ਨੂੰ ਪੱਕਾ ਯਕੀਨ ਨਹੀਂ ਸੀ ਕਿ ਉਹ ਉਸ ਨਾਲ ਸ਼ਾਦੀ ਕਰਨ ਵਾਸਤੇ ਆਪਣੇ ਖਾਵੰਦ ਨੂੰ ਤਲਾਕ ਦੇ ਦੇਵੇਗੀ। "ਭਾਰਤ ਰੋਬੋਟ ਪ੍ਰੋਡਕਸ਼ਨਜ਼" ਵਿਖੇ ਕੰਮ ਕਰਨ ਦੀ ਸੰਭਾਵਨਾ ਦਾ ਮਤਲਬ ਸੀ ਹਰ ਵਕਤ ਉਹਦੇ ਨਾਲ ਟਕਰਦੇ ਰਹਿਣਾ। ਉਸ ਨੂੰ ਸੁਪਨਾ ਆਇਆ ਕਿ ਉਹ ਉਹਦੇ ਨਾਲ ਕੁਝ ਬਹੁਤ ਹੀ ਖੌਫਨਾਕ ਹਰਕਤ ਕਰ ਰਿਹਾ ਹੈ ਤੇ ਉਹ ਅਭੜਵਾਹਿਆ ਜਾਗ ਪਿਆ। ਬਾਕੀ ਦੀ ਰਾਤ ਉਹ ਸੋਚਦਾ ਹੀ ਰਿਹਾ ਅਤੇ ਇਕ ਪਲ ਵੀ ਸੌਂ ਨਾ ਸਕਿਆ।

ਅਗਲੇ ਦਿਨ ਉਹ ਘਰ ਹੀ ਰਿਹਾ। ਉਸ ਨੇ ਆਪਣੇ ਰੋਬੋਟ ਨੂੰ ਆਖ ਕੇ ਉਸ ਦਿਨ ਦੀਆਂ ਸਾਰੀਆਂ ਮੁਲਾਕਾਤਾਂ ਮੁਲਤਵੀ ਕਰਵਾ ਦਿੱਤੀਆਂ। ਤਰਕਾਲਾਂ ਵੇਲੇ ਵਿਜ਼ੀਫੋਨ ਖੜਕਿਆ। ਉਹ ਉਸ ਨਾਲ ਗੱਲ ਕਰਨਾ ਚਾਹੁੰਦੀ ਸੀ। ਉਸ ਨੇ ਹਾਂ ਵਿਚ ਸਿਰ ਹਿਲਾਇਆ।

" ਮੈਂ ਆ ਰਹੀ ਆਂ," ਉਸ ਨੇ ਅਖਿਆ ਫੋਨ ਵਿਚਾਲਿਓਂ ਹੀ ਬੰਦ ਹੋ ਗਿਆ। ਕੁਝ ਚਿਰ ਮਗਰੋਂ ਉਹ ਦਰਵਾਜ਼ਾ ਲੰਘ ਕੇ ਅੰਦਰ ਆਈ।

" ਹੈਲੋ, ਕੀ ਹੋਇਆ? ਮੇਰੀ ਪਕਵਾਨ–ਕਲਾ ਨੇ ਬਦਹਜ਼ਮੀ ਕਰ ਦਿੱਤੀ?" ਉਸ ਨੇ ਪੁੱਛਿਆ।

ਉਸ ਨੇ ਸਿਰ ਮਾਰਿਆ, ਉਸ ਨੂੰ ਬੈਠ ਜਾਣ ਦੀ ਬੇਨਤੀ ਕੀਤੀ ਤੇ ਕਿਹਾ," ਮੈਂ ਤੁਹਾਡੀ ਪੇਸ਼ਕਸ਼ ਉਤੇ ਸੰਜੀਦਗੀ ਨਾਲ ਵਿਚਾਰ ਕੀਤਾ ਹੈ। ਮੈਨੂੰ ਕ. ਰ. ਈ–1000 'ਤੇ ਕੰਮ ਕਰ ਕੇ ਬੜਾ ਆਨੰਦ ਆਉਂਦਾ, ਪਰ ਇਹਦੇ ਲਈ ਮੈਂ ਆਪਣੀ ਆਜ਼ਾਦੀ ਦਾ ਸੌਦਾ ਨਹੀਂ ਕਰਨਾ ਚਾਹੁੰਦਾ। ਅਤੇ ਮੈਂ ਨੌਕਰੀ ਕਰਨ ਵਾਸਤੇ ਬਣਿਆ ਹੀ ਨਹੀਂ, ਮੇਰਾ ਮਤਲਬ ਹੈ, ਮੈਂ ਟੀਮ ਦਾ ਬੰਦਾ ਨਹੀਂ ਹਾਂ। ਮੈਂ ਇਹ ਨੌਕਰੀ ਕਰਨ ਦੇ ਖਿਲਾਫ ਫੈਸਲਾ ਕੀਤਾ ਹੈ।

" ਪਰ ਵਾਸਤਵ ਵਿਚ ਕੋਈ ਟੀਮ ਤਾਂ ਹੈ ਨਹੀਂ। ਬਸ ਅਸੀਂ ਦੋਵੇਂ ਹੋਵਾਂਗੇ। ਅਸੀਂ ਇਕੱਠੇ ਕੰਮ ਕਰ ਸਕਦੇ ਆਂ। ਜੇ ਤੁਸੀਂ ਆਖੋ ਕਿ ਤੁਸੀਂ ਮੇਰੇ ਨਾਲ ਕੰਮ ਨਹੀਂ ਕਰਨਾ ਚਾਹੁੰਦੇ, ਕੰਪਨੀ ਇਹ ਵੀ ਮਨਜ਼ੂਰ ਕਰ ਲਵੇਗੀ। ਨਿਕੇ ਨਿਕੇ ਮਸਲੇ ਹੋਣਗੇ ਜਿਵੇਂ ਸੁਰਖਿਆ ਕਲੀਰੈਂਸ ਵਗੈਰਾ, ਪਰ ਉਹ ਵੀ ਨਜਿਠੇ ਜਾ ਸਕਦੇ ਨੇ।"

" ਪੇਸ਼ਕਸ਼ ਠੁਕਰਾਉਣ ਦੀ ਅਸਲੀ ਵਜਹ ਵੀ ਇਹੋ ਹੈ," ਉਸ ਨੇ ਹਿੰਮਤ ਕਰਕੇ ਆਖਿਆ।

" ਮੈਨੂੰ ...... ਮੈਨੂੰ ਬਿਲਕੁਲ ਸਮਝ ਨਹੀਂ ਆਈ। ਕਿਉਂ?"

" ਮੈਂ ਤੁਹਾਨੂੰ ਸੱਚੀ ਗੱਲ ਦੱਸਦਾ ਹਾਂ। ਗੱਲ ਇਹ ਹੈ ਕਿ ਤੁਹਾਡੇ ਨਾਲ ਡੂੰਘੀ ਮਿਲਵਰਤਨ ਵਿਚ ਰਹਿ ਕੇ ਕੰਮ ਕਰਨ ਬਾਰੇ, ਮੇਰਾ ਆਪਣੇ ਆਪ ਉਤੇ ਵਿਸ਼ਵਾਸ ਨਹੀਂ। ਪੇਸ਼ਕਸ਼ ਨਾ ਮਨਜ਼ੂਰ ਕਰਨ ਦਾ ਇਕ ਕਾਰਨ ਇਹ ਵੀ ਹੈ।

" ਕੀ ਮੈਂ ਏਡੀ ਹੀ ਬੁਰੀ ਆਂ? ਜਾਂ ਮੈਂ ਅਕਲ ਸਿਆਣਪ ਵਿਚ ਤੁਹਾਥੋਂ ਘਟੀਆ ਹਾਂ?"

" ਕਿਰਪਾ ਕਰਕੇ ਮੈਨੂੰ ਗ਼ਲਤ ਨਾ ਸਮਝੋ! ਤੁਸੀਂ ਬਹੁਤ ਚੰਗੇ ਹੋ। ਤੁਹਾਡੀਆਂ ਬੋਧਿਕ ਯੋਗਤਾਵਾਂ ਬਾਰੇ ਵੀ ਕੋਈ ਸ਼ੱਕ ਵਾਲੀ ਗੱਲ ਨਹੀਂ। ਪਰ ਮੈਂ ਮਹਿਸੂਸ ਕਰਦਾ ਹਾਂ ਜੇ ਅਸੀਂ ਕੁਝ ਸਮਾਂ ਪਹਿਲਾਂ ਮਿਲੇ ਹੁੰਦੇ ਤਾਂ ਚੰਗਾ ਹੁੰਦਾ।"

" ਕਿਉਂ? ਕਿਸੇ ਨਾਲ ਮੰਗਣੀ ਹੋ ਚੁੱਕੀ ਏ?"

" ਮੇਰੀ ਨਹੀਂ! ਮੈਂ ਤੁਹਾਡੀ ਗੱਲ ਕਰ ਰਿਹਾ ਆਂ।"

" ਕੀ ਮਤਲਬ ਏ ਤੁਹਾਡਾ?"

" ਤੁਸੀਂ ਸ਼ਾਦੀ ਸ਼ੁਦਾ ਨਹੀਂ?"

ਉਹ ਖਿੜ ਖਿੜਾ ਕੇ ਹੱਸ ਪਈ। ਤੇ ਅਖੀਰ ਬੋਲੀ," ਕੀ ਗੱਲਾਂ ਕਰਦੇ ਓ ਤੁਸੀਂ? ਵਿਆਹ ਦੀ ਸੰਸਥਾ ਦੀ ਪ੍ਰਵਾਹ ਹੀ ਕੌਣ ਕਰਦੈ? ਕੁਝ ਚਿਰ ਪਹਿਲਾਂ ਇਹਨਾਂ ਦਕੀਆਨੂਸੀ ਰਵਾਇਤਾਂ ਨੇ ਇਕ ਵਾਰੀ ਫੇਰ ਸਿਰ ਚੁੱਕਿਆ ਸੀ, ਪਰ ਅੱਜਕਲ੍ਹ ਆਜ਼ਾਦੀ ਫੇਰ ਪਰਤ ਆਈ ਹੈ......"

" ਮੈਨੂੰ ਅਫਸੋਸ ਹੈ ਕਿ ਇਸ ਮੁਦੇ ਬਾਰੇ ਸਾਡੀ ਸੋਚ ਇਕੋ ਜਿਹੀ ਨਹੀਂ। ਤੁਸੀਂ ਮੈਨੂੰ ਰਵਾਇਤੀ ਮਗਜ਼–ਚੋਟ ਆਖ ਸਕਦੇ ਹੋ ਪਰ ਮੇਰਾ ਹਾਲੇ ਵੀ ਵਿਆਹ ਦੇ ਬੰਧਨ ਵਿਚ ਵਿਸ਼ਵਾਸ ਏ," ਉਸ ਨੇ ਅਖਿਆ। ਉਹਦੀ ਆਵਾਜ਼ ਮਾੜੀ ਜਿਹੀ ਤਿੱਖੀ ਹੋ ਗਈ ਸੀ।

" ਕਿਰਪਾ ਕਰਕੇ ਇਸ ਤਰ੍ਹਾਂ ਪ੍ਰੇਸ਼ਾਨ ਨਾ ਹੋਵੋ! ਤੁਹਾਨੂੰ ਕਿਸ ਦਸਿਐ ਕਿ ਮੈਂ ਵਿਆਹੀ ਹੋਈ ਆਂ?" ਉਸ ਨੇ ਪੁੱਛਿਆ।

" ਅੱਛਾ? ਤੇ ਤੁਸੀਂ ਬਸ ਦੋਵੇਂ ਇਕੱਠੇ ਹੀ ਰਹਿ ਰਹੇ ਹੋ?" ਉਸ ਨੇ ਪੁੱਛਿਆ।

" ਕਿਸ ਨਾਲ ਰਹਿ ਰਹੀ ਆਂ?"

" ਉਸ ਆਦਮੀ ਨਾਲ ਜਿਹੜਾ ਤੁਹਾਡੇ ਘਰ ਵਿਚ ਏ। ਤੁਸੀਂ ਉਹਦੇ ਨਾਲ ਮੇਰੀ ਜਾਣ–ਪਛਾਣ ਤੱਕ ਨਹੀਂ ਕਰਾਈ।"

" ਹੱਛਾ, ਉਹ? ਮੈਂ ਕਿਵੇਂ ਤੁਹਾਨੂੰ ਦੱਸਾਂ?"

" ਜੇ ਨਹੀਂ ਦੱਸਣਾ ਚਾਹੁੰਦੇ ਤਾਂ ਮਜਬੂਰੀ ਮਹਿਸੂਸ ਕਰਨ ਦੀ ਲੋੜ ਨਹੀਂ।

" ਗੱਲ ਸੁਣੋ, ਕਿਰਪਾ ਕਰਕੇ ਪੰਜ ਕੁ ਮਿੰਟ ਦਾ ਵਕਤ ਦਿਓ।"

ਉਹ ਖਾਮੋਸ਼ ਹੋ ਗਿਆ।

ਉਸ ਨੇ ਬੋਲਣਾ ਸ਼ੁਰੂ ਕੀਤਾ, " ਮੈਂ ਖੂਬਸੂਰਤ ਆਂ। ਅਹਿਮ ਪਦਵੀ ਉਤੇ ਆਂ, ਜਿਸ ਕਾਰਨ ਬਹੁਤ ਸਾਰੇ ਬੰਦਿਆਂ ਨੇ ਮੈਨੂੰ ਭਰਮਾਉਣ ਦੀ ਕੋਸ਼ਿਸ਼ ਕੀਤੀ। ਸ਼ੁਰੂ ਸ਼ੁਰੂ ਵਿੱਚ ਉਹ ਮੇਰੇ ਖੁਲ੍ਹੇ ਖੁਲਾਸੇ ਸੁਭਾਅ ਦਾ ਫਾਇਦਾ ਉਠਾਉਣ ਦੀ ਕੋਸ਼ਿਸ਼ ਕਰਦੇ। ਇਸੇ ਕਰਕੇ ਮੈਂ ਆਪਣੀ ਵਰਕਸ਼ਾਪ ਤੋਂ ਇਕ ਰੋਬੋਟ ਘਰ ਲੈ ਆਂਦਾ, ਸਿਰਫ ਮੇਰੇ ਕੋਲ ਘਰ ਰਹਿਣ ਵਾਸਤੇ, ਤੇ ਲੋਕਾਂ ਨੇ ਉਸ ਨੂੰ ਮੇਰਾ ਖਾਵੰਦ ਸਮਝਣਾ ਸ਼ੁਰੂ ਕਰ ਦਿੱਤਾ। ਸਾਡੀ ਕੰਪਨੀ ਦੇ ਵੀ ਬੜੇ ਥੋੜ੍ਹੇ ਲੋਕਾਂ ਨੂੰ ਪਤਾ ਹੈ ਕਿ ਇਹ ਸਿਰਫ ਰੋਬੋਟ ਹੈ। ਇਸ ਨੂੰ ਘਰ ਲਿਆਉਣ ਮਗਰੋਂ ਮੈਂ ਇਕ ਗੱਲ ਦੇਖੀ ਹੈ ਕਿ ਆਦਮੀ ਹੁਣ ਮੈਥੋਂ ਕਤਰਾਉਣ ਲੱਗ ਪਏ ਹਨ। ਮੈਂ ਸ਼ਾਂਤ ਤੇ ਖੁਸ਼ਹਾਲ ਜ਼ਿੰਦਗੀ ਜਿਊਣ ਲੱਗੀ। ਇੱਚਰ ਨੂੰ ਮੈਂ ਤੁਹਾਨੂੰ ਬਣਾਉਟੀ ਸਿਆਣਪ ਬਾਰੇ ਇਕ ਸੈਮੀਨਾਰ ਉਤੇ ਦੇਖਿਆ ਸੀ। ਤੁਹਾਡੇ ਬਾਰੇ ਮੈਂ ਪਹਿਲਾਂ ਸੁਣ ਚੁੱਕੀ ਸਾਂ ਪਰ ਦੇਖਣ ਦਾ ਉਹ ਪਹਿਲਾ ਮੌਕਾ ਸੀ। ਤਹਾਡੇ ਖੋਜ ਪੱਤਰ ਤੋਂ ਮੈਂ ਸਰਮੁਚ ਬਹੁਤ ਪ੍ਰਭਾਵਿਤ ਹੋਈ ਸਾਂ। ਲੰਚ ਵੇਲੇ ਮੈਂ ਤੁਹਾਡੇ ਆਸ ਪਾਸ ਮੰਡਲਾਉਂਦੀ ਰਹੀ ਪਰ ਤੁਸੀਂ ਲੋਕਾਂ ਨਾਲ ਬਹਿਸਾਂ ਵਿਚਾਰਾਂ ਵਿੱਚ ਏਨੇ ਮਸਰੂਫ ਸੀ ਕਿ ਮੇਰੇ ਵੱਲ ਤੁਹਾਡਾ ਧਿਆਨ ਹੀ ਨਹੀਂ ਗਿਆ। ਬਾਦ ਵਿੱਚ ਮੈਂ ਤੁਹਾਡਾ ਪਤਾ ਲੱਭਿਆ ਅਤੇ ਇਸ ਮਕਾਨ੍ਹ ਵਿੱਚ ਤੁਹਾਡੀ ਗੁਆਂਢਣ ਬਣ ਕੇ ਰਹਿਣ ਲੱਗ ਪਈ। ਉਸ ਤੋਂ ਮਗਰੋਂ ਵੀ ਮੇਰਾ ਖਿਆਲ ਹੈ ਮੇਰੇ ਵੱਲ ਤੁਹਾਡਾ ਧਿਆਨ ਨਹੀਂ ਗਿਆ। ਪਰ ਅਚਾਨਕ ਇਕ ਦਿਨ ਮੈਂ ਦੇਖਿਆ ਤੁਸੀਂ ਮੇਰੀ ਪੜਤਾਲ ਕਰ ਰਹੇ ਸੀ। ਉਦੋਂ ਮੈਨੂੰ ਖਿਆਲ ਆਇਆ ਕਿ ਤੁਸੀਂ ਏਨੇ ਖੁਸ਼ਕ ਨਹੀਂ ਜਿੰਨੇ ਮੈਂ ਸਮਝਦੀ ਸਾਂ।"

ਉਸ ਨੇ ਆਪਣਾ ਸਿਰ ਛੰਡਿਆ ਤੇ ਕਿਹਾ, " ਮੈਨੂੰ ਸਰਮੁਚ ਅਫਸੋਸ ਏ?"

ਇਸ ਤੋਂ ਬਾਦ ਕੀ ਹੋਇਆ ਅਸੀਂ ਸੌਖਿਆਂ ਹੀ ਅਨੁਮਾਨ ਲਾ ਸਕਦੇ ਹਾਂ। ਇਹ ਦੱਸਣਾ ਬੇਲੋੜਾ ਹੈ ਕਿ ਇਕ ਨਿੱਕੀ ਜਿਹੀ ਗ਼ਲਤ ਫਹਿਮੀ ਉਤੇ ਗੁਆਏ ਸਮੇਂ ਦੀ ਕਸਰ ਉਹਨਾਂ ਕਿਵੇਂ ਪੂਰੀ ਕੀਤੀ। ਕੁਝ ਚਿਰ ਮਗਰੋਂ ਉਹ ਹੋਸ਼ ਵਿਚ ਆਏ ਅਤੇ ਉਸ ਦਿਨ ਉਹ ਆਪਣੇ ਘਰ ਨਹੀਂ ਗਈ।

ਬਾਦ ਵਿਚ, ਉਹਨਾਂ ਨੇ ਗੰਢ ਪੱਕੀ ਕਰ ਲਈ। ਇਹਨੀਂ ਦਿਨੀਂ ਵਿਆਹ ਤੋਂ ਬਗੈਰ ਬੱਚਾ ਹੋਣ ਦਾ ਕੋਈ ਬੁਰਾ ਨਹੀਂ ਮੰਨਦਾ, ਪਰ ਉਹ ਪਹਿਲਾਂ ਵਿਆਹ ਉਤੇ ਅੜਿਆ ਹੋਇਆ ਸੀ। ਉਹਨਾਂ ਨੇ ਆਪਣਾ ਹਨੀਮੂਨ ਵਿਆਹ ਤੋਂ ਮਗਰੋਂ ਮਨਾਇਆ। ਵਿਆਹ ਤੋਂ ਪਹਿਲਾਂ ਉਸ ਨੇ ਉਹਦਾ ਰੋਬੋਟ ਵਾਪਸ ਉਹਦੀ ਕੰਪਨੀ ਨੂੰ ਭੇਜ ਦਿੱਤਾ ਸੀ। ਅਤੇ ਛੇਤੀ ਹੀ ਉਸ ਨੂੰ ਜ਼ੱਚਾ–ਖਾਨਾ ਵਿਚ ਦਾਖਲ ਹੋਣਾ ਪਿਆ। ਉਸ ਨੇ ਆਪਣੀ ਥੋੜ੍ਹ–ਚਿਰੀ ਆਜ਼ਾਦੀ ਦਾ ਜਸ਼ਨ ਮਨਾਉਣ ਲਈ ਸਾਡੇ ਵਿਚੋਂ ਕੁਝ ਇਕਨਾ ਨੂੰ ਸੱਦਾ ਦਿੱਤਾ। ਸਾਰੇ ਮਹਿਮਾਨ ਚਲੇ ਗਏ ਅਤੇ ਅਸੀਂ ਦੋਵੇਂ ਹੀ ਰਹਿ ਗਏ। ਮੈਂ ਉਸ ਦੀ ਸਾਰੀ ਕਹਾਣੀ ਸੁਣੀ ਤੇ ਉਸ ਨੂੰ ਯਕੀਨ ਦੁਆਇਆ ਕਿ ਉਹ ਸੱਚੀਂ ਖੁਸ਼ਕਿਸਮਤ ਆਦਮੀ ਏ ਜਿਸ ਨੂੰ ਏਡੀ ਕਮਾਲ ਦੀ ਬੀਵੀ ਮਿਲੀ ਏ। ਪਰ ਅਚਾਨਕ ਹੀ ਉਹ ਕੁਝ ਤੌਖਲੇ ਵਿੱਚ ਦਿਸਣ ਲੱਗਾ।

" ਕੀ ਸੋਚ ਰਿਹਾ ਏਂ?" ਮੈਂ ਪੁੱਛਿਆ।

" ਪਿਆਰੇ ਦੋਸਤ, ਸਮਝ ਨਹੀਂ ਆਉਂਦੀ ਕਿਵੇਂ ਦੱਸਾਂ। ਸਿਰਫ ਇਕ ਜਣਾ ਹੈ ਜਿਹੜਾ ਮੇਰੇ ਸ਼ੰਕੇ ਦਾ ਜਵਾਬ ਦੇ ਸਕਦਾ ਹੈ। ਪਰ ਇਹ ਸ਼ੰਕਾ ਮੈਂ ਉਹਦੇ ਅੱਗੇ ਪ੍ਰਗਟ ਨਹੀਂ ਕਰ ਸਕਦਾ। ਰੋਬੋਟ ਵਾਪਸ ਭੇਜਣ ਵਾਲਾ ਮੈਂ ਆਪ ਸਾਂ। ਮੈਂ ਉਹਦੇ ਕੋਲੋਂ ਵੀ ਆਰਾਮ ਨਾਲ ਜਵਾਬ ਲੈ ਸਕਦਾ ਸਾਂ। ਮੇਰਾ ਯਕੀਨ ਹੈ ਕਿ ਉਸ ਨੇ ਮੈਨੂੰ ਠੀਕ ਜਵਾਬ ਦੇਣਾ ਸੀ, ਪਰ ਇਹ ਯਕੀਨ ਨਹੀਂ ਕਿ ਮੈਂ ਬਰਦਾਸ਼ਤ ਕਰ ਸਕਦਾ। ਮੈਂ ਫੈਸਲਾ ਕੀਤਾ ਕਿ ਸਭ ਕੁਝ ਨੂੰ ਭੁਲ ਜਾਣਾ ਹੀ ਚੰਗਾ ਹੈ। ਮੈਂ ਇਸ ਦਰਦਨਾਕ ਸ਼ੰਕੇ ਬਾਰੇ ਕਿਵੇਂ ਦੱਸਾਂ ਜਿਹੜਾ ਮੇਰੀਆਂ ਆਂਦਰਾਂ ਕੁਤਰ ਰਿਹਾ ਏ।" ਉਸ ਨੇ ਕਿਹਾ ਉਹ ਡੌਰ ਭੌਰ ਦੇਖ ਰਿਹਾ ਸੀ।

" ਜੋ ਕੁਝ ਤੂੰ ਆਖਿਐ ਮੇਰੇ ਕੱਖ ਪੱਲੇ ਨਹੀਂ ਪਿਆ। ਰਤਾ ਸਪਸ਼ਟ ਗੱਲ ਕਿਉਂ ਨਹੀਂ ਕਰਦਾ?" ਮੈਂ ਆਖਿਆ।

ਉਸ ਨੇ ਡੂੰਘਾ ਸਾਹ ਲਿਆ ਤੇ ਆਖਿਆ, " ਸਮਝ ਨਹੀਂ ਆਉਂਦੀ ਕਿਵੇਂ ਪੇਸ਼ ਕਰਾਂ।"

" ਮੈਂ ਇਕ ਗੱਲ ਤੈਨੂੰ ਦੱਸਾਂ, ਮਿਤਰ? ਮੈਨੂੰ ਜੇ ਇਸ ਤਰ੍ਹਾਂ ਦੀ ਸੁਹਣੀ, ਸਿਆਣੀ ਤੇ ਅਮੀਰ ਬੀਵੀ ਮਿਲੀ ਹੁੰਦੀ ਮੈਂ ਮਜ਼ੇ ਲੁਟਦਾ। ਲੋਕ ਮੇਰ ਵੱਲ ਏਦਾਂ ਦੇਖਦੇ ਜਿਵੇਂ ਮੈਂ ਉੱਚੇ ਅਸਮਾਨੀਂ ਉਡਾਰੀਆਂ ਲਾ ਰਿਹਾ ਹੋਵਾਂ........"

" ਠੀਕ ਏ! ਤੇ ਫੇਰ ਜੇ ਇਹ ਸ਼ੰਕਾਂ ਤੇਰਾ ਖ਼ਬਤ ਬਣ ਜਾਂਦਾ ਕਿ ਤੇਰੀ ਬੀਵੀ ਦਾ ਉਸ ਰੋਬੋਟ ਨਾਲ ਕਿਸੇ ਤਰ੍ਹਾਂ ਦਾ ਕੋਈ ਰਿਸ਼ਤਾ ਹੈ ਤਾਂ ਤੂੰ ਝਟਕੇ ਨਾਲ ਅਸਮਾਨੋਂ ਹੇਠਾਂ ਡਿੱਗ ਪੈਂਦਾ।" ਉਸ ਨੇ ਮੋੜਵਾਂ ਜਵਾਬ ਮਾਰਿਆ।

" ਬੇਵਕੂਫ! ਜੇ ਇਸ ਤਰ੍ਹਾਂ ਦੀ ਕੋਈ ਗੱਲ ਹੋਵੇ ਵੀ ਤਾਂ ਤੈਨੂੰ ਇਹਦੇ ਨਾਲ ਕੀ ਫ਼ਰਕ ਪਵੇਗਾ? ਹੁਣ ਰੋਬੋਟ ਦਾ ਕੋਈ ਵਜੂਦ ਨਹੀਂ। ਜੇ ਉਹ ਅਸਲ ਆਦਮੀ ਹੁੰਦਾ ਤਾਂ ਵੀ ਕੀ ਸੀ? ਖੈਰ, ਤੇਰਾ ਇਹ ਸ਼ੰਕਾ ਬਿਲਕੁਲ ਬੇਬੁਨਿਆਦ ਏ। ਹੁਣ ਮੇਰੀ ਗੱਲ ਸੁਣ ਇਸ ਖਾਸ ਮਰਦਾਵੀਂ ਈਰਖਾ ਨੂੰ ਛੱਡ ਤੇ ਖੁਸ਼ੀ ਨਾਲ ਇਕੱਠੇ ਰਹੋ! ਸਿਰਫ ਇਕ ਗੱਲ ਯਾਦ ਰੱਖ, ਵਹਿਮ ਵਿਚ ਏਨੀ ਤਾਕਤ ਹੁੰਦੀ ਏ ਕਿ ਸਭ ਕੁਝ ਚੰਗਾ ਬਰਬਾਦ ਕਰ ਦੇਂਦਾ ਹੈ, ਇਹਨੂੰ ਆਪਣੇ ਦਿਮਾਗ਼ ਵਿੱਚ

ਨਾ ਟਿਕਣ ਦੇ!" ਮੈਂ ਮੁਕਦੀ ਗੱਲ ਕਰਕੇ ਆਖਿਆ ਅਤੇ ਜਾਣ ਲਈ ਉਠਿਆ। ਮੈਂ ਮਹਿਸੂਸ ਕੀਤਾ ਕਿ ਉਹ ਇਸ ਵਹਿਮ ਨੂੰ ਪਾਲ ਕੇ ਅੱਵਲ ਦਰਜੇ ਦਾ ਮੂਰਖ ਬਣ ਰਿਹਾ ਸੀ।

ਤੇ ਮੈਂ ਆ ਗਿਆ।

ਇਸ ਗੱਲ ਨੂੰ ਕਈ ਵਰ੍ਹੇ ਬੀਤ ਗਏ ਨੇ।

ਇਸ ਵੇਲੇ ਉਹਨਾਂ ਦਾ ਵਿਆਹੁਤਾ ਜੀਵਨ ਇਕਦਮ ਠੀਕ ਠਾਕ ਏ। ਉਹ ਸੁਖੀ ਆਦਮੀ ਹੈ। ਉਹਨਾਂ ਦੇ ਬੱਚੇ ਹੁਣ ਵੱਡੇ ਹੋ ਗਏ ਨੇ। ਇਸ ਲਈ ਮੈਂ ਬੇਝਿਜਕ ਨਤੀਜਾ ਕੱਢ ਸਕਦਾ ਹਾਂ ਕਿ ਉਹ ਆਦਮੀ ਏਨਾ ਮੂਰਖ ਨਹੀਂ ਸੀ ਕਿ ਆਪਣੇ ਵਹਿਮ ਦੀ ਗੱਲ ਆਪਣੀ ਬੀਵੀ ਨਾਲ ਕਰਦਾ।

*(ਇਕ ਮਰਾਠੀ ਕਹਾਣੀ)*

# ਰੂਬੀ

## ਅਰੁਨ ਮਾਂਡੇ

ਮਰੀਜ਼ ਦੇ ਚਲੇ ਜਾਣ ਮਗਰੋਂ, ਮੈਂ ਉਸ ਦੀ ਹਾਲਤ ਬਾਰੇ ਆਪਣੀ ਜਾਂਚ ਪੜਤਾਲ ਦੇ ਨਿਰਣੇ ਲਿਖਣ ਲੱਗ ਪਿਆ ਸੀ। ਮੈਂ ਕੇਬਿਨ ਦਾ ਬੂਹਾ ਖੁਲ੍ਹਣ ਦੀ ਆਵਾਜ਼ ਸੁਣੀ। ਮੈਂ ਸੋਚਿਆ ਕਿ ਰੂਬੀ ਹੋਵਗੀ ਅਗਲੇ ਮਰੀਜ਼ ਦੀ ਸੂਚਨਾ ਦੇਣ ਆਈ। ਉਪਰ ਨਜ਼ਰ ਚੁੱਕੇ ਬਗ਼ੈਰ ਮੈਂ ਆਖਿਆ,"ਹਾਂ ਰੂਬੀ! ਭੇਜ ਦੇ ਅਗਲਾ ਮਰੀਜ਼ ਮਿਹਰਬਾਨੀ ਕਰਕੇ।"

ਅਤੇ ਫੇਰ ਮੈਂ ਆਪਣੀਆਂ ਟਿਪਣੀਆਂ ਲਿਖਣ ਵਿੱਚ ਮਗਨ ਹੋ ਗਿਆ। ਪਰ ਰੂਬੀ ਦੇ ਜਾਣ ਮਗਰੋਂ ਦਰਵਾਜ਼ਾ ਬੰਦ ਹੋਣ ਦੀ ਆਵਾਜ਼, ਜਿਹੜੀ ਆਉਣੀ ਚਾਹੀਦੀ ਸੀ, ਨਾ ਸੁਣਾਈ ਦਿੱਤੀ ਤਾਂ ਮੈਂ ਨਜ਼ਰਾਂ ਚੁੱਕ ਕੇ ਦੇਖਿਆ। ਰੂਬੀ ਅਜੇ ਵੀ ਉਥੇ ਹੀ ਖੜੀ ਸੀ।

"ਰੂਬੀ, ਭੇਜਿਆ ਨਹੀਂ ਅਗਲਾ ਮਰੀਜ਼?" ਮੈਂ ਪੁੱਛਿਆ।

"ਡਾਕਟਰ, ਬਾਹਰ ਕੋਈ ਮਰੀਜ਼ ਨਹੀਂ ਰਹਿ ਗਿਆ। ਅੱਜ ਆਉਣ ਵਾਲੇ ਸਾਰੇ ਮਰੀਜ਼ ਹੋ ਗਏ ਨੇ।" ਉਸ ਨੇ ਜਵਾਬ ਦਿੱਤਾ।

ਮੈਂ ਆਪਣੀ ਘੜੀ ਉਤੇ ਨਜ਼ਰ ਮਾਰੀ। ਰਾਤ ਦੇ ਦਸ ਵਜਣ ਵਾਲੇ ਸਨ। ਮੈਂ ਆਪਣੀ ਡਾਇਰੀ ਠੱਪ ਕੀਤੀ ਤੇ ਆਖਿਆ,"ਠੀਕ ਏ ਫੇਰ, ਰੂਬੀ। ਇਹ ਕਾਗਜ਼ ਪੱਤਰ ਸੰਭਾਲ ਦੇਵੀਂ। ਮੈਂ ਹੁਣ ਘਰ ਚਲਦਾ ਹਾਂ।" ਇਹ ਵੇਖ ਕੇ ਮੈਂ ਦੰਗ ਰਹਿ ਗਿਆ ਕਿ ਉਸ ਨੇ ਆਪਣੀ ਥਾਂ ਤੋਂ ਕਦਮ ਨਹੀਂ ਸੀ ਹਿਲਾਇਆ। ਮੈਂ ਮਹਿਸੂਸ ਕੀਤਾ ਕਿ ਜ਼ਰੂਰ ਕੁਝ ਗੜਬੜ ਹੈ।

"ਹਾਂ ਰੂਬੀ! ਮੇਰੇ ਨਾਲ ਕੋਈ ਗੱਲ ਕਰਨੀ ਏ?"

"ਹਾਂ ਡਾਕਟਰ।"

"ਬੋਲ, ਤੂੰ ਬਹਿ ਕਿਉਂ ਨਹੀਂ ਜਾਂਦੀ। ਆਰਾਮ ਕਰ। ਕੰਮ ਕਰਨ ਦਾ ਵਕਤ ਗੁਜ਼ਰ ਗਿਆ ਹੈ। ਆਰਾਮ ਨਾਲ ਬਹਿ ਜਾ ਅਤੇ ਦੱਸ ਮੈਨੂੰ......."

ਰੂਬੀ ਆਹਿਸਤਾ ਨਾਲ ਮੇਰੇ ਵੱਲ ਮੂੰਹ ਕਰਕੇ ਕੁਰਸੀ ਉਤੇ ਬਹਿ ਗਈ। ਨਜ਼ਰਾਂ ਝੁਕਾ ਕੇ ਉਸ ਨੇ ਆਖਿਆ,"ਡਾਕਟਰ ਜਿਹੜੀ ਗੱਲ ਮੈਂ ਕਰਨ ਲੱਗੀ ਆਂ, ਉਹ ਬਿਲਕੁਲ ਨਿੱਜੀ ਏ ਅਤੇ ਪੂਰੀ ਤਰ੍ਹਾਂ ਗੁਪਤ ਵੀ।"

ਮੈਂ ਹੱਸ ਕੇ ਆਖਿਆ,"ਤੇਰੀ ਆਵਾਜ਼ ਤੋਂ ਲਗਦੈ ਜਿਵੇਂ ਤੂੰ ਵੀ ਇਥੇ ਆਉਣ ਵਾਲੇ ਮਰੀਜ਼ਾਂ ਵਿੱਚੋਂ ਹੀ ਹੋਵੇਂ। ਬੋਲ, ਤੂੰ ਮੇਰੀ ਮਰੀਜ਼ ਨਹੀਂ, ਤੂੰ ਮੇਰੀ ਸਕੱਤਰ ਏਂ ਤੇ ਤੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਇਸ ਕਮਰੇ ਵਿਚ ਹੋਣ ਵਾਲੀ ਗੱਲਬਾਤ ਪੂਰੀ ਤਰ੍ਹਾਂ ਗੁਪਤ ਰੱਖੀ ਜਾਂਦੀ ਏ, ਤੇ ਨਾਲੇ ਤੈਨੂੰ ਚਿਕਿਤਸਾ ਦੀ ਨੈਤਿਕਤਾ ਦਾ ਵੀ ਇਲਮ ਏ। ਇਸ ਵਾਸਤੇ ਤੈਨੂੰ ਕਿਸੇ ਤਰ੍ਹਾਂ ਇਹ ਯਕੀਨ ਦੁਆਉਣ ਦੀ ਲੋੜ ਨਹੀਂ ਕਿ ਜੋ ਕੁਝ ਤੂੰ ਆਖੇਗੀਂ ਉਹ ਤੇਰੇ ਮੇਰੇ ਵਿਚਕਾਰ ਹੀ ਰਹੇਗਾ। ਚਲ ਬੋਲ, ਗੱਲ ਕੀ ਏ।"

"ਡਾਕਟਰ, ਮੈਨੂੰ ਤੁਹਾਡੇ ਨਾਲ ਪਿਆਰ ਹੋ ਗਿਐ,"ਉਸ ਨੇ ਹੌਲੀ ਜਿਹੀ ਆਖਿਆ।

ਮੈਂ ਆਪਦੀ ਕੁਰਸੀ ਵਿਚ ਤਣ ਕੇ ਬਹਿ ਗਿਆ।

ਮੇਰਾ ਪੇਸ਼ਾ ਹੀ ਐਸਾ ਹੈ ਕਿ ਮੈਂ ਆਪਣੇ ਮਰੀਜ਼ਾਂ ਕੋਲੋਂ ਗ਼ਜ਼ਬਨਾਕ ਇੰਕਸ਼ਾਫ ਸੁਣ ਕੇ ਵੀ ਕਦੇ ਆਪਣਾ ਠਰ੍ਹੰਮਾ ਨਹੀਂ ਗੁਆਇਆ। ਪਰ ਜਿੰਨਾ ਇਸ ਗੱਲ ਨੇ ਮੈਨੂੰ ਝਟਕਾ ਦਿੱਤਾ ਸੀ, ਪਹਿਲਾਂ ਕਦੇ ਕਿਸੇ ਨਹੀਂ ਸੀ ਦਿੱਤਾ।

"ਤੈਨੂੰ ਪਤਾ ਏ, ਤੂੰ ਕੀ ਆਖ ਰਹੀ ਏ?" ਮੈਂ ਪੁੱਛਿਆ।

"ਮੈਂ ਸੱਚ ਕਹਿੰਦੀ ਆਂ, ਡਾਕਟਰ," ਉਸ ਨੇ ਆਖਿਆ।

"ਤੂੰ ਇਕ ਰੋਬੋਟ ਏਂ। ਤੂੰ ਇਹ ਗੱਲ ਨਹੀਂ ਜਾਣਦੀ?"

"ਕਿਉਂ ਨਹੀਂ, ਜਾਣਦੀ ਆਂ।"

ਸੋ ਉਹ ਜਾਣਦੀ ਸੀ ਤੇ ਇਸ ਦੇ ਬਾਵਜੂਦ ਮੈਨੂੰ ਪਿਆਰ ਕਰਦੀ ਸੀ।

"ਦੇਖ ਰੂਬੀ, ਮੇਰਾ ਇਕ ਦੋਸਤ ਏ ਜਿਹੜਾ ਰੋਬੋਟ–ਮਨੋਵਿਗਿਆਨੀ ਏ। ਕੱਲ੍ਹ ਸਵੇਰੇ ਪਹਿਲਾ ਕੰਮ, ਅਸੀਂ ਉਸ ਨੂੰ ਮਿਲਾਂਗੇ। ਹੋ ਸਕਦੈ, ਉਹ ਅਜੇ ਆਪਣੇ ਕਲਿਨਿਕ ਵਿੱਚ ਹੀ ਹੋਵੇ। ਮੈਂ ਉਹਦੇ ਨਾਲ ਮੁਲਾਕਾਤ ਦਾ ਵਕਤ ਤੈਅ ਕਰਦਾ ਹਾਂ," ਮੈਂ ਵਿਜ਼ੀਫੋਨ ਫੜਨ ਲਈ ਹੱਥ ਵਧਾਉਂਦਿਆਂ ਆਖਿਆ।

ਉਹ ਫੁਰਤੀ ਨਾਲ ਅੱਗੇ ਵਧੀ, ਅਤੇ ਮੇਜ਼ ਉਤੋਂ ਦੀ ਲਪਕ ਕੇ ਮੇਰਾ ਹੱਥ ਫੜ ਲਿਆ। ਮੈਨੂੰ ਪਤਾ ਸੀ ਕਿ ਰੋਬੋਟ ਦੇ ਜਿਸਮ ਦਾ ਤਾਪਮਾਨ ਲਗਭਗ ਓਨਾ ਹੀ ਰਖਿਆ ਜਾਂਦਾ ਹੈ ਜਿੰਨਾ ਸਾਧਾਰਨ ਮਨੁੱਖੀ ਸਰੀਰ ਦਾ। ਪਰ ਮੈਂ ਮਹਿਸੂਸ ਕੀਤਾ ਕਿ ਰੂਬੀ ਦਾ ਹੱਥ ਬਹੁਤ ਨਿੱਘਾ ਸੀ। ਮੈਨੂੰ ਇਸ ਗੱਲ ਦਾ ਕੋਈ ਅਨੁਭਵ ਨਹੀਂ ਸੀ ਕਿ ਜਦੋਂ ਕੋਈ ਰੋਬੋਟ ਛੂੰਹਦਾ ਹੈ ਤਾਂ ਬੰਦਾ ਕਿਵੇਂ ਮਹਿਸੂਸ ਕਰਦਾ ਹੈ। ਮੈਂ ਇਸ ਬਾਰੇ ਕਦੇ ਸੋਚਿਆ ਹੀ ਨਹੀਂ ਸੀ ਜਾਂ ਖ਼ਬਰੇ ਮੈਂ ਇਸ ਮਸਲੇ ਨੂੰ ਰੁੱਖਾ, ਮਕਾਨਕੀ, ਅਮਾਨਵੀ ਅਤੇ ਦੂਰਵਰਤੀ ਸਮਝਿਆ ਸੀ। ਰੂਬੀ ਦਾ ਹੱਥ ਬੜਾ ਕੋਮਲ ਤੇ ਮਾਨਵੀ ਮਹਿਸੂਸ ਹੋਇਆ ਸੀ। ਇਸ ਵਿਚੋਂ ਉਸ ਦੇ 'ਮਨ' ਦੀਆਂ ਭਾਵਨਾਵਾਂ ਪ੍ਰਗਟ ਹੋ ਰਹੀਆਂ ਸਨ। ਉਸ ਨੇ ਫੌਰਨ ਆਪਣਾ ਹੱਥ ਪਿੱਛੇ ਖਿੱਚ ਲਿਆ ਅਤੇ ਆਖਿਆ," ਮੈਨੂੰ ਮਾਫ਼ ਕਰਨਾ! ਜੋ ਕੁਝ ਮੈਂ ਕੀਤਾ ਹੈ, ਮੈਨੂੰ ਨਹੀਂ ਸੀ ਕਰਨਾ ਚਾਹੀਦਾ, ਪਰ ਮਿਹਰਬਾਨੀ ਕਰਕੇ ਉਹਨਾਂ ਨੂੰ ਫੋਨ ਨਾ ਕਰੋ।"

"ਕਿਉਂ?" ਮੈਂ ਪੁੱਛਿਆ

"ਡਾਕਟਰ, ਪਿਆਰ ਕੋਈ ਮਾਨਸਿਕ ਰੋਗ ਏ?" ਉਸਨੇ ਪੁੱਛਿਆ।

"ਬਿਲਕੁਲ ਨਹੀਂ। ਇਹ ਬੜਾ ਕੁਦਰਤੀ ਤੇ ਖ਼ੂਬਸੂਰਤ ਅਹਿਸਾਸ ਏ।"

"ਕਿਸੇ ਨਾਲ ਪਿਆਰ ਹੋ ਜਾਣਾ ਗ਼ੈਰ–ਮਾਮੂਲੀ ਗੱਲ ਏ?" ਉਸ ਨੇ ਪੁੱਛਿਆ।

"ਬਿਲਕੁਲ ਨਹੀਂ।" ਮੈਂ ਜਵਾਬ ਦਿੱਤਾ।

"ਤਾਂ ਫੇਰ ਤੁਸੀਂ ਮੈਨੂੰ ਰੋਬੋਟ–ਮਨੋਵਿਗਿਆਨੀ ਕੋਲ ਕਿਉਂ ਲਿਜ਼ਾ ਰਹੇ ਓ?"

"ਕਿਉਂਕਿ ਤੂੰ ਇਕ ਰੋਬੋਟ ਏਂ।" ਮੈ ਦੋ–ਟੁੱਕ ਆਖਿਆ।

"ਤੇ ਰੋਬੋਟ ਨੂੰ ਪਿਆਰ ਕਰਨ ਦਾ ਕੋਈ ਹੱਕ ਨਹੀਂ?" ਉਸ ਨੇ ਸਵਾਲ ਕੀਤਾ।

"ਪਰ ਰੂਬੀ, ਇਸ ਅਸਲ ਵਿਚ ਅਧਿਕਾਰ ਦਾ ਮਸਲਾ ਨਹੀਂ। ਇਹ ਕਰਤੱਵ ਦਾ ਸਵਾਲ ਹੈ।"

"ਉਹ ਕਿਵੇਂ?"

"ਰੋਬੋਟ ਕੰਪਨੀ ਰਾਹੀਂ, ਮੈਂ ਆਪਣੀ ਸਕੱਤਰ ਦੇ ਰੂਪ ਵਿੱਚ ਤੇਰੀਆ ਸੇਵਾਵਾਂ ਪ੍ਰਾਪਤ

ਕੀਤੀਆਂ ਨੇ ਜਿਸ ਵਾਸਤੇ ਮੈਨੂੰ ਤਕੜੀ ਰਕਮ ਕਿਰਾਏ ਵਜੋਂ ਦੇਣੀ ਪੈਂਦੀ ਏ। ਬਦਲੇ ਵਿੱਚ ਮੈਂ ਆਸ ਕਰਦਾਂ ਹਾਂ ਕਿ ਤੂੰ ਮੇਰੇ ਸਭਨਾ ਕੰਮਾਂ ਵਿਚ ਮੇਰੀ ਸਹਾਇਤਾ ਕਰੇਂ। ਮੈਂ ਤੈਨੂੰ ਇਥੇ ਕਿਸੇ ਨਾਲ ਮੁਹੱਬਤ ਕਰਨ ਵਾਸਤੇ ਨਹੀਂ ਖਰੀਦਿਆ।" ਮੈਂ ਰਤਾ ਕੁ ਖਿਝ ਪ੍ਰਗਟਾਉਂਦਿਆਂ ਆਖਿਆ।

"ਡਾਕਟਰ, ਮੇਰੀ ਥਾਂ 'ਤੇ ਜੇ ਕੋਈ ਹੋਰ ਔਰਤ ਹੁੰਦੀ ਜਿਸ ਨੂੰ ਕਿਸੇ ਨਾਲ ਮੁਹੱਬਤ ਹੋ ਜਾਂਦੀ, ਫੇਰ?"

"ਇਥੇ ਕਿਸੇ ਨਾਲ ਮੁਹੱਬਤ ਕਰਨਾ ਉਹਦਾ ਜ਼ਾਤੀ ਮਸਲਾ ਹੁੰਦਾ। ਮੈਂ ਤਾਂ ਹੀ ਦਖਲ ਦੇਂਦਾਂ ਜੇ ਇਸ ਨਾਲ ਕਿਸੇ ਵੀ ਤਰ੍ਹਾਂ, ਮੇਰੇ ਕੰਮ ਉਤੇ ਮਾੜਾ ਅਸਰ ਪੈਂਦਾ। ਮੈਂ ਕਿਸੇ ਵੀ ਕੀਮਤ ਉਤੇ ਆਪਣੇ ਕੰਮ ਦਾ ਹਰਜਾ ਨਾ ਹੋਣ ਦੇਂਦਾਂ", ਮੈਂ ਆਖਿਆ।

"ਡਾਕਟਰ, ਪੂਰੇ ਇਕ ਸਾਲ ਤੋਂ ਮੈਂ ਤੁਹਾਨੂੰ ਪਿਆਰ ਕਰ ਰਹੀ ਆਂ। ਇਸ ਦਾ ਕਿਸੇ ਵੀ ਤਰ੍ਹਾਂ ਮੇਰੇ ਕੰਮ ਉਤੇ ਕੋਈ ਬੁਰਾ ਅਸਰ ਪਿਆ? ਮੈਂ ਤੁਹਾਨੂੰ ਕਦੇ ਕੋਈ ਸ਼ਿਕਾਇਤ ਦਾ ਮੌਕਾ ਦਿੱਤਾ?"

"ਗੱਲ ਸੁਣ ਰੂਬੀ, ਮੈਂ ਤੇਰੇ ਨਾਲ ਬਹਿਸ ਨਹੀਂ ਕਰਨੀ ਚਾਹੁੰਦਾ। ਹੁਣ ਤੂੰ ਰਤਾ ਮੇਰੀ ਗੱਲ ਸੁਣ....."

ਏਨੇ ਨੂੰ ਵਿਜ਼ੀਫੋਨ ਦੀ ਘੰਟੀ ਖੜਕੀ। ਮੈਂ ਬਟਨ ਦਬਾਇਆ। ਛੋਟੇ ਮਾਨੀਟਰ ਉਤੇ ਹੇਮਾ ਦਾ ਚਿਹਰਾ ਨਜ਼ਰ ਆਇਆ।

"ਏ, ਅਨਿਲ!" ਉਸ ਨੇ ਹੀ ਹੀ ਕਰਕੇ ਹੱਸਦਿਆਂ ਕਿਹਾ।

"ਹੇਮਾ! ਸ਼ਿਕਾਗੋ ਤੋਂ ਕਦੋਂ ਮੁੜੀ?"

ਉਸ ਨੇ ਚਾਮ੍ਹਲ ਕੇ ਕਿਲਕਾਰੀ ਮਾਰੀ,"ਹੁਣੇ ਈ! ਮੈਂ ਹਵਾਈ ਅੱਡੇ ਤੋਂ ਹੀ ਫੋਨ ਕਰ ਰਹੀ ਆਂ। ਹਵਾਈ ਜਹਾਜ਼ ਦੇ ਉਤਰਦਿਆਂ ਹੀ, ਸਭ ਤੋਂ ਪਹਿਲਾਂ ਮੈਨੂੰ ਤੇਰਾ ਹੀ ਖਿਆਲ ਆਇਆ। ਮੈਨੂੰ ਪੱਕਾ ਯਕੀਨ ਨਹੀਂ ਸੀ ਕਿ ਮੈਨੂੰ ਇਸ ਵੇਲੇ ਮਿਲ ਪਵੇਂਗਾ....ਮੇਰੀ ਯਾਦ ਨਹੀਂ ਆਉਂਦੀ ਸੀ?"

"ਯਾਦ ਕਿਵੇਂ ਨਾ ਆਉਂਦੀ? ਹੁਣ ਇਹ ਦੱਸ, ਹਿੰਦੁਸਤਾਨ ਵਿੱਚ ਕਿੰਨਾਂ ਚਿਰ ਠਹਿਰੇਂਗੀ?"

"ਮੈਂ ਹਮੇਸ਼ਾ ਹਮੇਸ਼ਾ ਲਈ ਵਾਪਸ ਆ ਗਈ ਆਂ। ਮੇਰਾ ਇਥੇ ਹੀ ਟਿਕਣ ਦਾ ਵਿਚਾਰ ਏ।"

"ਬਹੁਤ ਖ਼ੂਬ! ਬੇਹੱਦ ਖੁਸ਼ੀ ਹੋਈ ਮੈਨੂੰ। ਮੁਲਾਕਾਤ ਕਦੋਂ ਹੋਵੇਗੀ?"

"ਜੇ ਤੂੰ ਚਾਹੇਂ, ਤਾਂ ਮੈਂ ਹੁਣੇ ਆ ਜਾਂਦੀ ਆਂ", ਹੇਮਾ ਨੇ ਹੱਸਦਿਆਂ ਕਿਹਾ।

"ਪਤਾ ਈ ਵਕਤ ਕਿੰਨਾ ਹੋ ਗਿਐ? ਸਾਢੇ ਦਸ ਵਜ ਗਏ ਨੇ।"

"ਮੈਂ ਬਿਲਕੁਲ ਠੀਕ ਹਾਂ, ਮੈਂ ਸੋਚਦੀ ਸਾਂ ਅਸੀਂ ਪੂਰੀ ਰਾਤ ਇਕੱਠੇ ਗੁਜ਼ਾਰਾਂਗੇ।"

"ਬਥੇਰਾ ਹੋ ਗਿਐ ਮਜ਼ਾਕ! ਮੈਂ ਸਨਿਚਰ ਸ਼ਾਮ ਨੂੰ ਵਿਹਲਾ ਆਂ। ਸ਼ਾਮ ਦਾ ਖਾਣਾ ਰਲ ਕੇ ਖਾਵਾਂਗੇ।"

"ਕਿਹੜੀ ਥਾਂ?"

"ਆਪਣੀ ਉਹੋ ਖਾਸ ਥਾਂ, ਉਹੀ ਅੱਡਾ।"

"ਠੀਕ ਏ। ਬਹੁਤ ਵਧੀਆ! ਅਨਿਲ, ਤੇਰੇ ਕੋਲ ਬੈਠੀ ਸੁਹਣੀ ਜਿਹੀ ਕੁੜੀ ਕੌਣ ਏ?"

"ਇਹ ਮੇਰੀ ਨਵੀਂ ਰੋਬੋਟ ਰੂਬੀ।"

"ਅੱਛਾ! ਠੀਕ ਏ ਅਨਿਲ, ਮਿਲਾਂਗੇ", ਹੇਮਾ ਨੇ ਆਖਿਆ ਤੇ ਵਿਜ਼ੀਫੋਨ ਤੋਂ ਉਹਦਾ ਚਿਹਰਾ ਗਾਇਬ ਹੋ ਗਿਆ।

"ਹੇਮਾ ਕੌਣ ਏ?" ਰੂਬੀ ਨੇ ਪੁੱਛਿਆ।

"ਮੇਰੀ ਜਮਾਤਣ। ਡਾਕਟਰੀ ਦੀ ਡਿਗਰੀ ਲੈ ਕੇ, ਇਹ ਬਿਰਧ-ਚਿਕਿਤਸਾ-ਵਿਗਿਆਨ ਵਿਚੋਂ ਐਮ. ਡੀ. ਕਰਨ ਵਾਸਤੇ ਸ਼ਿਕਾਗੋ ਚਲੀ ਗਈ ਸੀ।"

"ਤੁਸੀਂ ਉਸ ਨੂੰ ਪਿਆਰ ਕਰਦੇ ਓ, ਡਾਕਟਰ?" ਰੂਬੀ ਨੇ ਪੁੱਛਿਆ।

"ਉਫ਼ ਰੂਬੀ, ਬੰਦ ਕਰ ਇਕ ਬਕ ਬਕ ਹੁਣ। ਜਾਪਦੈ ਅੱਜਕਲ੍ਹ ਤੇਰਾ ਹਿੰਦੀ ਫਿਲਮਾਂ ਵੇਖ ਕੇ ਵਕਤ ਬੀਤਦਾ ਏ। ਪਿਆਰ ਤੋਂ ਸਿਵਾਏ ਦੁਨੀਆ ਵਿਚ ਤੂੰ ਹੋਰ ਕੁਝ ਨਹੀਂ ਦੇਖ ਸਕਦੀ? ਹੇਮਾ ਸਿਰਫ ਇਕ ਚੰਗੀ ਦੋਸਤ ਏ। ਮੈਨੂੰ ਉਹ ਬੜੀ ਚੰਗੀ ਲਗਦੀ ਏ, ਪਰ ਪਿਆਰ....... ਖੈਰ, ਮੈਨੂੰ ਨਹੀਂ ਪਤਾ।"

"ਇਸ ਤਰ੍ਹਾਂ ਲਗਦਾ ਏ ਜਿਵੇਂ ਉਹਨੂੰ ਤੁਹਾਡੇ ਨਾਲ ਪਿਆਰ ਏ, "ਉਸ ਨੇ ਕਿਹਾ।

"ਮੈਂ ਮੁਸਕ੍ਰਾ ਕੇ ਆਖਿਆ, "ਤੇਰੀ ਤਾਂ ਸਾਉਣ ਦੇ ਅੰਨ੍ਹੇ ਵਾਲੀ ਗੱਲ ਏ। ਤੈਨੂੰ ਚਾਰ ਚੁਫੇਰੇ ਪਿਆਰ ਹੀ ਨਜ਼ਰ ਆਉਂਦਾ ਏ, ਹੋਰ ਕੁਝ ਨਹੀਂ। ਇਹ ਤੇਰੇ ਵਾਸਤੇ ਚੰਗੀ ਗੱਲ ਨਹੀਂ।"

"ਪਰ ਡਾਕਟਰ, ਤੁਸੀਂ ਕਿਹਾ ਹੈ ਕਿ ਪਿਆਰ ਇਕ ਖੂਬਸੂਰਤ ਜਜ਼ਬਾ ਏ।"

"ਹਾਂ, ਬਿਲਕੁਲ! ਸਾਡੇ ਵਾਸਤੇ ਤਾਂ ਇਹ ਜ਼ਰੂਰ ਹੈ। ਤੇਰੇ ਵਾਸਤੇ ਨਹੀਂ। ਤੈਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਤੂੰ ਇਕ ਰੋਬੋਟ ਏਂ", ਮੈਂ ਕਿਹਾ।

"ਤੇ ਰੋਬੋਟ ਦੀਆਂ ਕੋਈ ਭਾਵਨਾਵਾਂ ਨਹੀਂ ਹੁੰਦੀਆਂ?"

"ਨਹੀਂ ਹੁੰਦੀਆਂ, ਤੇ ਮੇਰੀ ਰਾਏ ਵਿਚ, ਹੋਣੀਆਂ ਵੀ ਨਹੀਂ ਚਾਹੀਦੀਆਂ।"

"ਕਾਸ਼! ਤੁਸੀਂ ਰੋਬੋਟ ਹੁੰਦੇ। ਫੇਰ ਤੁਸੀਂ ਸਮਝ ਲੈਂਦੇ ਕਿ ਸਾਡੀਆਂ ਵੀ ਭਾਵਨਾਵਾਂ ਹੁੰਦੀਆਂ ਨੇ।"

"ਮੈਂ ਕਈ ਵਾਰੀ ਮਹਿਸੂਸ ਕਰਦਾ ਹਾਂ ਕਿ ਮੈਨੂੰ ਮਨੋਰੋਗਾਂ ਦਾ ਡਾਕਟਰ ਨਹੀਂ ਸੀ ਹੋਣਾ ਚਾਹੀਦਾ।"

"ਇਹ ਕਿਉਂ ਕਹਿੰਦੇ ਓ ਤੁਸੀਂ, ਡਾਕਟਰ?" ਰੂਬੀ ਨੇ ਪੁੱਛਿਆ।

"ਰੂਬੀ, ਪਿਛਲੇ ਦੋ ਸੋ ਸਾਲਾਂ ਵਿਚ ਆਦਮੀ ਨੇ ਬਹੁਤ ਤਰੱਕੀ ਕੀਤੀ ਏ। ਜੀਵਨ ਦੇ ਹਰ ਖੇਤਰ ਵਿੱਚ ਕਮਾਲ ਦੀਆਂ ਲਭਤਾਂ ਹੋਈਆਂ ਨੇ। ਨਵੀਆਂ ਖੋਜਾਂ ਹੋ ਰਹੀਆਂ ਨੇ। ਸਾਡੇ ਚਿਕਿਤਸਾ ਦੇ ਖੇਤਰ ਵਿੱਚ ਵੀ ਕੁਝ ਅਦਭੁਤ ਪੁਲਾਂਘਾਂ ਪੁੱਟੀਆਂ ਗਈਆਂ ਨੇ। ਉਤਪਤੀ-ਮੂਲਕ ਇੰਜੀਨੀਅਰੀ ਸਦਕਾ ਇਹ ਸੰਭਵ ਹੋ ਗਿਆ ਹੈ ਕਿ ਅਸੀਂ ਖਾਨਦਾਨੀ ਬੀਮਾਰੀਆਂ ਅਤੇ ਕੈਂਸਰ ਤੇ ਏਡਜ਼ ਵਰਗੀਆ ਮਾਰੂ ਬੀਮਰੀਆਂ ਉਤੇ ਕਾਬੂ ਪਾ ਸਕੀਏ। ਆਦਮੀ ਔਰਤ ਦੀ ਉਮਰ ਤਕਰੀਬਨ ਅੱਸੀ ਸਾਲ ਹੋ ਗਈ ਹੈ। ਮੇਰੀ ਦੋਸਤ, ਹੇਮਾ ਬੁਢਾਪੇ ਦੇ ਅਮਲ ਨੂੰ ਰੋਕਣ ਦੀ ਜੁਗਤ ਬਾਰੇ ਕੰਮ ਕਰ ਰਹੀ ਹੈ, ਤੇ ਫੇਰ ਤੁਹਾਡਾ ਰੋਬੋਟ-ਵਿਗਿਆਨ- ਦੋ ਸੋ ਸਾਲ ਪਹਿਲਾਂ ਤੇ ਅੱਜ ਦੇ ਰੋਬੋਟ ਵਿੱਚ ਜ਼ਮੀਨ ਅਸਮਾਨ ਦਾ ਫਰਕ ਨਹੀਂ? ਤੂੰ ਸਾਰੇ ਸਰੀਰਕ ਗੁਣ ਤੇ ਲੱਛਣ ਪ੍ਰਾਪਤ ਕਰ ਲਏ ਨੇ, ਪਰ ਰੂਬੀ, ਤੂੰ ਸੋ ਫੀਸਦੀ ਇਨਸਾਨ ਕਦੇ ਨਹੀਂ ਬਣ ਸਕਦੀ।"

"ਕਿਉਂ?" ਰੂਬੀ ਨੇ ਪੁੱਛਿਆ।

"ਕਿਉਂਕਿ ਤੇਰਾ ਮਨ ਨਹੀਂ ਜਿਵੇਂ ਆਦਮੀ ਦਾ ਹੁੰਦਾ ਏ। ਤੇ ਜੇ ਨਹੀਂ ਹੈ ਤਾਂ ਇਹ ਚੰਗੀ ਗੱਲ ਏ।" ਮੈਂ ਆਖਿਆ।

"ਮਨ ਕੀ ਚੀਜ਼ ਹੁੰਦੀ ਏ?" ਰੂਬੀ ਨੇ ਪੁੱਛਿਆ।

"ਹਾਲੇ ਤੱਕ ਕੋਈ ਆਦਮੀ ਇਸ ਦੀ ਪ੍ਰੀਭਾਸ਼ਾ ਨਹੀਂ ਕਰ ਸਕਿਆ। ਇਹ ਦੱਸਣਾ ਬਹੁਤ ਮੁਸ਼ਕਿਲ ਏ। ਇਹ ਇਕ ਗੁੰਝਲਦਾਰ ਚੀਜ਼ ਏ। ਜਿਹੜਾ ਤੇਰੇ ਸਿਰ ਵਿਚ ਬਿਜਲਾਣੂ ਦਿਮਾਗ਼ ਲਾਇਆ ਗਿਆ ਏ ਉਸ ਨਾਲੋਂ ਵੀ ਜ਼ਿਆਦਾ ਗੁੰਝਲਦਾਰ ਏ। ਮੈਂ ਤੈਨੂੰ ਦੱਸਾਂ ਰੂਬੀ, ਆਦਮੀ ਨੇ ਢੇਰ ਸਾਰੀ ਪਦਾਰਥਕ ਤਰੱਕੀ ਕਰ ਲਈ ਏ ਪਰ ਉਹਦਾ ਮਨ ਅਜੇ ਵੀ ਪੂਰਵ-ਇਤਿਹਾਸਕ ਮਨੁੱਖ ਜਾਂ ਜਾਨਵਰ ਦਾ ਹੀ ਹੈ। ਰੂਬੀ ਆਦਮੀ ਦੇ ਮਨ ਵਿੱਚ ਮੁਹੱਬਤ ਇਕੋ ਇਕ ਜਜ਼ਬਾ ਨਹੀਂ। ਪਿਆਰ ਵਾਂਗ ਹੀ ਦੂਜੇ ਜਜ਼ਬੇ ਜਿਵੇਂ ਕਰੁਣਾ, ਤਰਸ, ਅਮਨ, ਗੁੱਸਾ, ਈਰਖਾ, ਸਾੜਾ ਅਤੇ ਅਨਿਸਚਿਤਤਾ ਵੀ ਮਨ ਵਿੱਚ ਹਨ। ਐਸੇ ਮੌਕੇ ਆਉਂਦੇ ਹਨ ਜਦ ਸਭਿਆਚਾਰਕ ਵਿਕਾਸ ਦੇ ਸਾਰੇ ਦਾਅਵੇ ਮਿੱਟੀ ਵਿੱਚ ਮਿਲ ਜਾਂਦੇ ਨੇ ਅਤੇ ਆਦਮੀ ਆਪਣੇ ਪੂਰਵ-ਇਤਿਹਾਸਕ ਪਸ਼ੂ, ਹਿੰਸਕ, ਅਸਲੇ ਵਿੱਚ ਨੰਗਾ ਹੋ ਜਾਂਦਾ ਹੈ। ਉਦੋਂ ਬੰਦਾ ਮਹਿਸੂਸ ਕਰਦਾ ਹੈ ਕਿ ਆਦਮੀ ਅਸਲੋਂ ਹੀ ਬਦਲਿਆ ਨਹੀਂ। ਅਤੇ ਇਸ ਕਿਸਮ ਦੀਆਂ ਘਟਨਾਵਾਂ ਦੇਖ ਕੇ ਬੰਦਾ ਮਹਿਸੂਸ ਕਰਦਾ ਏ ਕਿ ਰੋਬੋਟ ਹੋਣਾ ਕਿਤੇ ਚੰਗੀ ਗੱਲ ਏ।"

"ਕੀ ਇਹ ਸੰਭਵ ਨਹੀਂ ਕਿ ਮਨ ਵਿੱਚ ਸਿਰਫ ਚੰਗੀਆਂ ਭਾਵਨਾਵਾਂ ਹੀ ਰੱਖੀਆਂ ਜਾਣ?"

"ਜੇ ਇੰਹ ਗੱਲ ਏਨੀ ਸੌਖੀ ਹੁੰਦੀ ਤਾਂ ਮਨੋ-ਰੋਗਾਂ ਦੇ ਜਿਹੜੇ ਹਸਪਤਾਲ ਸਭ ਪਾਸੇ ਖੁੰਭਾਂ ਵਾਂਗ ਏਨੇ ਸਿਰ ਕੱਢ ਰਹੇ ਨੇ, ਬੇਕਾਰ ਹੋ ਜਾਂਦੇ। ਧਿਆਨ ਨਾਲ ਦੇਖ ਕਿ ਦੁਨੀਆ ਦੇ ਕੋਨੇ ਕੋਨੇ ਵਿਚ ਸੰਤ ਮਹਾਤਮਾ ਕੀ ਸਿਖਿਆ ਦੇਂਦੇ ਰਹੇ ਨੇ -ਸੱਚ ਬੋਲੋ; ਚੋਰੀ ਨਾ ਕਰੋ; ਕਿਸੇ ਨੂੰ ਮਾਰੋ ਨਾ; ਦੂਜਿਆਂ ਦੀ ਸਹਾਇਤਾ ਕਰੋ: ਇਹ ਉਪਦੇਸ਼ ਕਰਦੇ ਰਹੇ ਨੇ ਉਹ। ਉਹਨਾਂ ਨੇ ਇਹਨਾਂ ਗੱਲਾਂ ਦੀ ਸਿਖਿਆ ਇਸ ਵਾਸਤੇ ਦਿੱਤੀ ਕਿ ਆਪਣੇ ਆਪ ਕੋਈ ਇਹਨਾਂ ਉਤੇ ਅਮਲ ਨਹੀਂ ਕਰਦਾ ਸੀ। ਅੱਜ ਵੀ ਜੇ ਕਿਸੇ ਮਹਾਨ ਆਤਮਾ ਦਾ ਜਨਮ ਹੋਵੇ ਤਾਂ ਉਹ ਲੋਕਾਂ ਵਿਚ ਇਹਨਾਂ ਗੱਲਾਂ ਦਾ ਪਰਚਾਰ ਕਰੇਗੀ ਕਿਉਂਕਿ ਆਦਮੀ ਬਦਲਿਆ ਨਹੀਂ। ਉਹ ਤਾਂ ਹੋਰ ਹਜ਼ਾਰ ਵਰ੍ਹੇ ਮਗਰੋਂ ਵੀ ਨਹੀਂ ਬਦਲੇਗਾ।"

"ਪਰ ਮੈਂ ਬਦਲਣਾ ਚਾਹੁੰਦੀ ਆਂ, ਮੈਂ ਇਨਸਾਨ ਬਣਨਾ ਚਾਹੁੰਦੀ ਆਂ", ਰੂਬੀ ਨੇ ਤਰਲਾ ਲਿਆ।

"ਰੂਬੀ, ਬਥੇਰੀ ਮੂਰਖਤਾ ਹੋ ਚੁੱਕੀ। ਕੱਲ੍ਹ ਸਵੇਰੇ ਮੈਂ ਤੈਨੂੰ ਪੜਤਾਲ ਵਾਸਤੇ ਰੋਬੋਟ ਕੰਪਨੀ ਭੇਜਾਂਗਾ।"

"ਪਰ, ਡਾਕਟਰ........"

"ਹੁਣ ਕੋਈ ਪਰ ਤੇ ਜੇ ਨਹੀਂ। ਇਹ ਮੇਰਾ ਹੁਕਮ ਹੈ। ਰੋਬੋਟ ਨੂੰ ਆਦਮੀ ਦਾ ਹੁਕਮ ਮੰਨਣਾ ਹੀ ਪੈਂਦਾ ਹੈ – ਅਸੀਮੋਵ ਦਾ ਇਹ ਪਹਿਲਾ ਨੇਮ ਹੈ, ਪਤਾ ਹੈ ਨਾ?" ਮੈਂ ਸਖ਼ਤੀ ਨਾਲ ਪੁੱਛਿਆ।

ਉਹ ਹੌਲੀ ਜਿਹੀ ਕੁਰਸੀ ਤੋਂ ਉੱਠੀ ਤੇ ਫਰਸ਼ ਵੱਲ ਝਾਕਦੀ ਬੋਲੀ,"ਠੀਕ ਏ, ਡਾਕਟਰ।" ਉਹ ਮੇਰੇ ਵੱਲ ਦੇਖੇ ਬਗ਼ੈਰ ਹੀ ਮੁੜੀ ਤੇ ਤੂਫਾਨ ਵਾਂਗ ਕੇਬਿਨ ਤੋਂ ਬਾਹਰ ਹੋ ਗਈ।

ਅਗਲੇ ਦਿਨ ਕੰਪਨੀ ਨੇ ਮੈਨੂੰ ਰੂਬੀ ਦੇ ਬਦਲੇ ਵਿੱਚ ਦੂਜੀ ਰੋਬੋਟ ਭੇਜ ਦਿੱਤੀ। ਉਹ ਵੀ ਆਪਣੇ ਕੰਮ ਵਿਚ ਬਹੁਤ ਕੁਸ਼ਲ ਸੀ ਪਰ, ਇਕ ਸਕੱਤਰ ਦੇ ਨਾਤੇ, ਉਹ ਰੂਬੀ ਦਾ ਪਾਸਕੂ ਵੀ ਨਹੀਂ ਸੀ। ਆਪਣਾ ਕੰਮ ਉਹ ਬੜੀ ਮਸ਼ੀਨੀ ਢੰਗ ਨਾਲ ਤੇ ਵਿਹਾਰਕ ਰੂਪ ਵਿੱਚ ਕਰਦੀ। ਰੂਬੀ ਦੀ ਗੈਰ-ਹਾਜ਼ਰੀ ਤੋਂ ਮੈਨੂੰ ਇਹ ਪਤਾ ਲੱਗਾ ਕਿ ਉਹ ਆਪਣੇ ਨਿਘ ਤੇ ਦੋਸਤਾਨਾ ਭਾਵਨਾ

ਸਦਕਾ ਮੇਰੇ ਮਰੀਜ਼ਾਂ ਅਤੇ ਉਡੀਕ–ਕਮਰੇ ਵਿਚ ਬੈਠੇ ਉਹਨਾਂ ਦੇ ਰਿਸ਼ਤੇਦਾਰਾਂ ਵਿੱਚ ਕਿੰਨੀ ਹਰਮਨ–ਪ੍ਰਿਆਰੀ ਸੀ। ਬਾਕਾਇਦਗੀ ਨਾਲ ਆਉਣ ਵਾਲੇ ਮੇਰੇ ਸਾਰੇ ਮਰੀਜ਼ ਉਹਦੇ ਬਾਰੇ ਪੁਛਗਿੱਛ ਕਰਦੇ ਸਨ। ਰੂਬੀ ਦੀ ਗੈਰ–ਹਾਜ਼ਰੀ ਨਾਲ ਮੇਰੇ ਕੰਮ ਦਾ ਬੁਰਾ ਹਾਲ ਹੋ ਗਿਆ ਸੀ। ਮਰੀਜ਼ਾਂ ਦਾ ਵੇਲੇ ਸਿਰ ਲਹੂ ਦਾ ਦਬਾ ਮਾਪਣਾ, ਈ. ਈ. ਜੀ. ਬਾਰੇ ਫੈਸਲਾ ਕਰਨਾ, ਮਰੀਜ਼ਾਂ ਨੂੰ ਟੀਕਾ ਲਾਉਣਾ, ਪ੍ਰੋਜੈਕਟਰ ਉੱਤੇ ਸਹੀ ਨਮੂਨੇ ਬਦਲਣਾ, ਇਹ ਤੇ ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਕੰਮ ਰੂਬੀ ਆਪਣੇ ਆਪ ਕਰ ਲਿਆ ਕਰਦੀ ਸੀ। ਆਪਣੇ ਕੰਮ ਦੀਆ ਜ਼ਿੰਮੇਵਾਰੀਆਂ ਨਿਭਾਉਣ ਦੇ ਮਾਮਲੇ ਵਿੱਚ ਉਹਦਾ ਜਵਾਬ ਨਹੀਂ ਸੀ, ਅਤੇ ਇਸ ਨਵੀਂ ਰੋਬੋਟ ਨੂੰ ਮੈਨੂੰ ਸਭ ਕੁਝ ਆਪ ਸਮਝਾਉਣਾ ਪੈਂਦਾ ਸੀ। ਮੈਂ ਆਪਣੇ ਮਰੀਜ਼ਾਂ ਵੱਲ ਇਕਾਗਰ ਚਿੱਤ ਹੋ ਕੇ ਧਿਆਨ ਨਹੀਂ ਦੇ ਸਕਦਾ ਸਾਂ। ਮੈਂ ਕਿਸੇ ਨਾ ਕਿਸੇ ਤਰ੍ਹਾਂ, ਸਵੇਰ ਦੇ ਮਰੀਜ਼ ਭੁਗਤਾਏ। ਅਸਲ ਵਿੱਚ, ਦੋ ਚਾਰ ਨੂੰ ਤਾਂ ਮੈਂ ਤਿੰਨ ਚਾਰ ਦਿਨ ਮਗਰੋਂ ਆਉਣ ਲਈ ਆਖਿਆ ਸੀ।

ਸਵੇਰ ਦਾ ਕੰਮ ਨਿਪਟਾ ਕੇ, ਪਹਿਲਾਂ ਕੰਮ ਮੈਂ ਰੋਬੋਟ ਕੰਪਨੀ ਨੂੰ ਫੋਨ ਕੀਤਾ। ਮੈਨੇਜਰ, ਰਾਘਵ, ਮੇਰਾ ਚੰਗਾ ਦੋਸਤ ਸੀ।

ਵਿਜ਼ੀਫੋਨ ਉਤੇ ਉਹਦੀ ਤਸਵੀਰ ਦੇਖ ਕੇ, ਮੈਂ ਪੁਛਿਆ, "ਕਿਉਂ ਬਈ ਰਾਘਵ, ਰੂਬੀ ਨੂੰ ਕੀ ਹੋਇਐ?"

"ਰੂਬੀ! ਕੋਣ ਰੂਬੀ?" ਉਸ ਨੇ ਪੁੱਛਿਆ। ਉਹ ਝੁੰਝਲਾਇਆ ਹੋਇਆ ਸੀ।

"ਹੈਂ...... ਰੂਬੀ, ਰੂਬ–161 ਮੈਂ ਉਸ ਨੂੰ ਰੂਬੀ ਆਖਦਾ ਆਂ।"

"ਇਸ ਵੇਲੇ ਮੈਂ ਉਹਦੀ ਰਿਪਰੋਟ ਪੜ੍ਹ ਰਿਹਾ ਆਂ", ਉਸ ਨੇ ਆਖਿਆ।

"ਨੁਕਸ ਕੀ ਹੈ ਉਹਦੇ ਵਿੱਚ?"

"ਇਕ ਦੋ ਗੱਲਾਂ ਤੋਂ ਬਿਨ੍ਹਾਂ, ਉਹ ਬਿਲਕੁਲ ਠੀਕ ਏ। ਉਸ ਦਾ ਬਿਜਲਾਣੂ ਦਿਮਾਗ਼ ਬਹੁਤ ਵਧੀਆ ਕੰਮ ਕਰ ਰਿਹਾ ਏ।

"ਉਹ ਇਕ ਦੋ ਗੱਲਾਂ ਕੀ ਨੇ?"

"ਉਹ.... ਕੁਝ ਗੱਲਾਂ ਬਹੁਤ ਦਿਲਚਸਪ ਨੇ। ਅਨਿਲ, ਪਤਾ ਈ ਰੋਬੋਟ ਬਣਦਾ ਕਿਵੇਂ ਹੈ?" ਰਾਘਵ ਨੇ ਪੁੱਛਿਆ।

"ਮੈਂ ਤੇਰੇ ਵਾਂਗ ਰੋਬੋਟ–ਵਿਗਿਆਨੀ ਨਹੀਂ, ਮੈਨੂੰ ਕਿਵੇਂ ਪਤਾ ਹੋਵੇ? ਤੂੰ ਮੈਨੂੰ ਦੱਸ ਸਕਦਾ ਏ। ਦੱਸ ਇਸ ਬਾਰੇ ਸਭ ਕੁਝ ਮਿਹਰਬਾਨੀ ਕਰਕੇ।"

"ਰੋਬੋਟ ਦੀ ਮਸ਼ੀਨੀ ਬਣਤਰ ਵਿੱਚ ਦੋ ਮੁਖ ਹਿੱਸੇ ਹੁੰਦੇ ਨੇ: ਪਹਿਲਾ ਇਸ ਦਾ ਜਿਸਮ ਅਤੇ ਦੂਜਾ, ਇਸ ਦਾ ਦਿਮਾਗ਼। ਅਸਲ ਵਿੱਚ ਅਸੀਂ ਇਸਤ੍ਰੀ ਤੇ ਪੁਰਸ਼ ਰੋਬੋਟ ਵਿਚ ਕੋਈ ਅੰਤਰ ਨਹੀਂ ਕਰਦੇ। ਇਕ ਸਦੀ ਪਹਿਲਾਂ ਇਸ ਕਿਸਮ ਦਾ ਅੰਤਰ ਕਰਨ ਦੀ ਲੋੜ ਵੀ ਨਹੀਂ ਸੀ ਕਿਉਂਕਿ ਰੋਬੋਟ ਸਿਰਫ ਪੁਲਾੜ ਦੀ ਖੋਜ ਵਿਚ ਹੀ ਕੰਮ ਕਰਦੇ ਸਨ। ਉਸ ਤੋਂ ਮਗਰੋਂ, ਡਾਕਟਰੀ ਦੇ ਖੇਤਰ ਵਿੱਚ ਨਰਸਾਂ ਵਜੋਂ ਅਤੇ ਖਾਣਾਂ ਵਿਚ ਮਜ਼ਦੂਰਾਂ ਵਜੋਂ ਇਹਨਾਂ ਦੀ ਵਰਤੋਂ ਸ਼ੁਰੂ ਹੋਈ। ਉਹਨਾਂ ਦਿਨਾਂ ਵਿਚ ਇਹ ਕੁਝ ਬੇਡੋਲ ਜਿਹੇ ਹੁੰਦੇ ਸਨ। ਉਸ ਸਮੇਂ ਹੀ ਪੁਰਸ਼ ਤੇ ਇਸਤ੍ਰੀ ਰੋਬੋਟ ਵਿਚ ਅੰਤਰ ਕੀਤਾ ਜਾਣ ਲੱਗਾ। ਤੇ ਹੁਣ ਤਾਂ ਅਸੀਂ ਉਹਨਾਂ ਨੂੰ ਰੋਬੋਟ ਕਹਿੰਦੇ ਵੀ ਨਹੀਂ ਅਸੀਂ ਇਹਨਾਂ ਨੂੰ ਐਂਡਰਾਇਡ ਕਹਿੰਦੇ ਹਾਂ ਜਿਸ ਦਾ ਮਤਲਬ ਹੈ "ਆਦਮੀਆਂ ਵਰਗੇ"। ਰੋਬੋਟਾਂ ਲਈ ਸ਼ਿੰਗਾਰ ਸਮਗਰੀ ਦੀ ਈਜਾਦ ਨਾਲ ਸਥਿਤੀ ਮੂਲੋਂ ਹੀ ਬਦਲ ਗਈ ਹੈ। ਅੱਜ ਤਾਂ ਜੇ ਕਿਸੇ ਰੋਬੋਟ ਨੂੰ ਸਬੱਬ ਨਾਲ ਸੱਟ ਲਗ ਜਾਵੇ ਤਾਂ ਲਹੂ ਵਗਣਾ ਸ਼ੁਰੂ ਹੋ ਜਾਂਦਾ ਹੈ। ਏਨਾ ਮਿਲਦੇ

ਜੁਲਦੇ ਨੇ ਆਦਮੀਆਂ ਨਾਲ। ਰੀਸੈਪਸ਼ਨਿਸਟਾਂ ਤੇ ਸਕੱਤਰਾਂ ਦੇ ਕੰਮ ਕਰਨ ਵਾਲੇ ਰੋਬੋਟਾਂ ਨੇ ਸ਼ਿੰਗਾਰਖਾਨਿਆਂ ਵਿਚ ਜਾਣਾ ਸ਼ੁਰੂ ਕਰ ਦਿੱਤਾ ਹੈ।"

"ਰੂਬੀ ਵਿਚ ਕੋਈ ਖਰਾਬੀ ਏ?' ਮੈਂ ਉਹਨੂੰ ਟੋਕਿਆ। ਰੋਬੋਟ ਇਤਿਹਾਸ ਬੜਾ ਦਿਲਚਸਪ ਹੋਵੇਗਾ ਪਰ ਮੈਂ ਸੁਣਨ ਦੇ ਰੌਂ ਵਿਚ ਨਹੀਂ ਸੀ। ਮੈਨੂੰ ਹੇਮਾ ਨੂੰ ਮਿਲਣ ਦੀ ਕਾਹਲ ਸੀ।

"ਰੂਬੀ ਬਿਲਕੁਲ ਠੀਕ ਹੈ", ਰਾਘਵ ਨੇ ਕਿਹਾ।

"ਉਹਦੇ ਦਿਮਾਗ਼ ਵਿਚ ਕੋਈ ਖ਼ਰਾਬੀ ਏ?" ਮੈਂ ਪੁੱਛਿਆ।

"ਹੈਂ, ਰੋਬੋਟ ਦੇ ਦਿਮਾਗ਼ ਵਿਚ! ਰੋਬੋਟ–ਗਿਆਨ ਦੇ ਵਿਕਾਸ ਵਿਚ ਇਹ ਇਕ ਮੀਲ–ਪੱਥਰ ਏ", ਰਾਘਵ ਗੱਲਾਂ ਕਰਨ ਦੇ ਰੌਂ ਵਿਚ ਜਾਪਦਾ ਸੀ। ਸਬਰ ਨਾਲ ਉਹਦੀ ਗੱਲ ਸੁਣਨ ਤੋਂ ਬਗ਼ੈਰ ਮੇਰੇ ਵਾਸਤੇ ਕੋਈ ਚਾਰਾ ਨਹੀਂ ਸੀ।

"ਰੋਬੋਟ ਦਾ ਦਿਮਾਗ਼ ਪਾਜ਼ੀਟਰੋਨਿਕਸ ਦੇ ਅਸੂਲ ਉਤੇ ਕਾਰਜ ਕਰਦਾ ਏ। ਇਸ ਦੇ ਦਿਮਾਗ਼ ਦੇ ਕਈ ਸਰਕਟ ਹੁੰਦੇ ਨੇ ਜਿਨ੍ਹਾਂ ਦੀ ਤੁਲਨਾ ਸਿਰਫ ਸਾਡੇ ਦਿਮਾਗ਼ ਨਾਲ ਹੀ ਕੀਤੀ ਜਾ ਸਕਦੀ ਏ। ਰੋਬੋਟ ਨੇ ਜਿਸ ਖੇਤਰ ਵਿਚ ਕੰਮ ਕਰਨਾ ਹੁੰਦਾ ਏ, ਉਹਦੇ ਨਾਲ ਸੰਬੰਧਿਤ ਜਾਣਕਾਰੀ ਉਹਦੇ ਅੰਦਰ ਪਾ ਦਿੱਤੀ ਜਾਂਦੀ ਹੈ। ਉਸ ਨੂੰ ਸਮਾਜਕ ਆਚਾਰ–ਵਿਹਾਰ ਦੀ ਸੋਧ ਵੀ ਦਿੱਤੀ ਜਾਂਦੀ ਹੈ। ਇਸ ਦੀਆਂ ਗਤੀਵਿਧੀਆਂ, ਅਦਾਵਾਂ ਤੇ ਬੋਲਾਂ ਦੇ ਉਤਾਰ–ਚੜ੍ਹਾਅ ਬਾਰੇ ਵਿਸਤ੍ਰਿਤ ਹਦਾਇਤਾਂ ਵੀ ਇਸ ਦੇ ਦਿਮਾਗ਼ ਵਿੱਚ ਪਾ ਦਿੱਤੀਆਂ ਜਾਂਦੀਆਂ ਹਨ। ਕੰਪਿਊਟਰ ਵਾਂਗ, ਇਹ ਆਪਣੇ ਸਿੱਟੇ ਕੱਢਣ, ਫੈਸਲੇ ਲੈਣ ਅਤੇ ਨਵੇਂ ਹੁਨਰ ਸਿਖਣ ਦੇ ਸਮਰਥ ਹੁੰਦੇ ਹਨ।"

"ਇਸ ਹਾਲਤ ਵਿੱਚ ਮਨੁੱਖ ਦੇ ਦਿਮਾਗ਼ ਤੇ ਰੋਬੋਟ ਦੇ ਦਿਮਾਗ਼ ਵਿੱਚ ਕੀ ਫਰਕ ਹੋਇਆ?

"ਬਹੁਤ ਵਧੀਆਂ ਸਵਾਲ ਏ!" ਰਾਘਵ ਬੋਲਿਆ। ਮੈਨੂੰ ਪੂਰਾ ਸ਼ੱਕ ਸੀ ਰਾਘਵ ਇਕ ਅੰਤਰ–ਨਛੱਤਰੀ ਚੈਨਲ ਉਤੇ ਇੰਟਰਵੀਊ ਦੀ ਤਿਆਰੀ ਕਰ ਰਿਹਾ ਸੀ ਅਤੇ ਸ਼ਾਇਦ ਮੇਰੇ ਉਤੇ ਆਪਣਾ ਤਜਰਬਾ ਕਰਨ ਦੀ ਯੋਜਨਾ ਬਣਾ ਰਿਹਾ ਸੀ। "ਸਾਡੇ ਤੇ ਰੋਬੋਟ ਦੇ ਦਿਮਾਗ਼ ਵਿੱਚ ਬਹੁਤ ਸਾਰਾ ਫਰਕ ਏ। ਉਹਨਾਂ ਦਾ ਬਿਜਲਾਣੂ ਦਿਮਾਗ਼ ਪਹਿਲਾਂ ਵਿਉਂਤੇ ਪ੍ਰੋਗਰਾਮ ਅਨੁਸਾਰ ਹੀ ਕਾਰਜ ਕਰਦਾ ਹੈ। ਇਹ ਅਸੀਮੋਵ ਦੇ ਤਿੰਨ ਨੇਮਾਂ ਦਾ ਉਲੰਘਣ ਨਹੀਂ ਕਰ ਸਕਦਾ। ਸਾਡੇ ਦਿਮਾਗ਼ ਦਾ ਸਭ ਤੋਂ ਵੱਡਾ ਗੁਣ ਜਾਂ ਔਗੁਣ ਇਹ ਹੈ ਕਿ ਇਸ ਬਾਰੇ ਕੋਈ ਅਨੁਮਾਨ ਨਹੀਂ ਲਗ ਸਕਦਾ ਤੇ ਕੁਝ ਵੀ ਨਿਸਚਿਤ ਰੂਪ ਵਿੱਚ ਆਖਿਆ ਨਹੀਂ ਜਾ ਸਕਦਾ। ਕੋਈ ਨਹੀਂ ਦੱਸ ਸਕਦਾ ਕਿ ਕਿਸੇ ਖਾਸ ਸਥਿਤੀ ਵਿਚ ਕੋਈ ਆਦਮੀ ਕਿਵੇਂ ਪੇਸ਼ ਆਵੇਗਾ। ਇਕੋ ਸਥਿਤੀ ਬਾਰੇ ਵੱਖ ਵੱਖ ਲੋਕਾਂ ਦਾ ਪ੍ਰਤਿਕਰਮ ਵੱਖਰਾ ਵੱਖਰਾ ਹੋ ਸਕਦਾ ਹੈ। ਕਈ ਵਾਰੀ ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਆਦਮੀ ਇਕੋ ਮਸਲਾ ਦੂਜੀ ਵਾਰੀ ਸਾਮ੍ਹਣੇ ਆਉਣ ਉਤੇ ਬਿਲਕੁਲ ਵੱਖਰੀ ਤਰ੍ਹਾਂ ਦਾ ਵਿਹਾਰ ਕਰੇ। ਇਸ ਦਾ ਮੁਖ ਕਾਰਨ ਹੈ ਸਾਡੇ ਮਸਤਕ ਦੇ ਸਰਕਟਾਂ ਦੀ ਲਚਕ। ਇਸ ਦੇ ਉਲਟ ਬਿਜਲਾਣੂ ਦਿਮਾਗ਼ ਦੇ ਸਰਕਟ ਸੀਮਾਵਾਂ ਵਿੱਚ ਰਹਿ ਕੇ ਕੰਮ ਕਰਦੇ ਹਨ। ਸਾਡੇ ਦਿਮਾਗ਼ੀ ਸਰਕਟ ਖੁਲ੍ਹੇ ਤੇ ਆਜ਼ਾਦ ਹਨ ਤੇ ਇਸ ਕਾਰਨ ਸਾਡੀ ਸਿਖਣ ਤੇ ਸਿਰਜਣ ਦੀ ਸਮਰਥਾ ਦੀ ਕੋਈ ਸੀਮਾ ਨਹੀਂ।"

"ਮੈਨੂੰ ਰੂਬੀ ਦੀ ਸਮੱਸਿਆ ਦੱਸ", ਮੈਂ ਉਸ ਨੂੰ ਅਸਲ ਗੱਲ ਵੱਲ ਲਿਆਉਣ ਦੀ ਕੋਸ਼ਿਸ਼ ਕਰਦਿਆਂ ਇਕ ਵਾਰ ਫੇਰ ਆਖਿਆ।

"ਹਾਂ, ਰੂਬੀ ਦਾ ਮਾਮਲਾ ਕਦਰੇ ਗੁੰਝਲਦਾਰ ਹੈ", ਰਾਘਵ ਨੇ ਕਿਹਾ। "ਮੈਂ ਕੰਪਿਊਟਰ ਦੀ ਸਹਇਤਾ ਨਾਲ ਉਹਦੇ ਸਾਰੇ ਸਰਕਟਾਂ ਦੀ ਪੜਤਾਲ ਕੀਤੀ ਏ। ਉਹਦੇ ਵਿੱਚ ਕੋਈ ਖਾਸ

ਖਰਾਬੀ ਨਹੀਂ। ਸਿਰਫ ਇਕ ਗੱਲ ਹੈ ਕਿ ਮੈਨੂੰ ਉਹਦੇ ਵਿੱਚ ਹੈਰਾਨ ਕਰਨ ਵਾਲੀ ਤਬਦੀਲੀ ਆਈ ਨਜ਼ਰ ਆਉਂਦੀ ਹੈ......"

"ਕੈਸੀ ਤਬਦੀਲੀ?"

" ਉਹਦੇ ਦਿਮਾਗ਼ ਵਿਚ ਕੁਝ ਨਵੇਂ ਸਰਕਟ ਵਿਕਸਤ ਹੋ ਗਏ ਨੇ। ਦਿਮਾਗ਼ ਦੀ ਮੁਢਲੀ ਵਿਉਂਤ ਮੁਤਾਬਿਕ ਮੈਂ ਉਹਨਾਂ ਦੀ ਦਸ ਵਾਰੀ ਪੜਤਾਲ ਕੀਤੀ ਹੈ, ਮੁਢਲੀ ਵਿਉਂਤ ਵਿੱਚ ਇਹ ਸਰਕਟ ਨਹੀਂ ਸਨ। ਇਹ ਮੈਂ ਯਕੀਨ ਨਾਲ ਕਹਿ ਸਕਦਾਂ ਹਾਂ। ਅਤੇ ਇਹਨਾਂ ਸਰਕਟਾਂ ਬਾਰੇ ਅਤਿ ਅਜੀਬ ਗੱਲ ਇਹ ਹੈ ਕਿ ਇਹ ਖੁਲ੍ਹੇ ਹਨ।"

"ਇਸ ਦਾ ਕੀ ਮਤਲਬ ਹੋਇਆ?" ਮੈਂ ਸ਼ਸ਼ੋਪੰਜ ਵਿੱਚ ਸਾਂ।

"ਇਸ ਦਾ ਮਤਲਬ ਹੈ ਕਿ ਉਸ ਦੇ ਵਿਹਾਰ ਬਾਰੇ ਪੂਰੀ ਤਰ੍ਹਾਂ ਅਨੁਮਾਨ ਨਹੀਂ ਲਾਇਆ ਜਾ ਸਕਦਾ।

"ਉਹ ਮੇਰੇ ਉਤੇ ਹਮਲਾ ਵੀ ਕਰ ਸਕਦੀ ਹੈ!" ਮੈਂ ਚੀਖਿਆ।

"ਅਨਿਲ! ਤੂੰ ਸਰਵੁਚ ਮਨੋਰੋਗ ਮਾਹਿਰ ਹੋਂ ਸਕਦਾ ਏਂ ਪਰ ਫਰੈਂਕਨਸਟਾਈਨ ਗੁੰਝਲ ਤੇਰੇ ਮਨ ਦੀ ਕਿਸੇ ਨੁਕਰ ਵਿੱਚ ਅਜੇ ਵੀ ਸਿੱਥਲ ਪਈ ਹੈ। ਰੋਬੋਟ ਤੋਂ ਤੈਨੂੰ ਇਸ ਕਿਸਮ ਦਾ ਭੈ ਖਾਣ ਦੀ ਲੋੜ ਨਹੀਂ। ਰੋਬੋਟ ਦਾ ਦਿਮਾਗ਼ ਅਸੀਮੋਵ ਦੇ ਤਿੰਨ ਨੇਮਾਂ ਅਨੁਸਾਰ ਕੰਮ ਕਰਦਾ ਹੈ। ਦੂਜਾ ਨੇਮ ਇਹ ਹੈ ਕਿ ਰੋਬੋਟ ਸਿਧਾ ਜਾਂ ਅਸਿਧਾ ਕਿਸੇ ਆਦਮੀ ਨੂੰ ਸੱਟ ਨਹੀਂ ਲਾਉਂਦਾ। ਯਕੀਨ ਕਰ, ਰੂਬੀ ਤੇਰੇ ਉਤੇ ਹਮਲਾ ਨਹੀਂ ਕਰ ਸਕਦੀ; ਉਹ ਇਸ ਕਿਸਮ ਦੀ ਸੰਭਾਵਨਾ ਬਾਰੇ ਸੋਚ ਹੀ ਨਹੀਂ ਸਕਦੀ। ਅਸਲ ਵਿੱਚ, ਉਹ ਦੇ ਮਾਮਲੇ ਵਿੱਚ ਜਿਹੜੀਆਂ ਅਲਾਮਤਾਂ ਵੱਲ ਤੂੰ ਸੰਕੇਤ ਕੀਤਾ ਹੈ ਉਹ ਚੰਗੇਰੀਆਂ ਤਬਦੀਲੀਆਂ ਹਨ।

ਤਾਂ ਵੀ ਅਨਿਲ, ਜੇ ਤੂੰ ਚਾਹੇਂ, ਅਸੀਂ ਤੈਨੂੰ ਰੂਬੀ ਦਾ ਬਦਲ ਦੇ ਸਕਦੇ ਆਂ।"

"ਤੂੰ ਰੂਬੀ ਦੇ ਬਦਲ ਵਜੋਂ ਮੈਨੂੰ ਐਸ. ਐਲ. ਵਾਈ–1 ਭੇਜਿਆ ਸੀ। ਪਰ ਮੈਂ ਉਹਦੇ ਤੋਂ ਖੁਸ਼ ਨਹੀਂ। ਚੰਗਾ ਹੋਵੇ ਜੇ ਤੂੰ ਰੂਬੀ ਵਿੱਚ ਹੀ ਕੁਝ ਅਦਲ ਬਦਲ ਕਰਕੇ ਉਸੇ ਨੂੰ ਵਾਪਸ ਭੇਜ ਦੇਵੇਂ", ਮੈਂ ਆਖਿਆ।

"ਮੈਨੂੰ ਡੋਰ ਏ ਅਨਿਲ, ਇਹ ਸੰਭਵ ਨਹੀਂ ਹੋਣਾ ਕਿਉਂਕਿ ਅਸੀਂ ਰੂਬੀ ਦੇ ਦਿਮਾਗ਼ ਵਿੱਚ ਵਿਕਸਤ ਹੋਏ ਇਹਨਾਂ ਨਵੇਂ ਸਰਕਟਾਂ ਦਾ ਨਿਰੀਖਣ ਕਰਨਾ ਚਾਹੁੰਦੇ ਆਂ। ਕਿਸੇ ਕਾਰਨ ਵੀ ਉਹਦੇ ਦਿਮਾਗ਼ ਵਿੱਚ ਕੋਈ ਹੇਰ ਫੇਰ ਕਰਨਾ ਸਿਆਣਪ ਨਹੀਂ ਹੋਵੇਗੀ", ਰਾਘਵ ਨੇ ਆਖਿਆ।

" ਕੀ ਇਸ ਦਾ ਇਹ ਮਤਲਬ ਹੋਇਆ ਕਿ ਉਹ ਕਦੇ ਵੀ ਮੇਰੇ ਕੋਲ ਵਾਪਸ ਨਹੀਂ ਆਵੇਗੀ?"

"ਨਹੀਂ ਨਹੀਂ! ਅਸਲ ਵਿੱਚ ਜੇ ਮੈਨੂੰ ਪੁੱਛੇਂ, ਤਾਂ ਇਹ ਸਲਾਹ ਦੇਵਾਂਗਾ ਕਿ ਤੂੰ ਉਹਨੂੰ ਰੱਖ ਹੀ ਆਪਣੇ ਕੋਲ। ਇਹ ਗੱਲ ਸਾਡੇ ਦੋਹਾਂ ਦੇ ਹਿਤ ਵਿੱਚ ਹੋਵੇਗੀ।"

"ਕਿਵੇਂ?" ਮੈਂ ਪੁੱਛਿਆ।

"ਭਾਵੇਂ ਅਸੀਂ ਉਹਦੇ ਸਰਕਟਾਂ ਉਤੇ ਨਿਗਾਹ ਰੱਖ ਸਕਾਂਗੇ, ਪਰ ਕਿਸੇ ਨਿਸਚਿਤ ਸਥਿਤੀ ਵਿੱਚ ਉਹ ਕਿਸ ਤਰ੍ਹਾਂ ਦਾ ਵਿਹਾਰ ਕਰਦੀ ਹੈ, ਇਹ ਜਾਣਨਾ ਸਾਡੇ ਲਈ ਸੰਭਵ ਨਹੀਂ ਹੋਣਾ। ਚੰਗੇ ਭਾਗਾਂ ਨੂੰ, ਤੂੰ ਆਪ ਮਨੋਰੋਗ ਮਾਹਿਰ ਏਂ। ਤੂੰ ਉਹਦੇ ਵਿਹਾਰ ਉਤੇ ਨਿਗਾਹ ਰੱਖ ਸਕੇਂਗਾ ਅਤੇ ਵਿਸਤ੍ਰਿਤ ਜਾਣਕਾਰੀ ਇਕੱਠੀ ਕਰ ਲਵੇਂਗਾ।"

"ਮੈਂ ਰੋਬੋਟ ਮਨੋਵਿਗਿਆਨੀ ਨਹੀਂ" ਮੈਂ ਬੋਲਿਆ।

"ਰੋਬੋਟ ਮਨੋਵਿਗਿਆਨੀ!" ਇਹਨਾਂ ਲਈ ਰਾਘਵ ਦੀ ਨਫਰਤ ਬਿਲਕੁਲ ਪ੍ਰਤੱਖ ਸੀ। "ਉਹ ਬਿਜਲਾਣੂ ਦਿਮਾਗ਼ ਲਈ ਵਿਹਾਰ ਨਮੂਨੇ ਤਿਆਰ ਤੇ ਮੁਰੰਮਤ ਕਰਨ ਤੋਂ ਅੱਗੇ ਨਹੀਂ ਜਾਂਦੇ। ਉਹ ਇਸ ਮਾਮਲੇ ਵਿਚ ਬਿਲਕੁਲ ਬੱਚੇ ਹਨ ਅਤੇ ਮੈਂ ਸਮਝਦਾ ਹਾਂ ਕਿ ਰੂਬੀ ਦਾ ਮਾਮਲਾ ਉਹਨਾਂ ਦੀ ਸਮਝ ਤੋਂ ਪਾਰ ਹੈ। ਜੇ ਤੂੰ ਉਸ ਦਾ ਵਿਧੀਵਤ ਅਧਿਅਨ ਕਰੇਂ ਅਤੇ ਸਨਸਨੀ ਖੇਜ ਸਿੱਟੇ ਕੱਢੇਂ ਤਾਂ ਇਸ ਨਾਲ ਰੋਬੋਟ ਤੇ ਮਨੁੱਖ ਵਿਚਕਾਰ ਦੁਪਾਸੜ ਸਬੰਧਾਂ ਵਿਚ ਇਲਕਲਾਬੀ ਤਬਦੀਲੀਆਂ ਆ ਸਕਦੀਆਂ ਹਨ। ਤੂੰ ਆਪਣੇ ਆਪ ਨੂੰ ਅਮਰ ਬਣਾ ਲਵੇਂਗਾ ਤੇ ਇਸ ਖੇਤਰ ਦੇ ਪ੍ਰਥਮ ਵਿਗਿਆਨੀ ਵਜੋਂ ਜਾਣਿਆ ਜਾਵੇਂਗਾ।"

"ਤੇਰੇ ਖਿਆਲ ਵਿੱਚ ਠੀਕ ਠੀਕ ਮੈਨੂੰ ਕੀ ਕਰਨਾ ਚਾਹੀਦਾ ਏ?" ਮੈਂ ਪੁੱਛਿਆ।

"ਕੁਝ ਖਾਸ ਨਹੀਂ। ਸਿਰਫ਼ ਉਹਦੇ ਉਤੇ ਨਿਗਾਹ ਰਖਣੀ ਹੈ। ਉਸ ਨੂੰ ਜਿਉਂਦਾ-ਜਾਗਦਾ ਸਰੂਪ ਦੇਣ ਲਈ ਅਸੀਂ ਉਹਦੇ ਅੰਦਰ ਬਣਾਉਟੀ ਅੱਥਰੂਆਂ ਵਾਲੇ ਗਲੈਂਡ ਪਾ ਦਿਤੇ ਹਨ ਜਿਸ ਨਾਲ ਉਹਦੀਆਂ ਅੱਖਾਂ ਉਤੇ ਨਮੀ ਦੀ ਝਿੱਲੀ ਬਣੀ ਰਹੇਗੀ। ਅੱਜ ਜਦ ਅਸੀਂ ਮੁਆਇਨਾ ਕੀਤਾ ਤਾਂ ਅੰਦਾਜ਼ਾ ਲਾਓ, ਅਸੀਂ ਕੀ ਵੇਖਿਆ? ਉਹਦੇ ਅੱਥਰੂ ਪੈਦਾ ਕਰਨ ਵਾਲੇ ਗਲੈਂਡ ਬਿਲਕੁਲ ਖੁਸ਼ਕ ਸਨ।"

"ਇਸ ਦਾ ਕੀ ਮਤਲਬ ਹੋਇਆ?"

"ਇਹ ਇਸ ਗੱਲ ਦਾ ਸੰਕੇਤ ਹੈ ਕਿ ਉਹ ਰੋਈ ਸੀ। ਇਸ ਵਾਸਤੇ ਮੈਂ ਕਿਹਾ ਨਾ ਕਿ ਨਿਗਾਹ ਰਖਣਾ। ਤੁਹਾਨੂੰ ਕੋਈ ਨਿਕੀਆਂ ਮੋਟੀਆਂ ਤਬਦੀਲੀਆਂ ਵੀ ਨਜ਼ਰ ਆ ਸਕਦੀਆਂ ਹਨ। ਤੇ ਜੇ ਕੋਈ ਵੱਡੀ ਸਮੱਸਿਆ ਆ ਬਣੇ ਤਾਂ ਟੈਲੀਫੋਨ ਖੜਕਾ ਦਿਓ। ਸਹਿਯੋਗ ਲਈ ਧੰਨਵਾਦ!"

ਮੇਰੇ ਪ੍ਰਤਿਕਰਮ ਤੋਂ ਪਹਿਲਾਂ ਹੀ, ਰਾਘਵ ਦਾ ਚਿਹਰਾ ਫੋਨ ਤੋਂ ਗਾਇਬ ਹੋ ਗਿਆ। ਮੈਂ ਮੇਜ਼ ਉਤੇ ਪਿਆ ਕਾਲ-ਬਟਨ ਦਬਾਇਆ। ਰੂਬੀ ਨੇ ਕਮਰੇ ਦਾ ਦਰਵਾਜ਼ਾ ਖੋਹਲਿਆ ਤੇ ਅੰਦਰ ਆ ਗਈ।

"ਤੂੰ ਕਦੋਂ ਆਈ, ਰੂਬੀ?" ਮੈਂ ਖਿੜ ਕੇ ਪੁੱਛਿਆ।

"ਜਦੋਂ ਤੁਸੀਂ ਰਾਘਵ ਨਾਲ ਗੱਲ ਕਰ ਰਹੇ ਸੀ"। ਉਸ ਨੇ ਆਖਿਆ।

"ਕੀ ਕਹਿੰਦਾ ਸੀ ਉਹ?"

"ਕਹਿੰਦਾ ਸੀ ਤੂੰ ਬਿਲਕੁਲ ਨੌ-ਬਰ-ਨੌ ਏਂ", ਮੈਂ ਕਿਹਾ।

"ਮੈਂ ਤੁਹਾਨੂੰ ਕਿਹਾ ਨਹੀਂ ਸੀ ਕਿ ਮੈਂ ਠੀਕ-ਠਾਕ ਆਂ", ਉਹ ਬੋਲੀ।

"ਮੈਂ ਇਥੋਂ ਜਾ ਕੇ ਬੇਹੱਦ ਉਦਾਸ ਹੋ ਗਈ ਸਾਂ।"

"ਇਸੇ ਕਰਕੇ ਤੂੰ ਰੋਈ ਸੀ?" ਮੈਂ ਪੋਲੇ ਜਿਹੇ ਪੁੱਛਿਆ।

"ਕੌਣ ਕਹਿੰਦਾ ਏ?" ਉਸ ਨੇ ਹੈਰਾਨੀ ਨਾਲ ਅੱਖਾਂ ਟੱਡ ਕੇ ਪੁੱਛਿਆ।

"ਇਹ ਠੀਕ ਨਹੀਂ?"

"ਹਾਂ", ਉਸ ਨੇ ਆਪਣਾ ਸਿਰ ਨਿਵਾ ਕੇ ਮੰਨ ਲਿਆ। "ਮੈਂ ਸੋਚਿਆ, ਹੋ ਸਕਦੈ ਮੈਂ ਮੁੜ ਕਦੇ ਤੁਹਾਨੂੰ ਦੇਖ ਹੀ ਨਾ ਸਕਾਂ।"

"ਹੁਣ ਤੂੰ ਮੈਨੂੰ ਦੇਖ ਰਹੀ ਏਂ ਕਿ ਨਹੀਂ? ਅਰੇ....... ਲੈ ਹੁਣ ਮੈਨੂੰ ਜਾਣ ਦੇ। ਉਦੋਂ ਤੱਕ ਤੂੰ......."

"ਤੁਸੀਂ ਹੇਮਾ ਨੂੰ ਮਿਲਣ ਚਲੇ ਓ?"

"ਹਾਂ।"

"ਤੇ, ਇਹ ਹਾਲ?" ਉਹ ਬੋਲੀ।

"ਹੋਰ ਕਿਵੇਂ?" ਮੈਂ ਪੁੱਛਿਆ।

"ਇਹਨਾਂ ਕਪੜਿਆਂ ਵਿੱਚ ਹੀ ਉਹਨੂੰ ਮਿਲਣ ਜਾਉਗੇ?"

"ਕਿਉਂ, ਕੀ ਖ਼ਰਾਬੀ ਏ ਇਹਨਾਂ ਵਿੱਚ?"

"ਡਾਕਟਰ, ਕਦੇ ਪਿਆਰ ਕੀਤਾ ਜੇ ਕਿਸੇ ਨੂੰ?"

"ਨਹੀਂ, ਪਰ ਰੂਬੀ....."

ਉਹਨੇ ਸਿਰ ਛੰਡਿਆ ਤੇ ਆਖਿਆ,"ਛੱਡੋ ਇਹ ਗੱਲਾਂ। ਆਓ ਹੁਣ ਮੇਰੇ ਨਾਲ।"

"ਕਿਥੇ?" ਮੈਂ ਪੁੱਛਿਆ।

"ਤੁਸੀਂ ਉਠਦੇ ਕਿਉਂ ਨਹੀਂ?" ਉਸ ਨੇ ਜ਼ਿੱਦ ਕੀਤੀ।

"ਪਰ ਹੇਮਾ ਨੂੰ ਮੇਰੀ ਉਡੀਕ ਕਰਨੀ ਪਵੇਗੀ", ਮੈਂ ਆਖਿਆ।

"ਅਜੇ ਕੁਝ ਵਕਤ ਹੈ। ਤੁਸੀਂ ਫਿਕਰ ਨਾ ਕਰੋ। ਤੁਸੀਂ ਵੇਲੇ ਸਿਰ ਪੁਹੰਚ ਜਾਓਗੇ", ਉਸ ਨੇ ਆਖਿਆ। ਉਹ ਤੁਰਨ ਲਈ ਮੁੜੀ। ਮੈਂ ਉਤਸੁਕਤਾ ਨਾਲ ਉਹਦੇ ਮਗਰ ਤੁਰ ਪਿਆ। ਅਸੀਂ ਐਲੀਵੇਟਰ ਵਿੱਚ ਦਾਖਲ ਹੋਏ। ਅੰਦਰ ਵੜਦਿਆਂ ਹੀ, ਉਸ ਨੇ ਟੈਕਸੀ–ਕਾਪਟਰ ਦਾ ਨੰਬਰ ਮਿਲਾਇਆ। ਜਦੋਂ ਅਸੀਂ ਉਪਰਲੀ ਮੰਜ਼ਲ 'ਤੇ ਅਪੜੇ, ਛੱਤ ਉਤੇ ਇਕ ਟੈਕਸੀ–ਕਾਪਟਰ ਸਾਨੂੰ ਉਡੀਕ ਰਿਹਾ ਸੀ। ਅਸੀਂ ਉਸ ਵਿਰ ਬਹਿ ਗਏ। "ਅਕਬਰਅਲੀ ਲੈ ਚਲੋ" ਉਸ ਨੇ ਪਾਇਲਟ ਨੂੰ ਸਮਝਾਇਆ।

ਕੁਝ ਮਿੰਟ ਮਗਰੋਂ ਸਾਡਾ ਟੈਕਸ਼ੀ–ਕਾਪਟਰ ਅਕਬਰਅਲੀ ਦੀ ਛੱਤ ਉਤੇ ਉਤਰਿਆ। ਆਪਣਾ ਖਾਤਾ–ਕਾਰਡ ਕਢਣ ਲਈ ਜਦੋਂ ਮੈਂ ਜੇਬ ਵਿੱਚ ਹੱਥ ਪਾਇਆ, ਰੂਬੀ ਨੇ ਮੈਨੂੰ ਰੋਕ ਦਿੱਤਾ। ਉਸ ਨੇ ਆਪਣਾ ਕਾਰਡ ਕੱਢਿਆ ਤੇ ਪਾਇਲਟ ਨੂੰ ਦਿਖਾਇਆ। ਪਾਇਲਟ ਨੇ ਲੋੜੀਂਦਾ ਨੰਬਰ ਨੋਟ ਕਰ ਲਿਆ ਤੇ ਅਸੀਂ ਟੈਕਸੀ–ਕਾਪਟਰ ਵਿਚੋਂ ਬਾਹਰ ਨਿਕਲੇ। ਬਿਜਲੀ ਦੀਆਂ ਪੌੜੀਆਂ ਰਾਹੀਂ ਅਸੀਂ ਹੇਠਾਂ ਚਲੇ ਗਏ। ਰੂਬੀ ਮੈਨੂੰ ਪੁਰਸ਼ਾਂ ਵਾਲੇ ਹਿੱਸੇ ਵਿੱਚ ਲੈ ਗਈ। ਰੋਬੋਟ ਜੋੜੇ ਨੇ ਅੱਗੇ ਵਧ ਕੇ ਸਾਡਾ ਸੁਆਗਤ ਕੀਤਾ। ਨਿਮਰਤਾ ਨਾਲ ਰੂਬੀ ਅੱਗੇ ਸਿਰ ਨਿਵਾ ਕੇ, ਇਕ ਨੇ ਪੁੱਛਿਆ, "ਕੀ ਸੇਵਾ ਕਰਾਂ, ਮੈਡਮ?"

ਰੂਬੀ ਨੇ ਉਹਦੇ ਨਾਲ ਮੈਨੂੰ ਮਿਲਾਇਆ ਤੇ ਆਖਿਆ,"ਸਾਨੂੰ ਇਹਨਾਂ ਵਾਸਤੇ ਇਕ ਤਿਆਰ ਸਿਲਕੀ ਸੂਟ ਚਾਹੀਦਾ ਏ।"

ਜਲਦੀ ਨਾਲ ਦੋਵੇਂ ਰੋਬੋਟ ਮੇਰਾ ਮਾਪ ਲੈਣ ਲਈ ਅੱਗੇ ਵਧੇ। ਤੀਜੇ ਨੇ ਪੁੱਛਿਆ,"ਕਿਸ ਰੰਗ ਦਾ, ਮੈਡਮ?"

"ਹਲਕਾ ਕ੍ਰੀਮ। ਚਿੱਟੀ ਕਢਾਈ ਵਾਲੀ ਆਸਮਾਨੀ ਰ਼ੰਗ ਦੀ ਨਕਟਾਈ। ਸਿਲਕੀ, ਉਹ ਵੀ। ਨਾਲੇ, ਪਲੈਟੀਨਮ ਦਾ ਟਾਈ–ਪਿਨ ਤੇ ਕਾਲੇ ਬੂਟ।"

"ਹੋਰ ਕੁਝ, ਮੈਡਮ?"

"ਅਸਲੀ ਰਜਨੀਗੰਧਾ ਦਾ ਇਕ ਬੂਕੇ। ਨਕਲੀ ਫੁਲਾਂ ਦਾ ਨਹੀਂ, ਜਿਸ ਉਤੇ ਇਤਰ ਛਿੜਕਿਆ ਹੁੰਦੈ।"

"ਜੀ, ਮੈਡਮ।" ਰੋਬੋਟ ਨੇ ਆਖਿਆ।

"ਹੇਮਾ ਨੂੰ ਖੁਸ਼ਬੂ ਕਿਹੜੀ ਪਸੰਦ ਏ, ਡਾਕਟਰ?"

"ਪੁਆਇਜ਼ਨ* ।" ਪਰ ਰੂਬੀ.......

"ਪੁਆਇਜ਼ਨ", ਉਸ ਨੇ ਰੋਬੋਟ ਨੂੰ ਆਖਿਆ।

ਕੁਝ ਮਿੰਟਾਂ ਵਿੱਚ ਹੀ, ਇਕ ਰੋਬੋਟ ਮੇਰਾ ਸੂਟ ਤੇ ਬੂਟ ਲੈ ਕੇ ਆ ਗਿਆ। ਦੂਜਾ ਰਜਨੀਗੰਧਾ ਦਾ ਬੂਕੇ ਲੈ ਆਇਆ ਅਤੇ ਜਦੋਂ ਮੈਂ ਸ਼ੀਸ਼ੇ ਵਿੱਚ ਆਪਣੀ ਸ਼ਕਲ ਦੇਖੀ, ਮੇਰੇ ਕੋਲੋਂ ਆਪਣਾ ਆਪ ਪਛਾਣਿਆ ਨਾ ਗਿਆ। ਕਪੜਿਆਂ ਤੇ ਪਹਿਰਾਵੇ ਤੇ ਮਾਮਲੇ ਵਿਚ ਮੈਂ ਬਿਲਕੁਲ ਬੇਪਰਵਾਹ ਰਹਿੰਦਾ ਹਾਂ (ਮੇਰਾ ਖਿਆਲ ਹੈ ਕਿ ਮੇਰੇ ਹੋਰ ਮਨੋਵਿਗਿਆਨੀ ਸਾਥੀ ਵੀ)। ਨਵੀਂ ਪੁਸ਼ਾਕ ਵਿੱਚ ਮੈਂ ਟਹਿਕਿਆ ਹੋਇਆ ਲੱਗ ਰਿਹਾ ਸਾਂ।

"ਡਾਕਟਰ, ਤੁਸੀਂ ਸੁੰਦਰ ਲਗ ਰਹੇ ਓ", ਰੂਬੀ ਆਪਣੇ ਆਪ ਉਤੇ ਕਾਬੂ ਨਾ ਪਾ ਸਕੀ।

"ਸ਼ੁਕਰੀਆ!" ਮੈਂ ਕਿਹਾ।

"ਮੈਂ ਤੁਹਾਨੂੰ ਹਮੇਸ਼ਾ ਇਸ ਤਰ੍ਹਾਂ ਦਾ ਦੇਖਣਾ ਚਾਹੁੰਦੀ ਸਾਂ", ਮੇਰੇ ਕਪੜਿਆਂ ਉਤੇ ਇਤਰ ਦਾ ਭਰਵਾਂ ਛਿੱਟਾ ਦੇਂਦਿਆਂ ਰੂਬੀ ਬੋਲੀ। ਉਸ ਨੇ ਬੂਕੇ ਮੇਰੇ ਹੱਥ ਫੜਾਇਆ ਅਤੇ ਦੂਜੇ ਹੱਥ ਵਿਚ ਇਕ ਨਿਕਾ ਜਿਹਾ ਪੈਕਟ।

"ਇਹ ਕੀ ਏ?" ਮੈਂ ਪੁੱਛਿਆ।

"ਸਾੜ੍ਹੀ, ਹੇਮਾ ਵਾਸਤੇ।"

"ਪਰ ਕਿਉਂ?"

"ਇਹ ਸਾੜ੍ਹੀ ਤੇ ਫੁਲ ਉਹਦੇ ਵਾਸਤੇ ਨੇ। ਹੁਣ ਜਲਦੀ ਕਰੋ, ਪਲੀਜ਼।"

"ਠਹਿਰੋ! ਪੈਸੇ ਵੀ ਤਾਂ ਦੇ ਲਈਏ।"

"ਮੈਂ ਆਪੇ ਦੇਖ ਲਵਾਂਗੀ। ਮੇਰੇ ਕੋਲ ਮੇਰਾ ਖਾਤਾ–ਕਾਰਡ ਹੈ", ਉਹ ਬੋਲੀ।

"ਤੁਸੀਂ ਵੀ ਖਾਤਾ–ਕਾਰਡ ਵਰਤ ਸਕਦੇ ਓ?"

"ਨਹੀਂ! ਪਰ ਮੇਰਾ ਮਾਮਲਾ ਖਾਸ ਏ। ਇਸ ਅਧਿਕਾਰ ਬਦਲੇ ਮੈਂ ਸ੍ਰੀ ਰਾਘਵ ਦੀ ਦੇਣਦਾਰ ਆਂ", ਉਸ ਨੇ ਕਿਹਾ।

"ਪਰ ਰੂਬੀ, ਤੂੰ ਇਹ ਸਭ ਕੁਝ ਕਿਉਂ ਕਰ ਰਹੀ ਏਂ?"

"ਮੈਂ ਚਾਹੁੰਦੀ ਆਂ ਹੇਮਾ ਤੁਹਾਨੂੰ ਪਿਆਰ ਕਰੇ।"

"ਪਰ ਰੂਬੀ, ਮੈਨੂੰ ਤੂੰ ਪਿਆਰ ਕਰਦੀ ਏਂ, ਨਹੀਂ?"

"ਕਰਦੀ ਹਾਂ।"

"ਤੇ ਜੇ ਹੇਮਾ ਨੂੰ ਸਚਮੁਚ ਹੀ ਮੇਰੇ ਨਾਲ ਮੁਹੱਬਤ ਹੋ ਗਈ?"

"ਤੁਸੀਂ ਸੁਖੀ ਰਹੋਗੇ, ਕਿ ਨਹੀਂ?"

"ਹਾਂ।"

"ਮੈਂ ਵੀ ਖੁਸ਼ ਰਹਾਂਗੀ। ਤੁਹਾਡਾ ਸੁਖ ਮੇਰਾ ਸੁਖ।"

"ਪਰ ਰੂਬੀ, ਮੈਂ ਸਮਝਦਾ ਹਾਂ ਕਿ ਮੈਂ ਉਸ ਨੂੰ ਪਿਆਰ ਕਰਦਾ ਹਾਂ।"

"ਡਾਕਟਰ, ਜ਼ਰੂਰ ਕਰੋ! ਪਿਆਰ ਇਸ ਸੰਸਾਰ ਵਿੱਚ ਸਭ ਤੋਂ ਖੂਬਸੂਰਤ ਜਜ਼ਬਾ ਹੈ। ਰੋਬੋਟ ਹੋਵੇ ਜਾਂ ਆਦਮੀ, ਹਰ ਇਕ ਨੂੰ ਇਸ ਦਾ ਅਨੁਭਵ ਹੋਣਾ ਚਾਹੀਦਾ ਏ। ਜਾਓ ਹੁਣ। ਉਹ ਉਡੀਕ ਰਹੀ ਹੋਵੇਗੀ। ਸ਼ੁਭ–ਕਾਮਨਾ।"

ਜਦੋਂ ਮੈਂ ਨਿਉ ਕਰੈਬ ਹੋਟਲ ਦੀ ਵਿਸ਼ਾਲ ਛੱਤ ਉਤੇ ਉਤਰਿਆ, ਤਰਕਾਲਾਂ ਹੋ ਚੁੱਕੀਆਂ ਸਨ। ਸੌ ਮੰਜ਼ਲੀ ਇਮਾਰਤ ਦੀ ਛੱਤ ਉਤੋਂ ਮੈਂ ਦੂਰ ਦੂਰ ਤੱਕ ਫੈਲਿਆ ਬੰਬਈ ਸ਼ਹਿਰ ਦੇਖ

* ਉਤਰੀ ਅਮਰੀਕਾ ਦੀ ਇਕ ਜੰਗਲੀ ਬੂਟੀ– ਅਨੁਵਾਦਕ

ਸਕਦਾ ਸਾਂ। ਸ਼ਹਿਰ ਰੰਗ ਬਰੰਗੀਆਂ ਰੌਸ਼ਨੀਆਂ ਨਾਲ ਜਗਮਗਾ ਰਿਹਾ ਸੀ। ਹੇਠਾਂ ਹਲਕੀਆਂ ਹਲਕੀਆਂ ਲਹਿਰਾਂ ਨਾਲ ਤਰੰਗਤ ਸਮੁੰਦਰ ਦੋ ਕਹਿਕਸ਼ਾਵਾਂ ਵਿਚਕਾਰ ਇਕ ਅਸੀਮ ਆਸਮਾਨ ਵਾਂਗ ਜਾਪ ਰਿਹਾ ਸੀ। ਸਮੁੰਦਰ ਵਲੋਂ ਆਉਂਦੀ ਸੀਤ ਨਸਕੀਨ ਹਵਾ ਨਵੀਂ ਜਿੰਦ ਫੂਕ ਰਹੀ ਸੀ, ਇਕ ਸ਼ਕਤੀ ਪ੍ਰਦਾਨ ਕਰ ਰਹੀ ਸੀ।

ਛੱਤ ਉਤੇ ਥਾਂ ਥਾਂ ਕੁਰਸੀਆਂ ਮੇਜ਼ ਲੱਗੇ ਹੋਏ ਸਨ। ਇਕ ਤੇਜ਼ ਰੌਸ਼ਨੀ ਵਾਂਗ ਮੇਰੀਆਂ ਅੱਖਾਂ ਇਸ ਭੀੜ ਵਿਚੋਂ ਹੇਮਾ ਨੂੰ ਲਭਣ ਲੱਗੀਆਂ।

"ਏ, ਅਨਿਲ, ਮੈਂ ਏਧਰ ਆਂ।" ਇਕ ਨੁਕਰ ਵਿਚੋਂ ਬੁਲਾਉਂਦੀ ਹੇਮਾ ਦੀ ਆਵਾਜ਼ ਸੁਣਾਈ ਦਿੱਤੀ। ਫੇਰ ਮੈਂ ਦੇਖਿਆ ਉਹ ਖੜੀ ਹੋ ਕੇ ਮੇਰੇ ਵੱਲ ਹੱਥ ਹਿਲਾ ਰਹੀ ਸੀ। ਰੋਬੋਟ ਬੈਰਿਆਂ ਦੇ ਕੋਲੋਂ ਦੀ ਲੰਘਦਾ, ਮੈਂ ਉਹਦੀ ਮੇਜ਼ 'ਤੇ ਚਲਾ ਗਿਆ।

ਫੁੱਲ ਪੇਸ਼ ਕਰਦਿਆਂ, ਮੈ ਉਸ ਨੂੰ ਆਖਿਆ, "ਤੇਰੇ ਵਾਸਤੇ..... ਹੇਮਾ।"

ਹੇਮਾ ਨੇ ਪੋਲੇ ਜਿਹੇ ਫੁੱਲਾਂ ਨੂੰ ਚੁੰਮਿਆ ਅਤੇ ਲੰਮਾ ਸਾਹ ਖਿਚ ਕੇ ਖੁਸ਼ਬੂ ਦਾ ਘੁਟ ਭਰਿਆ। ਉਸ ਨੇ ਬੜੇ ਗਹੁ ਨਾਲ ਮੇਰੇ ਵੱਲ ਦੇਖਿਆ ਤੇ ਬੋਲੀ, "ਅਨਿਲ, ਤੂੰ ਕਿੰਨਾ ਬਦਲ ਗਿਆਂ ਏਂ?"

"ਤਬਦੀਲੀ ਚੰਗੀ ਏ ਜਾਂ ਮਾੜੀ?" ਮੈਂ ਪੁੱਛਿਆ।

"ਚੰਗੀ ਕਿ! ਕਾਲਜ ਦੇ ਦਿਨਾਂ ਵਿੱਚ ਤੂੰ ਕੇਡਾ ਅਜੀਬ ਲੱਗਿਆ ਕਰਦਾ ਸੀ। ਹੁਣ ਤੂੰ ਬਹੁਤ ਸੁਹਣਾ ਲੱਗਦਾ ਏਂ। ਕੀ ਗੱਲ ਏ? ਕਿਸੇ ਨਾਲ ਮੁਹੱਬਤ ਹੋ ਗਈ ਏ ਮਗਰੋਂ, ਹੈਂ?" ਉਸ ਨੇ ਚਿੜਾਉਂਦਿਆਂ ਪੁੱਛਿਆ। ਉਹਦੀਆਂ ਅੱਖਾਂ ਵਿਚ ਸ਼ਰਾਰਤ ਸੀ।

ਮੈਂ ਉਹਦੀਆਂ ਅੱਖਾਂ ਵਿਚ ਡੂੰਘੀ ਝਾਤ ਪਾਈ ਤੇ ਆਖਿਆ, " ਨਹੀਂ, ਐਸੀ ਗੱਲ ਤੇ ਨਹੀਂ! ਪਰ ਜੇ ਤੇਰੇ ਵਰਗੀ ਕੋਈ ਮਿਲ ਜਾਵੇ ਤਾਂ ਜ਼ਰੂਰ ਮੁਹੱਬਤ ਕਰਕੇ ਮੈਨੂੰ ਖੁਸ਼ੀ......"

ਹੇਮਾ ਨੇ ਸਿਰ ਛੰਡਿਆ ਅਤੇ ਆਪਣੇ ਸਾਥੀ ਵੱਲ ਮੁੜੀ," ਮੈਂ ਤੁਹਾਨੂੰ ਦੋਹਾਂ ਨੂੰ ਮਿਲਾਉਣਾ ਤਾਂ ਭੁਲ ਹੀ ਗਈ। ਇਹ ਡਿਗੂ ਹੈ। ਸ਼ਿਕਾਗੋ ਵਿਚ ਅਸੀਂ ਇਕੱਠੇ ਸਾਂ। ਅਗਲੇ ਮਹੀਨੇ ਸਾਡੀ ਸ਼ਾਦੀ ਹੋ ਰਹੀ ਏ।"

ਮੈਂ ਨਜ਼ਰਾਂ ਡਿਗੂ ਵੱਲ ਘੁਮਾਈਆਂ। ਉਸ ਨੇ ਹੱਥ ਮਿਲਾਉਣ ਲਈ ਅੱਗੇ ਵਧਾਇਆ ਹੋਇਆ ਸੀ। ਮੇਰਾ ਮਨ, ਜਿਹੜਾ ਹੇਮਾ ਨੂੰ ਦੇਖ ਕੇ ਉਛਲ ਉਛਲ ਪੈਂਦਾ ਸੀ ਸੁੰਨ ਹੋ ਗਿਆ ਸੀ।

* * *

ਮੈਂ ਟੈਲੈਕਸ ਪੜ੍ਹੀ ਤੇ ਆਖਿਆ, "ਰੂਬੀ, ਅਗਲੇ ਹਫਤੇ ਲਈ ਮੇਰੀਆਂ ਸਾਰੀਆਂ ਮੁਲਾਕਾਤਾਂ ਮਨਸੂਖ਼ ਕਰ ਦੇ।"

"ਕੀ ਗੱਲ?" ਉਸ ਨੇ ਪੁੱਛਿਆ।

"ਮੀਰਾ, ਮੇਰੀ ਭੈਣ, ਠੀਕ ਨਹੀਂ। ਮੇਰਾ ਖਿਆਲ ਏ ਕਿ ਮੈਨੂੰ ਫੌਰਨ ਉਥੇ ਜਾਣਾ ਪਵੇਗਾ।

"ਅਸਲ ਵਿੱਚ ਸਮੱਸਿਆ ਕੀ ਹੈ?"

"ਸੱਚੀਂ ਮੈਨੂੰ ਪਤਾ ਨਹੀਂ। ਉਹਦੇ ਪਹਿਲਾਂ ਬੱਚਾ ਹੋਣ ਵਾਲਾ ਏ ਅਤੇ ਦਿਨ ਥੋੜ੍ਹੇ ਹੀ ਬਾਕੀ ਰਹਿੰਦੇ ਨੇ। ਇਸ ਵੇਲੇ ਉਹ ਮੇਰੀ ਮਾਂ ਕੋਲ ਰਹਿ ਰਹੀ ਏ। ਉਹ ਆਪਣੇ ਬੱਚੇ ਨੂੰ ਉਥੇ ਹੀ ਜਨਮ ਦੇਵੇਗੀ।"

"ਤੁਹਾਡੇ ਮਾਂ ਜੀ ਕਿਥੇ ਰਹਿੰਦੇ ਨੇ?"

"ਡਾਪੋਲੀ, ਰਤਨਾਗਿਰੀ ਦੇ ਨੇੜੇ।"

"ਹੋਰ ਕੌਣ ਏ ਉਥੇ?"

"ਕੋਈ ਵੀ ਨਹੀਂ। ਉਹ ਇਕੱਲੀ ਏ। ਪਿਤਾ ਜੀ ਦੀ ਮੌਤ ਤੋਂ ਮਗਰੋਂ, ਮੈਂ ਜ਼ੋਰ ਲਾਉਂਦਾ ਰਿਹਾ ਕਿ ਉਹ ਮੇਰੇ ਕੋਲ ਬੰਬਈ ਆ ਜਾਵੇ, ਪਰ ਉਹ ਕੋਂਕਨ ਛੱਡਣਾ ਮੰਨੀ ਨਹੀਂ ਸੀ। ਅਜੀਬ ਕਾਰਨ ਸੀ। ਬੰਬਈ ਪਸੰਦ ਨਹੀਂ। ਮਿਹਰਬਾਨੀ ਕਰਕੇ, ਸ਼ਾਮ ਦੀ ਉਡਾਣ ਵਿਚ ਰਤਨਾਗਿਰੀ ਵਾਸਤੇ ਮੇਰੀ ਸੀਟ ਬੁਕ ਕਰਵਾ ਦੇ, ਹੈਂ?" ਮੈਂ ਬੇਨਤੀ ਕੀਤੀ।

"ਮੈਂ ਨਾਲ ਚਲ ਸਕਦੀ ਆਂ? ਮੈਂ ਏਨੇ ਵਰ੍ਹਿਆਂ ਤੋਂ ਬੰਬਈ ਤੋਂ ਬਾਹਰ ਨਹੀਂ ਗਈ ਅਤੇ ਮੈਨੂੰ ਤੁਹਾਡੇ ਮਾਤਾ ਜੀ ਅਤੇ ਭੈਣ ਨੂੰ ਮਿਲ ਕੇ ਬਹੁਤ ਖੁਸ਼ੀ ਹੋਵੇਗੀ।"

ਮੈਂ ਇਕ ਮਿੰਟ ਸੋਚਿਆ ਤੇ ਕਿਹਾ, "ਠੀਕ ਐ, ਚਲੀ ਚਲ। ਪਰ ਇਕ ਗੱਲ ਯਾਦ ਰੱਖੀਂ, ਉਹਨਾਂ ਨੂੰ ਇਹ ਨਾ ਪਤਾ ਲੱਗੇ ਕਿ ਤੂੰ ਰੋਬੋਟ ਏਂ।"

"ਕਿਉਂ?"

"ਪੁਰਾਣੀ ਪੀੜ੍ਹੀ ਦੇ ਲੋਕ ਅਜੇ ਵੀ ਰੋਬੋਟਾਂ ਬਾਰੇ ਵਹਿਮ ਭਰਮ ਕਰਦੇ ਨੇ ਅਤੇ ਅਸੀਂ ਭਾਵੇਂ ਕਿੰਨਾਂ ਵੀ ਸਮਝਾਈਏ, ਉਹਨਾਂ ਦੇ ਮਨਾਂ ਵਿੱਚ ਡੂੰਘੇ ਬੈਠੇ ਵਿਸ਼ਵਾਸ ਅਸੀਂ ਮਿਟਾ ਨਹੀਂ ਸਕਦੇ।"

"ਜੇ ਇਹ ਗੱਲ ਏ ਤਾਂ ਠੀਕ, ਮੈਂ ਪਤਾ ਨਹੀਂ ਲਗਣ ਦੇਵਾਂਗੀ।"

"ਇਕ ਗੱਲ ਹੋਰ। ਮੇਰੀ ਮਾਂ ਕੁਝ ਪੁਰਾਣੇ ਖਿਆਲਾਂ ਦੀ ਏ। ਉਸ ਨੂੰ ਇਹ ਫੈਸ਼ਨੇਬਲ ਕਪੜੇ ਚੰਗੇ ਨਹੀਂ ਲਗਦੇ। ਚੰਗਾ ਹੋਵੇ ਜੇ ਤੂੰ ਉਥੇ ਸਾੜ੍ਹੀ ਪਾਇਆ ਕਰੇਂ।"

"ਪਰ ਮੇਰੇ ਕੋਲ ਇਕ ਵੀ ਸਾੜ੍ਹੀ ਨਹੀਂ। ਮੈਂ ਸੋਚਦੀ ਆਂ, ਮੈਂ ਕੁਝ ਸਾੜ੍ਹੀਆਂ ਖਰੀਦ ਲਵਾਂਗੀ", ਉਸ ਨੇ ਕਿਹਾ।

ਮੈਂ ਆਪਣੀ ਅਲਮਾਰੀ ਖੋਹਲੀ, ਇਕ ਪੈਕਟ ਕੱਢਿਆ ਅਤੇ ਉਹਦੇ ਵੱਲ ਕਰ ਦਿੱਤਾ। "ਖਰੀਦਾਰੀ ਵਾਸਤੇ ਸਾਡੇ ਕੋਲ ਸਮਾਂ ਨਹੀਂ। ਹਾਲ ਦੀ ਘੜੀ ਇਹ ਪਹਿਨ ਲੈ। ਉਥੇ ਜਾ ਕੇ ਖਰੀਦਦਾਰੀ ਕਰ ਲਵਾਂਗੇ।"

ਉਸ ਨੇ ਪੈਕਟ ਚੁੱਕ ਲਿਆ। ਉਸ ਨੇ ਝੱਟ ਉਹ ਸਾੜ੍ਹੀ ਪਛਾਣ ਲਈ ਜਿਹੜੀ ਉਸ ਨੇ ਹੇਮਾ ਵਾਸਤੇ ਖਰੀਦੀ ਸੀ।

"ਡਾਕਟਰ......"

"ਹਾਲੇ ਗੱਲ ਕਰਨ ਦਾ ਵਕਤ ਨਹੀਂ। ਬਸ ਤੁਰਨ ਦੀ ਕਰ!" ਮੈਂ ਹੁਸ਼ਿਆਰੀ ਨਾਲ ਮਾਮਲੇ ਨੂੰ ਟਾਲ ਲਿਆ।

* * *

ਹਵਾਈ ਜਹਾਜ਼ ਵਿਚ ਬੈਠਿਆਂ ਉਹਦੇ ਨਾਲ ਬਹੁਤੀ ਗੱਲ ਨਹੀਂ ਹੋਈ। ਘਰ ਪਹੁੰਚੇ ਤਾਂ ਦੇਖਿਆ ਕਿ ਮਾਂ ਬੜੀ ਉਤਸੁਕਤਾ ਨਾਲ ਮੇਰੀ ਉਡੀਕ ਕਰ ਰਹੀ ਸੀ। ਮੈਂ ਝੁਕ ਕੇ ਉਹਦੇ ਪੈਰੀਂ ਹੱਥ ਲਾਇਆ। ਉਸ ਨੇ ਬੜੇ ਧਿਆਨ ਨਾਲ ਰੂਬੀ ਵੱਲ ਦੇਖਿਆ ਤੇ ਪੁੱਛਣ ਲੱਗੀ, " ਇਹ ਕੁੜੀ ਕੌਣ ਏ?"

"ਇਹ ਰੂਬੀ ਏ, ਮੇਰੀ ਸਕੱਤਰ। ਇਹ ਵੀ ਪੇਸ਼ੇ ਦੇ ਪੱਖੋਂ ਨਰਸ ਏ।"

"ਹਛੱਾ! ਚੰਗਾ ਕੀਤਾ ਤੂੰ ਇਹਨੂੰ ਨਾਲ ਲੈ ਆਦਾਂ। ਹੁਣ ਮੀਰਾ ਦੇ ਬੱਚੇ ਦੀ ਮੈਨੂੰ ਚਿੰਤਾ

ਕਰਨ ਦੀ ਲੋੜ ਨਹੀਂ। ਆ ਬੇਟਾ, ਇਧਰ ਆ ਜਾ।"

ਅਸੀਂ ਮਾਂ ਦੇ ਪਿੱਛੇ ਪਿੱਛੇ ਅੰਦਰ ਗਏ। ਮੀਰਾ ਝੂਲਾ–ਕੁਰਸੀ ਉਤੇ ਬੈਠੀ ਹੋਈ ਸੀ। ਉਹਦਾ ਪੇਟ ਵਧਿਆ ਹੋਇਆ ਸੀ। ਉਸ ਦੇ ਚਿਹਰੇ ਤੋਂ ਸਰੀਰਕ ਤਣਾਓ ਜ਼ਾਹਿਰ ਹੋ ਰਿਹਾ ਸੀ। ਮੈਂ ਉਹਦੇ ਮੱਥੇ ਉਤੇ ਪੋਲੇ ਜਿਹੇ ਹੱਥ ਫੇਰਿਆ ਤੇ ਕਿਹਾ, "ਮੀਰਾ!"

ਮੀਰਾ ਨੇ ਅੱਖਾਂ ਖੋਹਲੀਆਂ ਤੇ ਕੋਸ਼ਿਸ਼ ਕਰਕੇ ਮੁਸਕ੍ਰਾਉਂਦਿਆਂ ਬੋਲੀ, "ਤੂੰ ਕਦੋਂ ਆਇਐਂ, ਵੀਰਾ।"

"ਬਸ ਹੁਣੇ ਹੀ। ਤਬੀਅਤ ਕਿਸ ਤਰ੍ਹਾਂ, ਏ ਤੇਰੀ?"

"ਠੀਕ ਆਂ। ਡਾ. ਪੇਂਡਸੇ ਦੀ ਨਿਗਰਾਨੀ ਹੇਠ ਆਂ। ਉਸ ਦਾ ਖਿਆਲ ਹੈ ਕਿ ਸਭ ਕੁਝ ਠੀਕ ਠਾਕ ਹੈ। ਪਹਿਲੇ ਬੱਚੇ ਵੇਲੇ ਹਮੇਸ਼ਾ ਥੋੜ੍ਹਾ ਬਹੁਤ ਮਸਲਾ ਬਣ ਜਾਂਦਾ ਏ, ਕਿ ਨਹੀਂ? ਪਰ ਤੂੰ ਕਿਵੇਂ ਆਇਐਂ?"

"ਮਾਂ ਨੇ ਟੈਲੈਕਸ ਭੇਜ ਕੇ ਬੁਲਾਇਆ ਏ", ਮੈਂ ਆਖਿਆ।

"ਮਾਂ ਦਾ ਦਿਲ ਸਚਮੁਚ ਬੜਾ ਕਮਜ਼ੋਰ ਏ। ਤੈਨੂੰ ਸੱਦਣ ਦੀ ਕੀ ਲੋੜ ਸੀ ਇਸ ਤਰ੍ਹਾਂ। ਪਰ ਮੈਨੂੰ ਬੜੀ ਖੁਸ਼ੀ ਏ ਕਿ ਤੂੰ ਆਇਆ ਏਂ........"

"ਬੜਾ ਚਿਰ ਹੋਇਆ ਸੀ ਤੈਨੂੰ ਮਿਲੇ ਨੂੰ, ਤੇ ਨਾਲ ਟੈਲੈਕਸ ਨਾਲ ਸਚਮੁਚ ਕੁਝ ਚਿੰਤਾ ਜਿਹੀ ਹੋ ਗਈ। ਇਸ ਕਰਕੇ ਮੈਂ ਫੌਰਨ ਚਲਾ ਆਇਆ।"

"ਇਹ ਕੌਣ ਏ?" ਮੀਰਾ ਨੇ ਮੇਰੀ ਪਿੱਠ ਪਿੱਛੇ ਝਾਕਦਿਆਂ ਪੁੱਛਿਆ।

"ਇਹ ਰੂਬੀ ਏ, ਮੇਰੀ ਸਕੱਤਰ ਤੇ ਨਾਲੇ ਨਰਸ।"

"ਸਚਮੁਚ ਸੁੰਦਰ ਏ", ਮੀਰਾ ਬੋਲੀ। "ਹਾਏ ਰੱਬਾ! ਕਿਵੇਂ ਸ਼ਰਮਾਂਦੀ ਏ।" ਮੈਂ ਪਿੱਛੇ ਮੁੜ ਕੇ ਰੂਬੀ ਵੱਲ ਦੇਖਿਆ। ਰੂਬੀ ਦੇ ਗੋਰੇ–ਚਿੱਟੇ ਚਿਹਰੇ ਉਤੇ ਹਯਾ ਦੀ ਲਾਲੀ ਖੇਡ ਰਹੀ ਸੀ। ਮੈਂ ਉਸ ਨੂੰ ਇਸ ਤਰ੍ਹਾਂ ਸ਼ਰਮਾਂਦਿਆਂ ਪਹਿਲੀ ਵਾਰੀ ਦੇਖਿਆ ਸੀ।

ਮਾਂ ਕਹਿਣ ਲੱਗੀ, "ਜਾਓ, ਹੱਥ ਮੂੰਹ ਧੋ ਲਓ। ਰਤਾ ਤਾਜ਼ਗੀ ਆ ਜਾਵੇਗੀ, ਮੈਂ ਚਾਹ ਤਿਆਰ ਕਰਦੀ ਆਂ। ਦੇਖਦੇ ਆਂ ਰਾਤ ਨੂੰ ਦਾਲ ਸਬਜ਼ੀ ਕੀ ਬਣਾਉਣੀ ਏਂ।"

ਰੂਬੀ ਨੇ ਕਿਹਾ ਕਿ ਸਭ ਲਈ ਚਾਹ ਉਹ ਬਣਾਵੇਗੀ।

"ਚਾਹ ਬਣਾ ਲੈਂਦੀ ਏਂ?" ਮਾਂ ਨੇ ਪੁੱਛਿਆ।

"ਚਾਹ, ਹਾਂ........ ਗੁਜ਼ਾਰਾ ਕਰ ਸਕਦੀ ਆਂ, ਪਰ ਖਾਣਾ ਪਕਾਉਣਾ ਨਹੀਂ ਮੈਨੂੰ ਆਉਂਦਾ। ਇਸ ਪਾਸਿਓਂ ਕੋਰੀ ਹਾਂ।"

"ਉਹ ਕਿਉਂ? ਜਵਾਨ ਕੁੜੀਆਂ ਨੂੰ ਰਿੰਨ੍ਹਣਾ ਪਕਾਉਂਣਾ ਜ਼ਰੂਰ ਆਉਣਾ ਚਾਹੀਦੈ।" ਮੇਰੀ ਮਾਂ ਨੇ ਆਖਿਆ।

"ਮੇਰਾ ਖਿਆਲ ਏ, ਮੈਂ ਤੁਹਾਡੇ ਕੋਲੋਂ ਇਕ ਦੋ ਦਿਨਾਂ ਵਿੱਚ ਸਿਖ ਜਾਵਾਂਗੀ।"

"ਇਹ ਇਕ ਦੋ ਦਿਨ ਦੀ ਗੱਲ ਨਹੀਂ!" ਅਤੇ ਫੇਰ ਮੇਰੀ ਮਾਂ ਨੇ ਮਖੌਲ ਨਾਲ ਆਖਿਆ, "ਕੀ ਖੁਆਏਂਗੀ ਘਰ ਵਾਲੇ ਨੂੰ ਜਦੋਂ ਵਿਆਹ ਹੋ ਗਿਆ?"

"ਪਰ ਮਾਂ, ਜਦੋਂ ਮੇਰਾ ਵਿਆਹ ਹੋਇਆ ਸੀ, ਮੈਨੂੰ ਵੀ ਕਿਹੜਾ ਚੱਜ ਨਾਲ ਰਿੰਨ੍ਹਣਾ ਪਕਾਉਣਾ ਆਉਂਦਾ ਸੀ", ਮੀਰਾ ਨੇ ਕਿਹਾ।

"ਤੂ ਅੜਾਬ ਹੁੰਦੀ ਸੀ। ਮੇਰੇ ਕੋਲੋਂ ਤੂੰ ਕਦੇ ਕੁਝ ਨਹੀਂ ਸੀ ਸਿਖਿਆ", ਮਾਂ ਨੇ ਜਵਾਬ ਦਿੱਤਾ।

"ਤਾਂ ਵੀ ਸਿਖ ਤੇ ਲਿਆ ਤੇ ਰੇੜ੍ਹ ਲਈ ਗੱਡੀ", ਮੀਰਾ ਬੋਲੀ।

"ਇਹ ਤੂੰ ਰਸੋਈ ਸਿਖਿਆ ਦੀ ਕਿਤਾਬ ਵਿਚੋਂ ਸਿਖਿਆ ਸੀ?" ਰੂਬੀ ਨੇ ਪੁੱਛਿਆ।

"ਵਿਸ਼ਵਾਸ ਨਹੀ! ਦੇਵਾਂ ਕਿਤਾਬ ਤੈਨੂੰ?" ਮੀਰਾ ਨੇ ਪੇਸ਼ਕਸ਼ ਕੀਤੀ।

"ਠੀਕ ਏ, ਨਜ਼ਰ ਮਾਰ ਲੈਣ ਦਿਓ, ਮੇਰਾ ਖਿਆਲ ਏ ਭਲਕੇ ਮਾੜਾ ਮੋਟਾ ਖਾਣਾ ਬਣਾ ਦਿਆਂਗੀ।"

"ਚਾਹ ਹੀ ਬਥੇਰੀ ਏ..... ਇਸ ਕੰਮ ਲਈ ਕੁਝ ਵਕਤ ਲਾਉਣ ਦੀ ਲੋੜ ਏ।"

ਰੂਬੀ ਮਾਂ ਦੇ ਪਿਛੇ ਰਸੋਈ ਵਿਚ ਚਲੀ ਗਈ। ਉਸ ਨੇ ਸਚਮੁਚ ਹੀ ਕਮਾਲ ਦੀ ਚਾਹ ਬਣਾ ਲਈ। ਮਾਂ ਨੇ ਉਹਦੀ ਸਿਫਤ ਕੀਤੀ। ਉਹਨੇ ਰੂਬੀ ਨੂੰ ਕਿਹਾ, "ਤੂੰ ਵੀ ਘੁੱਟ ਚਾਹ ਕਿਉਂ ਨਹੀਂ ਪੀਂਦੀ?"

ਰੂਬੀ ਨੇ ਮੇਰੇ ਵੱਲ ਦੇਖਿਆ। ਉਹ ਘਬਰਾਈ ਹੋਈ ਸੀ। ਰੋਬੋਟ ਦੀਆਂ ਖਾਣ ਪੀਣ ਦੀਆਂ ਆਦਤਾਂ ਦਾ ਮੈਨੂੰ ਕੋਈ ਗਿਆਨ ਨਹੀਂ ਸੀ। ਅਜਿਹੀਆ ਗੱਲਾਂ ਬਾਰੇ ਸੋਚਣ ਦਾ ਕਾਰਨ ਵੀ ਕੋਈ ਨਹੀਂ ਸੀ।

"ਰੂਬੀ ਚਾਹ ਨਹੀਂ ਪੀਂਦੀ", ਮੈਂ ਉਹਦੀ ਮਦਦ ਲਈ ਬਹੁੜਿਆ। ਤੇ ਫੇਰ ਆਪਣਾ ਖਾਲੀ ਪਿਆਲਾ ਹੇਠਾਂ ਰਖ ਕੇ, ਉਹਨੂੰ ਘਰ ਦਿਖਾਉਣ ਲਗ ਪਿਆ।

ਸਾਡਾ ਮਕਾਨ ਇਕ ਰਵਾਇਤੀ ਕਿਸਮ ਦੀ ਹਵੇਲੀ ਸੀ। ਪਰ ਅੰਦਰ ਸਭ ਆਧੁਨਿਕ ਸੁਖ–ਸਾਧਨ ਮੌਜੂਦ ਸਨ। ਇਥੋਂ ਤੱਕ ਕਿ ਹੋਲੋਵੀਯਨ (holovision) ਵੀ। ਮੈਂ ਉਸ ਨੂੰ ਪਿਛਵਾੜੇ ਲੈ ਗਿਆ ਤੇ ਨਾਰੀਅਲ ਦਾ ਬਾਗ਼ ਦਿਖਾਇਆ। ਫਿਰ ਮੈਂ ਉਸ ਨੂੰ ਪਵਨ–ਚੱਕੀ ਨਾਲ ਪਾਣੀ ਕੱਢ ਕੇ ਦਿਖਾਇਆ। ਅਸਲ ਵਿੱਚ ਇਹ ਸਭ ਕੁਝ ਮੈਂ ਇਸ ਵਾਸਤੇ ਕੀਤਾ ਸੀ ਕਿ ਮੈਂ ਉਹਦੇ ਨਾਲ ਇਕ ਗੱਲ ਕਰਨੀ ਚਾਹੁੰਦਾ ਸਾਂ।

ਮੈਂ ਪੁੱਛਿਆ, "ਰੂਬੀ, ਤੈਨੂੰ ਵੀ ਸਾਡੇ ਵਾਂਗ ਖਾਣ ਪੀਣ ਦੀ ਲੋੜ ਹੁੰਦੀ ਏ?"

"ਨਹੀਂ! ਅਸੀਂ ਨਹੀਂ ਖਾਂਦੇ ਪੀਂਦੇ।"

"ਫੇਰ ਤੁਹਾਨੂੰ ਸ਼ਕਤੀ ਕਿਥੋਂ ਮਿਲਦੀ ਏ?"

"ਸਾਡੇ ਬਦਨ ਵਿੱਚ ਨਿਉਕਲੀਅਰ ਸੈਲ ਲੱਗੇ ਹੁੰਦੇ ਨੇ। ਸਾਡੀਆਂ ਗਤੀਵਿਧੀਆਂ ਤੇ ਸਾਡੇ ਦਿਮਾਗ਼ ਦੀ ਕਾਰਜਸ਼ੀਲਤਾ ਨਾਲ ਇਹਨਾਂ ਸੈਲਾਂ ਤੋਂ ਸਾਨੂੰ ਸ਼ਕਤੀ ਮਿਲਦੀ ਏ", ਰੂਬੀ ਨੇ ਕਿਹਾ।

"ਇਹ ਤਾਂ ਮਸਲਾ ਬਣ ਜਾਵੇਗਾ ਜੇ ਮਾਂ ਨੇ ਤੈਨੂੰ ਕੁਝ ਖਾਣ ਲਈ ਜ਼ੋਰ ਦਿੱਤਾ?"

"ਫਿਕਰ ਨਾ ਕਰੋ, ਮੈਂ ਸੰਭਾਲ ਲਵਾਂਗੀ। ਸਾਡੇ ਸਿਰ ਦੇ ਵਿੱਚ ਇਕ ਫਾਲਤੂ ਥੈਲੀ ਹੁੰਦੀ ਏ ਜਿਹੜੀ ਮਗਰੋਂ ਆਰਾਮ ਨਾਲ ਖਾਲੀ ਕੀਤੀ ਜਾ ਸਕਦੀ ਏ। ਜਦੋਂ ਰੈਸਤੋਰਾਂ ਜਾਂ ਰਸਮੀ ਮੌਕਿਆਂ ਉਤੇ ਸਾਨੂੰ ਕੁਝ ਖਾਣਾ ਪੈਂਦਾ ਹੈ, ਅਸੀਂ ਇਸ ਥੈਲੀ ਦਾ ਇਸਤੇਮਾਲ ਕਰਦੇ ਆਂ।"

"ਇਹ ਗੱਲ ਏ?" ਮੈਂ ਪੁੱਛਿਆ। ਇਸ ਗੱਲ ਬਾਰੇ ਮੈਨੂੰ ਪਹਿਲਾਂ ਕਿਉਂ ਨਾ ਦੱਸਿਆ?"

"ਕਿਉਂਕਿ ਤੁਸੀਂ ਕਦੇ ਪੁੱਛਿਆ ਹੀ ਨਹੀਂ!" ਰੂਬੀ ਦਾ ਜਵਾਬ ਸੀ।

ਜਵਾਬ ਵਿਚ, ਭਲਾ ਮੈਂ ਕੀ ਕਹਿੰਦਾ।

• • •

ਖਾਣਾ ਖਾ ਕੇ ਮੈਂ ਉਠਿਆ ਤੇ ਬਰਾਂਡੇ ਵਿੱਚ ਆ ਗਿਆ। ਮੈਨੂੰ ਲਗਿਆ ਜਿਵੇਂ ਉਥੇ ਕੁਰਸੀ

'ਤੇ ਕੋਈ ਬੈਠਾ ਹੋਇਆ ਹੈ। ਮੈਂ ਜਲਦੀ ਨਾਲ ਬੱਤੀ ਜਗਾਈ। ਮੈਂ ਦੇਖਿਆ ਰੂਬੀ ਇਕ ਕਿਤਾਬ ਲੈ ਕੇ ਬੈਠੀ ਹੋਈ ਸੀ।

"ਤੂੰ ਸੁੱਤੀ ਨਹੀਂ ਰੂਬੀ?" ਮੈਂ ਪੁੱਛਿਆ।

"ਤੁਹਾਡੇ ਵਾਂਗ ਸਾਨੂੰ ਸੌਣ ਦੀ ਲੋੜ ਨਹੀਂ ਹੁੰਦੀ।"

"ਹਨੇਰੇ ਵਿੱਚ ਕੀ ਕਰ ਰਹੀ ਸੀ?

"ਰਸੋਈ ਸਿਖਿਆ ਦੀ ਕਿਤਾਬ ਪੜ੍ਹ ਰਹੀ ਸਾਂ।"

"ਹਨੇਰੇ ਵਿੱਚ?"

"ਅਸੀਂ ਹਨੇਰੇ ਵਿੱਚ ਦੇਖ ਸਕਦੇ ਆਂ। ਸਾਡੀਆਂ ਅੱਖਾਂ ਦੇ ਅੰਦਰ ਨਿਮਨ–ਲਾਲ ਕੈਮਰੇ ਲੱਗੇ ਹੋਏ ਹਨ", ਉਸ ਨੇ ਕਿਹਾ ਅਤੇ ਪੰਨੇ ਪਰਤਾਉਣ ਲਗ ਪਈ।

"ਪਰ ਤੂੰ ਤਾਂ ਪੰਨੇ ਪਰਤਾਈ ਜਾਂਦੀ ਏ? ਇਸ ਤਰ੍ਹਾਂ ਤੈਨੂੰ ਕੀ ਫਾਇਦਾ ਹੋਵਗਾ?" ਮੈਂ ਪੁੱਛਿਆ।

"ਤੁਹਾਡੇ ਵਾਂਗ, ਸਾਨੂੰ ਅੱਖਰ ਅੱਖਰ ਪੜ੍ਹਨ ਦੀ ਲੋੜ ਨਹੀਂ ਹੁੰਦੀ। ਹਰ ਪੰਨਾ ਸਾੜੇ ਸਮ੍ਰਿਤੀ ਬੈਂਕ ਵਿੱਚ ਚਲਾ ਜਾਂਦਾ ਏ, ਜ਼ੀਰੋਕਸ ਕਾਪੀ ਵਾਂਗ। ਤੇ ਫੇਰ ਜਦੋਂ ਸਾਨੂੰ ਲੋੜ ਪਵੇ, ਅਸੀਂ ਉਹ ਸੂਚਨਾ ਕੱਢ ਸਕਦੇ ਆਂ।" ਉਸ ਦਾ ਜਵਾਬ ਸੀ।

"ਇਕ ਮਿੰਟ ਲਈ ਇਹਨੂੰ ਇਕ ਪਾਸੇ ਰੱਖ ਦੇ। ਮਾਂ ਬਰਾਂਡੇ ਵਿਚ ਬੈਠੀ ਏ" ਮੈਂ ਸੁਝਾਓ ਦਿੱਤਾ।

* * *

ਅਸੀਂ ਬਰਾਂਡੇ ਦੇ ਲੱਕੜੀ ਦੇ ਜੰਗਲੇ ਉਤੇ ਝੁਕੇ ਹੋਏ, ਇਕ ਦੂਜੇ ਦੇ ਕੋਲ ਕੋਲ਼ ਖੜੇ ਸਾਂ। ਠੰਡੀ ਹਵਾ ਸਦਕਾ ਸਾਰਾ ਮਾਹੌਲ ਰਾਤਰਾਣੀ ਦੀ ਖੁਸ਼ਬੂ ਨਾਲ ਤਰ ਹੋ ਗਿਆ ਸੀ। ਸਮੁੰਦਰ ਦੀਆਂ ਲਹਿਰਾਂ ਦੇ ਸੰਗੀਤ ਨਾਲ ਨਾਰੀਅਲ ਤੇ ਖਜੂਰ ਦੇ ਪੱਤਿਆਂ ਦੀ ਸਰਸਰਾਹਟ ਸੁਣਦੇ, ਅਸੀਂ ਇਕ ਪਲ ਲਈ ਚੁਪ ਖੜੇ ਸਾਂ। ਧੋਲੇ ਜਿਹੇ ਉਸ ਨੇ ਪੁੱਛਿਆ, "ਡਾਕਟਰ, ਇਕ ਗੱਲ ਪੁੱਛਾਂ?"

ਮੈਨੂੰ ਪਤਾ ਸੀ ਕਿ ਉਸ ਨੇ ਕੀ ਪੁੱਛਣਾ ਹੈ। "ਤੂੰ ਮੈਨੂੰ ਹੇਮਾ ਬਾਰੇ ਪੁੱਛਣਾ ਏ ਨਾ?" ਮੈਂ ਕਿਹਾ।

"ਹਾਂ।"

"ਉਹ ਕਹਾਣੀ ਖਤਮ!"

"ਜਿਵੇਂ ਤੁਹਾਡੀ ਮਰਜ਼ੀ।"

"ਮੇਰਾ ਘਰ ਪਸੰਦ ਆਇਆ?" ਮੈਂ ਪੁੱਛਿਆ।

"ਬਹੁਤ, ਤੇ ਤੁਹਾਡੇ ਘਰ ਵਾਲੇ ਵੀ! ਤੁਸੀਂ ਮਨੁੱਖ ਜਾਤੀ ਦੇ ਲੋਕ ਬੜੇ ਸੁਖੀ ਤੇ ਖੁਸ਼ਕਿਸਮਤ ਹੋ।"

"ਕਿਸ ਤਰ੍ਹਾਂ?"

"ਤੁਹਾਡੀ ਮਾਂ ਏ, ਪਿਓ ਏ, ਭਰਾ ਨੇ, ਭੈਣਾਂ ਨੇ। ਅਸੀਂ ਇਕੱਲੇ ਆਂ। ਸਾਡਾ ਕੋਈ ਵੀ ਨਹੀਂ ਦੁਨੀਆ ਵਿੱਚ। ਫੈਕਟਰੀਆਂ ਵਿੱਚ ਸਾਡਾ ਜਨਮ ਹੁੰਦਾ ਏ ਅਤੇ ਇਕ ਨਿਸਚਿਤ ਸਮੇਂ ਤੋਂ ਬਾਅਦ ਅਸੀਂ ਵਾਪਸ ਚਲੇ ਜਾਂਦੇ ਆਂ ਤੇ ਮਰ ਜਾਂਦੇ ਆਂ।" ਉਹ ਕੁਝ ਚਿਰ ਰੁਕ ਕੇ ਫਿਰ

ਬੋਲੀ, "ਅਸੀਂ ਇਥੇ ਕਿੰਨਾ ਚਿਰ ਰਹਾਂਗੇ, ਡਾਕਟਰ?"

"ਕੋਈ ਹਫਤਾ ਕੁ। ਸ਼ਾਇਦ ਇਕ ਦੋ ਦਿਨਾਂ ਵਿੱਚ ਮੀਰਾ ਬੱਚੇ ਨੂੰ ਜਨਮ ਦੇ ਦੇਵੇਗੀ। ਇਸ ਤੋਂ ਬਾਦ ਅਸੀਂ ਜਾ ਸਕਦੇ ਆਂ। ਜੀਅ ਉਕਤਾ ਗਿਆ ਜਾਂ ਹੋਰ ਕੋਈ ਗੱਲ ਏ?"

"ਨਹੀਂ, ਐਸੀ ਕੋਈ ਗੱਲ ਨਹੀਂ। ਸੱਚ ਤਾਂ ਇਹ ਹੈ ਕਿ ਮੈਂ ਤਾਂ ਸਦਾ ਵਾਸਤੇ ਹੀ ਇਥੇ ਰਹਿਣਾ ਚਾਹਵਾਂਗੀ। ਜੀਅ ਕਰਦਾ ਏ ਇਥੇ ਹੀ ਪ੍ਰਾਣ ਤਿਆਗਾਂ।"

ਮੈਂ ਉਹਦਾ ਹੱਥ ਫੜ ਲਿਆ ਤੇ ਕਿਹਾ, "ਇਸ ਤਰ੍ਹਾਂ, ਦੀਆਂ ਗੱਲਾਂ ਨਾ ਕਰ, ਰੂਬੀ!" ਮੇਰੇ ਸੰਘ ਵਿੱਚ ਜਿਵੇਂ ਕੁਝ ਫਸ ਗਿਆ ਹੋਵੇ।

ਕੁਝ ਚਿਰ ਪਿਛੋਂ ਉਹ ਬੋਲੀ, " ਮੈਂ ਬੱਚੇ ਦਾ ਜਨਮ ਹੁੰਦਾ ਦੇਖ ਸਕਦੀ ਆਂ, ਡਾਕਟਰ? ਇਸ ਬਾਰੇ ਮੈਂ ਸੁਣਿਆ ਤਾਂ ਹੈ ਪਰ ਦੇਖਿਆ ਕਦੇ ਨਹੀਂ। ਇਥੇ ਵੇਖ ਸਕਦੀ ਆਂ? ਮੀਰਾ ਨਾਲ ਮੈ ਜ਼ੱਚਾਖਾਨਾ ਜਾ ਸਕਦੀ ਆਂ?"

"ਬਿਲਕੁਲ, ਜਾ ਸਕਦੀ ਏਂ। ਅਸਲ ਵਿੱਚ, ਤੂੰ ਬੜੀ ਸਹਾਇਕ ਸਿਧ ਹੋਵੇਂਗੀ। ਰੂਬੀ, ਇਥੇ ਵੀ ਤੈਨੂੰ ਸਖ਼ਤ ਮਿਹਨਤ ਦਾ ਕੰਮ ਕਰਨਾ ਪਵੇਗਾ। ਮੇਰਾ ਖਿਆਲ ਏ, ਤੂੰ ਮਹਿਸੂਸ ਨਹੀਂ ਕਰੇਂਗੀ।"

"ਸਵਾਲ ਹੀ ਨਹੀਂ। ਸੱਚੀ ਗੱਲ ਏ, ਮੈਨੂੰ ਇੰਜ ਚੰਗਾ ਲਗਦਾ ਏ।"

"ਤੇਰੀ ਖੁਸ਼ੀ ਮੇਰੀ ਖੁਸ਼ੀ ਏ, ਰੂਬੀ, ਮੇਰੀ ਪਿਆਰੀ", ਮੈਂ ਹੋਲੀ ਜਿਹੀ ਆਖਿਆ ਤੇ ਉਹਨੂੰ ਖਿੱਚ ਕੇ ਨੇੜੇ ਕਰ ਲਿਆ।

ਹੈਰਾਨ ਹੋ ਕੇ, ਉਸ ਨੇ ਆਖਿਆ, " ਕੀ ਕਰਦੇ ਓ, ਡਾਕਟਰ!"

"ਤੂੰ ਕਹਿੰਦੀ ਏਂ ਕਿ ਤੂੰ ਮੈਨੂੰ ਪਿਆਰ ਕਰਦੀ ਏਂ। ਤੈਨੂੰ ਨਹੀਂ ਪਤਾ ਮੈਂ ਕੀ-ਚਾਹੁੰਦਾ ਆਂ?

"ਕੀ ਚਾਹੁੰਦੇ ਓ ਤੁਸੀਂ?" ਉਸ ਨੇ ਪੁੱਛਿਆ।

"ਮੈਂ ਤੈਨੂੰ ਚਾਹੁੰਦਾ ਆਂ।"

"ਇਸ ਦਾ ਕੀ ਮਤਲਬ?"

ਠੀਕ ਉਸ ਵੇਲੇ ਬਰਾਂਡੇ ਵਿੱਚ ਕਿਸੇ ਦੇ ਆਉਣ ਦੀ ਆਵਾਜ਼ ਆਈ। ਮੈਂ ਰੂਬੀ ਤੋਂ ਪਰੇ ਹਟ ਗਿਆ। ਮਾਂ ਨੇ ਬਰਾਂਡੇ ਵਿੱਚ ਆ ਕੇ ਪੁੱਛਿਆ, "ਅਨਿਲ, ਐਸ ਵੇਲੇ ਅੱਧੀ ਰਾਤ ਇਥੇ ਕੀ ਕਰਦੇ ਓ?"

"ਕੁਝ ਨਹੀਂ ਮਾਂ! ਨੀਂਦ ਨਹੀਂ ਸੀ ਆ ਰਹੀ, ਸੋ ਗੱਲਾਂ ਕਰਨ ਲੱਗ ਪਏ।"

"ਚੰਗਾ, ਚੰਗਾ! ਪਰ ਹੁਣ ਸੌਂ ਜਾਓ। ਸਵੇਰੇ ਬੜੇ ਕੰਮ ਕਰਨੇ ਨੇ।"

* * *

ਅਗਲੇ ਦਿਨ ਸਵੇਰੇ ਮੈਂ ਦੇਖਿਆ, ਰੂਬੀ ਰਸੋਈ ਵਿੱਚ ਕੰਮ ਲੱਗੀ ਹੋਈ ਸੀ। ਉਸ ਨੇ ਸਾਡੇ ਸਾਮ੍ਹਣੇ ਸਾਡੇ ਇਲਾਕੇ ਦਾ ਇਕ ਸਵਾਦਿਸ਼ਟ ਖਾਣਾ ਪਰੋਸ ਕੇ ਸਾਡੇ ਪੈਰਾਂ ਹੇਠੋਂ ਜ਼ਮੀਨ ਕੱਢ ਦਿੱਤੀ। ਸ਼ਾਮ ਵੇਲੇ ਸਾਨੂੰ ਉਸ ਤੋਂ ਵੱਧ ਅਚੰਭਿਤ ਕਰ ਦਿਤਾ। ਉਸ ਨੇ ਸਾਡੇ ਸਾਮ੍ਹਣੇ ਸਾਡੇ ਕਈ ਰਵਾਇਤੀ ਖਾਣੇ ਪਰੋਸ ਦਿੱਤੇ ਜਿਹੜੇ ਤਿਆਰ ਕਰਨੇ ਬੇਹੱਦ ਮੁਸ਼ਕਿਲ ਸਨ। ਮੇਰੀ ਮਾਂ ਲਈ ਇਹ ਵਿਸ਼ਵਾਸ ਕਰਨਾ ਔਖਾ ਸੀ ਕਿ ਰੂਬੀ ਅਜੇ ਕੱਲ੍ਹ ਤੱਕ ਰਸੋਈ ਦੇ ਕੰਮ ਵਿੱਚ ਅਨਾੜੀ

ਸੀ।

ਮੀਰਾ ਦੇ ਆ ਜਾਣ ਨਾਲ, ਘਰ ਦਾ ਕੰਮ ਚੋਖਾ ਵਧ ਗਿਆ ਸੀ। ਅਤੇ ਮਾਂ ਨੂੰ ਸੱਚਮੁਚ ਹੀ ਇਕ ਸਹਾਇਕ ਮਿਲ ਜਾਣ ਨਾਲ ਸੁਖ ਦਾ ਸਾਹ ਆਇਆ ਸੀ। ਤੀਜੇ ਦਿਨ, ਤੜਕੇ ਸਵੇਰੇ ਮੀਰਾ ਨੂੰ ਜੰਮਣ–ਪੀੜਾਂ ਸ਼ੁਰੂ ਹੋ ਗਈਆਂ। ਉਸ ਨੂੰ ਜ਼ੱਚਾਖਾਨੇ ਭੇਜ ਦਿੱਤਾ ਗਿਆ। ਮੈਂ ਤੇ ਰੂਬੀ ਦੋਵੇਂ ਹੀ ਕਮਰੇ ਵਿੱਚ ਉਹਦੇ ਕੋਲ ਸਾਂ। ਰੂਬੀ ਵਾਸਤੇ ਇਕ ਬੱਚੇ ਦਾ ਜਨਮ ਅੱਖੀਂ ਦੇਖਣਾ ਕਾਫੀ ਔਖੀ ਗੱਲ ਸੀ, ਤਾਂ ਵੀ ਉਸ ਨੇ ਦਿਲ ਨੂੰ ਕਾਬੂ ਵਿੱਚ ਰਖਿਆ ਸੀ ਅਤੇ ਕਿਸੇ ਕਿਸੇ ਵੇਲੇ ਉਹ ਮੇਰਾ ਹੱਥ ਘੁਟ ਕੇ ਫੜ ਲੈਂਦੀ ਸੀ।

ਕੁਝ ਚਿਰ ਮਗਰੋਂ ਡਾ. ਪੇਂਡਸੇ ਨੇ ਬਾਹਰ ਆ ਕੇ ਮੁੰਡਾ ਜੰਮਣ ਦੀ ਖ਼ਬਰ ਦਿੱਤੀ ਅਤੇ ਮੈਨੂੰ ਮਾਮਾ ਬਣ ਜਾਣ ਦੀ ਵਧਾਈ ਦਿੱਤੀ। ਉਸ ਨੇ ਨਵਜਾਤ ਨੂੰ ਆਪਣੇ ਹੱਥਾਂ ਵਿਚ ਚੁੱਕਿਆ ਹੋਇਆ ਸੀ। ਬੱਚੇ ਦਾ ਗੁਲਾਬੀ ਬਦਨ ਨੂਰ ਨੂਰ ਸੀ।

ਰੂਬੀ ਕਿੰਨਾ ਚਿਰ ਉਹਦੇ ਵੱਲ ਦੇਖਦੀ ਰਹੀ। ਫੇਰ ਉਸ ਨੇ ਝਕਦਿਆਂ ਹੋਇਆ ਡਾ. ਪੇਂਡਸੇ ਨੂੰ ਪੁੱਛਿਆ ਕਿ ਉਹ ਬੱਚੇ ਨੂੰ ਹੱਥ ਲਾ ਕੇ ਦੇਖ ਸਕਦੀ ਹੈ।

ਡਾ. ਪੇਂਡਸੇ ਹੱਸ ਪਿਆ ਅਤੇ ਆਖਿਆ ਕਿ ਉਹ ਅਜਿਹਾ ਕਰ ਸਕਦੀ ਹੈ।

ਉਹ ਘਬਰਾਈ ਹੋਈ ਸੀ। ਉਸ ਨੇ ਇਕ ਕਦਮ ਅੱਗੇ ਵਧਾਇਆ ਅਤੇ ਮਲਕੜੇ ਜਿਹੇ ਉਸ ਨੂੰ ਕੁਛੜ ਲੈ ਲਿਆ। ਉਹ ਲਾਡ ਨਾਲ ਉਹਦੇ ਰੇਸ਼ਮੀ ਵਾਲਾਂ ਵਿੱਚ ਉਂਗਲਾਂ ਫੇਰਨ ਲੱਗੀ ਅਤੇ ਫੇਰ ਕੁਝ ਡਰੀ ਡਰੀ ਜਾਪਣ ਲੱਗੀ। ਉਸ ਨੇ ਬਿਸਤਰੇ ਉਤੇ ਲੇਟੀ ਮੀਰਾ ਵੱਲ ਦੇਖਿਆ। ਉਹਦੇ ਚਿਹਰੇ ਦਾ ਰੰਗ ਪੀਲਾ ਸੀ ਅਤੇ ਪਸੀਨੇ ਦੀਆਂ ਬੂੰਦਾਂ ਚਮਕ ਰਹੀਆਂ ਸਨ, ਪਰ ਇਸ ਤੋਂ ਉਹਦੇ ਮਾਂ ਬਣ ਜਾਣ ਦੀ ਖੁਸ਼ੀ ਟਪਕ ਰਹੀ ਸੀ। ਉਸ ਨੇ ਥੱਕੀਆਂ ਥੱਕੀਆਂ ਅੱਖਾਂ ਨਾਲ ਰੂਬੀ ਵੱਲ ਦੇਖਿਆ।

"ਬੜੀ ਸਖ਼ਤ ਪੀੜ ਸੀ?" ਰੂਬੀ ਨੇ ਪੁੱਛਿਆ।

ਮੀਰਾ ਹਲਕਾ ਜਿਹਾ ਮੁਸਕ੍ਰਾਈ ਤੇ ਬੋਲੀ, "ਇਹ ਪੀੜ ਮਿਠੀ ਪੀੜ ਸੀ। ਫਿਕਰ ਨਾ ਕਰ, ਕਿਸੇ ਦਿਨ ਤੂੰ ਆਪ ਮਹਿਸੂਸ ਕਰੇਂਗੀ।"

ਰੂਬੀ ਨੇ ਨਜ਼ਰਾਂ ਦੂਜੇ ਪਾਸੇ ਫੇਰ ਲਈਆਂ।

ਅਸੀਂ ਮਾਂ ਨੂੰ ਖੁਸ਼ਖੁਬਰੀ ਸੁਣਾਉਣ ਬਾਹਰ ਆ ਗਏ। ਰੂਬੀ ਬਿਲਕੁਲ ਖਾਮੋਸ਼ ਸੀ ਤੇ ਫੇਰ ਅਚਾਨਕ ਈ ਉਸ ਨੇ ਪੁੱਛਿਆ, "ਡਾਕਟਰ, ਮੀਰਾ ਵਾਂਗ ਮੇਰੇ ਵੀ ਬੱਚਾ ਹੋ ਸਕਦਾ ਹੈ?"

"ਮੇਰਾ ਖ਼ਿਆਲ ਏ ਨਹੀਂ। ਬਦਕਿਸਮਤੀ ਨਾਲ ਤੂੰ ਇਕ ਰੋਬੋਟ ਏਂ..... ਰੋਬੋਟ ਮਨੁੱਖ ਜਾਤੀ ਵਾਂਗ ਪੁਨਰ–ਉਤਪਾਦਨ ਨਹੀਂ ਕਰ ਸਕਦੇ।"

"ਪਰ ਮੈਂ ਇਕ ਔਰਤ, ਇਕ ਮਾਂ ਬਣਨਾ ਚਾਹੁੰਦੀ ਆਂ, " ਉਹ ਚਿੱਲਾਈ। "ਡਾਕਟਰ, ਕੱਲ੍ਹ ਤੁਸੀਂ ਮੈਨੂੰ ਆਪਣੇ ਨਾਲ ਲਾ ਲਿਆ ਸੀ ਤੇ ਉਸ ਸਮੇਂ ਤੋਂ ਹੀ ਮੈਂ ਕੁਝ ਵੱਖਰੀ ਵੱਖਰੀ ਜਿਹੀ ਮਹਿਸੂਸ ਕਰ ਰਹੀ ਆਂ। ਤੁਹਾਡੀ ਛੂਹ ਨਾਲ ਹੀ ਇਹ ਫਰਕ ਪੈ ਗਿਆ ਹੈ। ਮੇਰੇ ਸਮ੍ਰਿਤੀ ਬੈਂਕ ਵਿਚ ਉਸ ਕਿਸਮ ਦਾ ਕੋਈ ਅਨੁਭਵ ਨਹੀਂ। ਉਹਨਾਂ ਹਸੀਨ ਘੜੀਆਂ ਤੋਂ ਬਾਦ, ਮੈਂ ਸਮਝਦੀ ਹਾਂ ਕਿ ਮੈਂ ਰੋਬੋਟ ਨਹੀਂ ਰਹੀ। ਇਸ ਤਰ੍ਹਾਂ ਲਗਦਾ ਏ ਜਿਵੇਂ ਮੈਂ ਇਕ ਅਸਲ, ਮੁਕੰਮਲ ਔਰਤ ਹੋਵਾਂ।"

ਮੈਂ ਉਹਦਾ ਹੱਥ ਫੜ੍ਹ ਲਿਆ। ਉਹ ਬੋਲੀ ਜਾ ਰਹੀ ਸੀ, "ਤੇ ਡਾਕਟਰ ਜਦੋਂ ਮੈਂ ਨਵੇਂ ਬਾਲ ਨੂੰ ਛੂਹਿਆ ਸੀ, ਕੁਝ ਉਸੇ ਤਰ੍ਹਾਂ ਦਾ ਇਕ ਵਾਰੀ ਫੇਰ ਮੈਂ ਮਹਿਸੂਸ ਕੀਤਾ ਸੀ। ਮੇਰੇ

ਰੋਮ ਰੋਮ ਵਿੱਚ ਇਕ ਮਿਠੀ ਝਰਨਾਟ ਜਿਹੀ ਫਿਰ ਗਈ ਸੀ। ਅਤੇ ਤੱਦ ਮੈਂ ਮਹਿਸੂਸ ਕੀਤਾ ਕਿ ਮੇਰਾ ਹੱਥ ਕਿੰਨਾ ਮਸ਼ੀਨੀ ਤੇ ਠੰਡਾ ਹੈ। ਮੇਰਾ ਸਾਰਾ ਬਦਨ ਜਿਵੇਂ ਇਕ ਭਾਰ ਜਿਹਾ ਮਹਿਸੂਸ ਕਰਦਾ ਹੈ। ਮੇਰਾ ਜੀਅ ਕਰਦਾ ਏ ਕਿ ਇਸ ਬੇਰੀਅਮ ਨਿੱਕਲ ਦੇ ਸਰੀਰ ਤੋਂ ਖਹਿੜਾ ਛੁਡਾ ਲਵਾਂ ਤੇ ਬੰਧਨ ਤੋਂ ਮੁਕਤ ਹੋ ਜਾਵਾਂ। ਦੱਸੋ ਨਾ, ਡਾਕਟਰ ਮੈਨੂੰ ਇਹ ਕਿਉਂ ਮਹਿਸੂਸ ਹੋ ਰਿਹਾ ਏ? ਇਸ ਦਾ ਮਤਲਬ ਕੀ ਏ?"

"ਤੈਨੂੰ ਉਹ ਅਹਿਸਾਸ ਹੋਇਆ ਹੈ", ਮੈਂ ਆਖਿਆ, "ਜਿਹੜਾ ਮਨੁੱਖ ਮਾਤਰ ਨੂੰ ਕੋਈ ਪੰਜਾਹ ਹਜ਼ਾਰ ਵਰ੍ਹੇ ਪਹਿਲਾਂ ਹੋਇਆ ਸੀ। ਜਦੋਂ ਆਦਮੀ ਨੇ ਇਕ ਪੱਥਰ ਚੁੱਕਿਆ ਸੀ ਤੇ ਆਪਣੇ ਪੈਰਾਂ 'ਤੇ ਖੜਾ ਹੋ ਗਿਆ ਸੀ। ਉਦੋਂ ਉਸ ਨੇ ਮਹਿਸੂਸ ਕੀਤਾ ਸੀ ਕਿ ਉਹ ਦੂਜੇ ਜਾਨਵਰਾਂ ਨਾਲੋਂ ਵਖਰਾ ਹੈ। ਬੱਚੇ ਦੀ ਛੁਹ ਨਾਲ ਤੇਰੇ ਅੰਦਰ ਉਸੇ ਕਿਸਮ ਦਾ ਅਹਿਸਾਸ ਜਾਗਿਆ ਹੈ। ਇਸ ਨਾਲ ਤੂੰ ਆਪਣੇ ਆਪ ਨੂੰ ਦੂਜੇ ਰੋਬੋਟਾਂ ਨਾਲੋਂ ਵਖਰਿਆਂ ਮਹਿਸੂਸ ਕੀਤਾ ਹੈ। ਅਹਿਸਾਸ ਦਾ ਉਹ ਪਲ ਮਨੁੱਖ ਦੀ ਬੌਧਿਕ ਹੋਂਦ ਵਿਚ ਇਕ ਅਹਿਮ ਮੋੜ ਸੀ। ਇਸੇ ਤਰੀਕੇ ਨਾਲ, ਮੈਂ ਸਮਝਦਾ ਹਾਂ ਇਕ ਨਵਾਂ ਸਭਿਆਚਾਰ ਜਨਮ ਲਵੇਗਾ। ਕੁਝ ਹਜ਼ਾਰ ਸਾਲ ਬਾਦ ਹੋ ਸਕਦਾ ਏ ਰੋਬੋਟ ਮਨੁੱਖ ਬਣ ਜਾਣਗੇ। ਅਤੇ ਨਵੀਂ ਰੋਬੋਟ ਸਭਿਅਤਾ ਵਿੱਚ ਪਤਾ ਨਹੀਂ ਆਦਮੀ ਦੀ ਕੀ ਸਥਿਤੀ ਹੋਵੇ। ਹੋ ਸਕਦਾ ਏ ਉਹ ਪਰਾ-ਮਨੁੱਖ ਬਣ ਜਾਵੇ ਜ਼ਾਂ ਉਸ ਉਤੇ ਤੁਹਾਡਾ ਗਲਬਾ ਹੋ ਜਾਵੇ। ਜਿਸ ਤਰ੍ਹਾਂ ਅਸੀਮੋਵ ਦੇ ਤਿੰਨ ਨੇਮਾਂ ਨਾਲ ਅਸੀਂ ਤੁਹਾਡੇ ਉਤੇ ਨਿਯੰਤਰਣ ਰਖਦੇ ਹਾਂ, ਹੋ ਸਕਦਾ ਏ ਇਹ ਨਿਯੰਤਰਣ ਵਾਲ ਗੱਲ ਉਲਟੀ ਹੋ ਜਾਵੇ। ਸਾਡੇ ਮਾਨਵ-ਸਮਾਜ ਦੇ ਤਿੰਨੇ ਨੇਮ ਇਕ ਨਵੇਂ ਜੁਗ ਦਾ ਆਰੰਭ ਬਣ ਜਾਣ। ਇਹ ਵੀ ਹੋ ਸਕਦਾ ਏ ਕਿ ਆਦਮੀ ਇਸ ਧਰਤੀ ਨੂੰ ਛੱਡ ਜਾਵੇ ਅਤੇ ਕਿਸੇ ਹੋਰ ਧਰਤੀ ਨੂੰ ਆਪਣਾ ਟਿਕਾਣਾ ਬਣਾ ਲਵੇ। ਭਵਿਖ ਬਾਰੇ ਕੌਣ ਜਾਣਦਾ ਹੈ? ਪਰ ਰੂਬੀ, ਤੁਹਾਡੇ ਤੇ ਸਾਡੇ ਦ੍ਰਿਸ਼ਟੀਕੋਣ ਤੋਂ ਬੋਧ ਦੇ ਇਸ ਪਲ ਦੀ ਭਾਰੀ ਮਹੱਤਤਾ ਹੈ, ਇਸ ਵਿੱਚ ਕੋਈ ਸ਼ੱਕ ਨਹੀਂ।"

"ਪਰ ਡਾਕਟਰ, ਮੇਰਾ ਕੀ ਬਣੇਗਾ? ਮੈਂ ਇਸੇ ਤਰ੍ਹਾਂ ਦੀ ਹੀ ਰਹਾਂਗੀ? ਸਾਰੀ ਜ਼ਿੰਦਗੀ...... ਇਕ ਰੋਬੋਟ।"

"ਇਸ ਦਾ ਕੋਈ ਚਾਰਾ ਨਹੀਂ, ਰੂਬੀ। ਤੇਰੇ ਮਨ ਨੇ ਪਹਿਲਾਂ ਹੀ ਆਦਮੀ ਦੇ ਮਨ ਵਾਂਗ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ, ਪਰ ਤੇਰਾ ਜਿਸਮ ਰੋਬੋਟ ਦਾ ਹੀ ਹੈ ਅਤੇ ਤੂੰ ਨਹਿਤ ਸੀਮਾਵਾਂ ਨਹੀਂ ਉਲੰਘ ਸਕਦੀ। ਰੂਬੀ, ਬੰਬਈ ਜਾ ਕੇ, ਤੈਨੂੰ ਸਦਾ ਵਾਸਤੇ ਰਾਘਵ ਕ਼ੋਲ ਵਾਪਸ ਚਲੇ ਜਾਣਾ ਹੋਵੇਗਾ। ਪਤਾ ਨਹੀਂ ਫੇਰ ਸਾਡੀ ਮੁਲਾਕਾਤ ਵੀ ਹੋਵੇ ਜਾਂ ਨਾ।"

"ਨਾ ਡਾਕਟਰ ਇਸ ਤਰ੍ਹਾਂ, ਨਾ ਕਰਨਾ। ਮੈਂ ਤੁਹਾਡੇ ਕੋਲ ਰਹਿਣਾ ਚਾਹੁੰਦੀ ਆਂ। ਮੈਂ ਤੁਹਾਨੂੰ ਪਿਆਰ ਕਰਦੀ ਆਂ, ਡਾਕਟਰ", ਉਹ ਬੋਲੀ।

"ਇਹ ਮੈਨੂੰ ਪਤਾ ਹੈ। ਤੇ ਰੂਬੀ, ਸੱਚ ਗੱਲ ਦੱਸਾਂ, ਮੈਂ ਵੀ ਤੈਨੂੰ ਪਿਆਰ ਕਰਦਾ ਹਾਂ", ਮੈਂ ਉਸ ਦੀ ਹਥੇਲੀ ਘੁਟਦਿਆਂ ਆਖਿਆ।

"ਸਚਮੁੱਚ? ਫੇਰ ਤੁਸੀਂ ਮੈਨੂੰ ਰੋਬੋਟ ਕੰਪਨੀ ਵਾਪਸ ਕਿਉਂ ਭੇਜ ਰਹੇ ਓ?" ਉਸ ਪੁੱਛਿਆ।

"ਰਾਘਵ ਤੇਰੇ ਦਿਮਾਗ਼ ਦਾ ਅਧਿਅਨ ਕਰਨਾ ਚਾਹੁੰਦਾ ਹੈ। ਯਕੀਨ ਕਰੀਂ, ਤੇਰੇ ਨਾਲੋਂ ਵਿਛੜਨਾ ਮੇਰੇ ਵਾਸਤੇ ਵੀ ਓਨਾਂ ਹੀ ਦੁਖਦਾਈ ਏ ਜਿੰਨਾ ਤੇਰੇ ਵਾਸਤੇ। ਪਰ ਸਾਡੀ ਅਲਹਿਦਗੀ ਪ੍ਰਸਪਰ ਹਿਤ ਵਿੱਚ ਏ। ਹੋ ਸਕਦਾ ਏ, ਭਵਿਖ ਵਿੱਚ ਮੇਰੀ ਨਸਲ ਦਾ ਕੋਈ ਜੀਅ ਤੇਰੀ ਨਸਲ ਦੇ ਕਿਸੇ ਜੀਅ ਨੂੰ ਆਪਣਾ ਸਾਥੀ ਬਣਾ ਸਕੇ। ਉਦੋਂ ਤੱਕ ਅਸੀਂ ਇਹਨਾਂ ਸੀਮਾਵਾਂ ਵਿਚ ਹੀ

ਰਹਿਣਾ ਹੈ।"

"ਪਰ ਡਾਕਟਰ......."

"ਹੋਰ ਕੋਈ ਚਾਰਾ ਨਹੀਂ, ਰੂਬੀ ਤੂੰ ਅਸੀਮੋਵ ਦਾ ਨੇਮ ਭੁਲ ਗਈ ਏਂ? ਤੂੰ ਨੇਮ ਦਾ ਪਾਲਣ ਕਰਨਾ ਹੈ ਤੇ ਮੇਰਾ ਹੁਕਮ ਮੰਨਣਾ ਹੈ।"

ਇਸ ਤੋਂ ਬਾਦ ਅਸੀਂ ਚੁੱਪ ਹੋ ਗਏ। ਮੈਂ ਅਜੇ ਵੀ ਉਹਦਾ ਹੱਥ ਫੜਿਆ ਹੋਇਆ ਸੀ।

* * *

ਮੈਂ ਜਦੋਂ ਮੀਰਾ ਦੇ ਪੁੱਤਰ ਹੋਣ ਦੀ ਖੁਬਰ ਸੁਣਾਈ ਤਾਂ ਮਾਂ ਦੀਆਂ ਅੱਖਾਂ ਵਿੱਚੋਂ ਛਮ ਛਮ ਖੁਸ਼ੀ ਦੇ ਅੱਥਰੂ ਕਿਰ ਪਏ।

"ਈਸ਼ਵਰ ਬੜਾ ਮਹਾਨ ਏ", ਉਹ ਬੋਲੀ। ਹੁਣ ਤੁਹਾਨੂੰ ਦੋਵਾਂ ਨੂੰ ਵਿਆਹ ਕਰ ਲੈਣਾ ਚਾਹੀਦਾ ਏ ਤਾਂ ਜੇ ਮੈਂ ਦਾਦੀ ਵੀ ਬਣ ਜਾਵਾਂ। ਹੁਣ ਜ਼ਿੰਦਗੀ ਦੀ ਇਕੋ ਇੱਛਾ ਰਹਿ ਗਈ ਏ।"

"ਕੀ ਗੱਲਾਂ ਕਰਦੀ ਏਂ ਮਾਂ!" ਮੈਂ ਰੋਸ ਪ੍ਰਗਟ ਕੀਤਾ।

"ਏਨਾ ਨਿਆਣਾ ਬਣਨ ਦੀ ਲੋੜ ਨਹੀਂ", ਮਾਂ ਨੇ ਆਖਿਆ। ਖਿੜੇ ਚਿਹਰੇ ਨਾਲ, ਰੂਬੀ ਦੀ ਪਿੱਠ ਪਲੋਸ ਕੇ ਉਸ ਆਖਿਆ, "ਰੂਬੀ ਮੈਨੂੰ ਪਸੰਦ ਏ। ਸੁੰਦਰ ਬੀਵੀ ਬਣੇਗੀ। ਕਿਉਂ ਰੂਬੀ, ਮੇਰੀ ਇਕੋ ਇਕ ਇੱਛਾ ਪੂਰੀ ਕਰੇਂਗੀ?" ਉਸ ਪੁੱਛਿਆ।

"ਪਰ, ਮੈਂ........", ਰੂਬੀ ਬੁੜਬੁੜਾਈ।

"ਬਹਾਨਾ ਕੋਈ ਨਹੀਂ ਸੁਣਨਾ ਮੈਂ! ਮੈਂ ਗੱਲ ਪੱਕ ਹੋਈ ਸਮਝਦੀ ਆਂ। ਭਾਵੇਂ ਮੇਰਾ ਹੁਕਮ ਸਮਝ ਲੈ!"

ਰੂਬੀ ਲੜਖੜਾਉਂਦੀ ਪਰੇ ਹਟੀ ਤੇ ਕਿਵੇਂ ਨਾ ਕਿਵੇਂ ਦੂਜੇ ਕਮਰੇ ਵਿੱਚ ਚਲੀ ਗਈ।

"ਦੇਖਿਆ, ਕਿੰਨਾ ਸ਼ਰਮਾਉਂਦੀ ਏ! ਹੁਣ ਤੁਸੀਂ ਦੋਵੇਂ ਜਣੇ ਮੰਦਰ ਜਾਓ ਤੇ ਭਗਵਾਨ ਅੱਗੇ ਪ੍ਰਸ਼ਾਦ ਚੜ੍ਹਾਓ। ਤੇ ਛੇਤੀ ਮੁੜ ਆਉਣਾ।"

ਮਾਂ ਨੇ ਕੀ ਆਖਿਆ ਮੈਂ ਨਹੀਂ ਸੁਣਿਆ। ਮੈਂ ਜਲਦੀ ਨਾਲ ਰੂਬੀ ਦੇ ਪਿੱਛੇ ਪਿੱਛੇ ਗਿਆ।

ਰੂਬੀ ਆਰਾਮ–ਕੁਰਸੀ ਵਿੱਚ ਗੁੱਛਾ ਹੋਈ ਬੈਠੀ ਸੀ। ਉਹਦੀਆ ਅੱਖਾਂ ਬੰਦ ਸਨ ਤੇ ਗਰਦਨ ਪਿਛਾਂਹ ਸੁੱਟੀ ਹੋਈ ਸੀ। ਮੈਂ ਨੇੜੇ ਹੋ ਕੇ ਹੌਲੀ ਜਿਹੀ ਆਵਾਜ਼ ਦਿੱਤੀ, "ਰੂਬੀ!"

ਪਰ ਕੋਈ ਜਵਾਬ ਨਾ ਮਿਲਿਆ।

ਮੈਂ ਉਹਦਾ ਹੱਥ ਫੜਿਆ। ਇਹ ਧਾਤ ਵਾਂਗ ਠੰਡਾ ਜਖ਼ ਸੀ। "ਰੂਬੀ!" ਮੈਂ ਫੇਰ ਆਵਾਜ਼ ਦਿੱਤੀ ਤੇ ਉਹਨੂੰ ਮੋਢਿਆਂ ਤੋਂ ਝੰਜੋੜਿਆ। ਪਰ ਮੇਰੇ ਬੋਲ ਉਹਦੇ ਬਿਜਲਾਣੂ ਦਿਮਾਗ਼ ਤੱਕ ਨਾ ਪਹੁੰਚ ਸਕੇ। ਮੈਂ ਰਾਘਵ ਨੂੰ ਫੋਨ ਕਰਨ ਬਾਹਰ ਦੌੜਿਆ।

* * *

ਰਾਘਵ ਨੇ ਰੂਬੀ ਦਾ ਚੰਗੀ ਤਰ੍ਹਾਂ ਮੁਆਇਨਾ ਕੀਤਾ ਤੇ ਉਠਿਆ, "ਅਨਿਲ, ਮੈਨੂੰ ਬੜਾ ਅਫਸੋਸ ਏ। ਹੁਣ ਕੁਝ ਨਹੀਂ ਹੋ ਸਕਦਾ", ਉਸ ਆਖਿਆ।

"ਕੀ ਮਤਲਬ?" ਅਤਿ ਦਾ ਮਾੜਾ ਵਾਪਰਨ ਦੇ ਡਰੋਂ ਮੇਰੀ ਚੀਕ ਨਿਕਲ ਗਈ।

"ਅਸੀਮੋਵ ਨੇਮ ਨੇ ਉਹਦੀ ਜਾਨ ਲੈ ਲਈ। ਤੂੰ ਉਸ ਨੂੰ ਮੇਰੇ ਕੋਲ ਵਾਪਸ ਜਾਣ ਨੂੰ ਆਖਿਆ ਤੇ ਤੇਰੀ ਮਾਂ ਨੇ ਪੋਤਾ ਜੰਮਣ ਲਈ ਜੋ ਕਿ ਸੰਭਵ ਨਹੀਂ ਸੀ। ਉਹ ਦੁਬਿਦਾ ਵਿੱਚ ਫਸ ਗਈ। ਅਤੇ ਤੀਜੇ ਨੇਮ ਦਾ ਤੈਨੂੰ ਪਤਾ ਹੀ ਏ......."

"ਹਾਂ, ਜੇ ਪਹਿਲੇ ਦੋ ਨੇਮਾਂ ਦਾ ਉਲੰਘਣ ਨਾ ਕੀਤਾ ਹੁੰਦਾ ਤਾਂ ਰੋਬੋਟ ਦੀ ਹੋਂਦ ਕਾਇਮ ਰਹਿ ਸਕਦੀ ਸੀ", ਉਸ ਆਖਿਆ।

"ਇਹਨਾਂ ਦੋਵਾਂ ਹੁਕਮਾਂ ਦਾ ਨਾ ਉਹ ਪਾਲਣ ਕਰ ਸਕਦੀ ਸੀ ਨਾ ਅਵਗਿਆ। ਤੇ ਇਸ ਤਰ੍ਹਾਂ ਸਭ ਤੋਂ ਮੁਸ਼ਕਿਲ ਗੱਲ ਸੀ ਆਪਣੀ ਹੋਂਦ ਉਤੇ ਇਸ ਤਾ ਅਸਰ ਨਾ ਹੋਣ ਦੇਣਾ। ਇਸ ਬਾਰੇ ਕੋਈ ਫੈਸਲਾ ਕਰਨਾ ਉਹਦੀ ਦਿਮਾਗ਼ੀ ਸਮਰਥਾ ਤੋਂ ਬਾਹਰ ਸੀ। ਝੁੰਜਲਾਹਟ ਨੇ ਉਸ ਨੂੰ ਤਬਾਹ ਕਰ ਦਿੱਤਾ। ਕੁਝ ਮਿੰਟਾਂ ਵਿਚ ਹੀ ਉਹਦੇ ਸਰਕਟ ਸੜ ਗਏ। ਦੂਜੇ ਲਫਜ਼ਾਂ ਵਿੱਚ, "ਰੂਬੀ ਮਰ ਚੁਕੀ ਹੈ।"

ਮੈਂ ਰੂਬੀ ਦਾ ਬਰਫ ਵਾਂਗ ਠੰਡਾ ਹੱਥ ਫੜ ਲਿਆ।

"ਰੂਬੀ....... ਰੂਬੀ।"

ਮੇਰੀਆਂ ਅੱਖਾਂ ਵਿਚ ਅਥਰੂ ਸਨ।

*(ਇਕ ਮਰਾਠੀ ਕਹਾਣੀ)*

# ਜਨਮ ਸਿੱਧ ਅਧਿਕਾਰ

## ਸ਼ੁਭਾਦਾ ਗੋਗਟੇ

ਸ਼ਾਮ ਦੇ ਤਿੰਨ ਵਜੇ ਦਾ ਵਕਤ ਸੀ ਜਦੋਂ ਅਸਾਵਰੀ ਤੇ ਸ਼ੇਖਰ ਭਰੂਣ ਵਿਕਾਸ ਕੇਂਦਰ ਪਹੁੰਚੇ। ਦਿਨ ਦੀ ਤੇਜ਼ ਰੋਸ਼ਨੀ ਵਿੱਚ ਇਹ ਲੰਮੀ ਚੌੜੀ ਇਮਾਰਤ ਬੜੀ ਪ੍ਰਭਾਵਸ਼ਾਲੀ ਲੱਗਦੀ ਸੀ। ਇਸ ਦੀ ਇਕ ਮੰਜ਼ਿਲ ਦੇ ਆਕਾਰ ਬਰਾਬਰ ਲਫਜ਼ ਬਿਲਕੁਲ ਖੌਫਨਾਕ ਲਗ ਰਹੇ ਸਨ। ਅਤੇ ਸ਼ੀਸ਼ੇ ਦਾ ਦਰਵਾਜ਼ਾ ਏਨਾ ਵੱਡਾ ਕਿ ਉਸ ਵਿਚੋਂ ਲੰਘਣ ਵਾਲਾ ਘਬਰਾਹਟ ਮਹਿਸੂਸ ਕਰੇ।

ਉਹ ਝਕਦੇ ਝਕਦੇ ਅੰਦਰ ਲੰਘ ਗਏ ਅਤੇ ਜੋ ਕੁਝ ਉਹਨਾਂ ਅੰਦਰ ਜਾ ਕੇ ਦੇਖਿਆ, ਉਸ ਤੋਂ ਉਹਨਾਂ ਦੇ ਮੂੰਹ ਅੱਡੇ ਰਹਿ ਗਏ। ਇਮਾਰਤ ਦਾ ਅੰਦਰਲਾ ਭਾਗ ਜਿਵੇਂ ਬਾਹਰਲੇ ਹਿੱਸੇ ਨਾਲ ਇਹਦਾ ਕੋਈ ਸਬੰਧ ਹੀ ਨਾ ਹੋਵੇ। ਮੁਖ ਦਰਵਾਜ਼ਾ ਲੰਘ ਕੇ ਸਾਮ੍ਹਣੇ ਅੰਡਾਕਾਰ ਸਵਾਗਤ ਕਮਰਾ ਹੈ। ਸੱਜੀ ਨੁਕਰ ਵਿਚ ਦੋ ਹਸਮੁਖ ਤੇ ਮਿਲਾਪੜੇ ਮੁੰਡੇ ਦੋ ਕੁੜੀਆਂ ਨਾਲ ਗੱਲਾਂ ਕਰ ਰਹੇ ਸਨ ਜਿਹੜੀਆਂ ਇਕ ਬਹੁਤ ਵੱਡੇ ਲਕੜ ਦੇ ਮੇਜ਼ ਪਿਛੇ ਬੈਠੀਆਂ ਹੋਈਆਂ ਸਨ। ਬਾਕੀ ਥਾਂ ਵੱਖ ਵੱਖ ਅੰਦਾਜ਼ ਨਾਲ ਸੋਫੇ ਸਜਾਏ ਹੋਏ ਸਨ। ਇਸ ਦੇ ਬਾਵਜੂਦ ਇਹ ਨਹੀਂ ਸੀ ਆਖਿਆ ਜਾ ਸਕਦਾ ਕਿ ਇਸ ਥਾਂ ਘੜਮਸ ਪਈ ਹੋਈ ਏ। ਅੰਦਰ ਬੜੇ ਖ਼ੂਬਸੂਰਤ ਪੌਦਿਆਂ ਵਾਲੇ ਗਮਲੇ ਰਖੇ ਹੋਏ ਸਨ, ਬੜੇ ਧਿਆਨ ਨਾਲ ਸਜਾ ਕੇ। ਸੋਫਿਆਂ ਵਿਚਾਲੇ ਪਏ ਛੋਟੇ ਮੇਜ਼ਾਂ ਉਤੇ ਚਮਕਦਾਰ ਰੰਗ–ਬਰੰਗੇ ਗਮਲੇ ਰੱਖੇ ਹੋਏ ਸਨ। ਦੀਵਾਰਾਂ ਉਤੇ ਹਲਕੇ ਨੀਲੇ ਰੰਗ ਦਾ ਫੁਲਦਾਰ ਕਾਗਜ਼ ਚੜ੍ਹਾਇਆ ਹੋਇਆ ਸੀ ਅਤੇ ਦੀਵਾਰਾਂ ਦੇ ਨਾਲ ਨਾਲ ਹਰੇ ਪੌਦਿਆਂ ਦੀਆਂ ਕਤਾਰਾਂ ਸਜਾਵਟ ਵਿੱਚ ਵਾਧਾ ਕਰ ਰਹੀਆਂ ਸਨ। ਸਵਾਗਤ ਕਮਰੇ ਵਿਚ ਖੱਬੇ ਪਾਸੇ ਇਕ ਵੱਡਾ ਸਾਰਾ ਪੋਸਟਰ ਲੱਗਾ ਹੋਇਆ ਸੀ ਜਿਸ ਵਿੱਚ ਇਕ ਛੋਟੀ ਜਿਹੀ ਗੋਭਲ ਬੱਚੀ ਆਪਣੀਆਂ ਬਾਹਾਂ ਵਿਚ ਚੁੱਕੇ ਹੋਏ ਪਿਆਰੇ ਜਿਹੇ ਕਤੂਰੇ ਵੱਲ ਦੇਖ–ਦੇਖ ਹੱਸ ਰਹੀ ਸੀ। ਉਸ ਦੇ ਕੋਮਲ ਲਿਸ਼ ਲਿਸ਼ ਕਰਦੇ ਕੇਸ, ਬੁੱਕਲ ਵਿਚ ਲੈਣ ਵਾਲਾ ਕਤੂਰਾ ਅਤੇ ਉਸ ਦੀ ਮਨਮੋਹਣੀ ਮੁਸਕਾਨ ਦਾ ਜਾਦੂ ਅਸਰ ਜਿਵੇਂ ਹਰ ਕਿਸੇ ਨੂੰ ਕੀਲ ਕੇ ਬੰਨ੍ਹ ਲੈਂਦਾ ਸੀ।

ਹਾਲ ਅੰਦਰ ਜਾ, ਸ਼ੇਖਰ ਤੇ ਅਸਾਵਰੀ ਕਿੰਨਾ ਹੀ ਚਿਰ ਇਸ ਪੋਸਟਰ ਵੱਲ ਬਿਟ ਬਿਟ ਦੇਖਦੇ ਰਹੇ। ਫੇਰ ਅਸਾਵਰੀ ਨੂੰ ਇਕ ਕੁਰਸੀ ਉਤੇ ਆਰਾਮ ਨਾਲ ਬਿਠਾ ਕੇ, ਸ਼ੇਖਰ ਪੁੱਛ–ਗਿੱਛ ਵਾਸਤੇ ਸਵਾਗਤੀ ਮੇਜ਼ ਕੋਲ ਗਿਆ।

ਕਮਰੇ ਵਿੱਚ ਉਹਨਾਂ ਵਰਗੇ ਹੀ ਬਹੁਤ ਸਾਰੇ ਲੋਕਾਂ ਦੀ ਭੀੜ ਸੀ। ਬੇਸ਼ਕ ਕਮਰਾ ਕਾਫੀ ਵੱਡਾ ਸੀ। ਕੁਰਸੀਆਂ, ਮੇਜ਼ ਤੇ ਸੋਫੇ ਜਿਸ ਸਲੀਕੇ ਨਾਲ ਟਿਕਾਏ ਗਏ ਸਨ, ਉਸ ਤੋਂ ਕਮਰਾ ਦੇਖਣ ਨੂੰ ਸੁਹਣਾ ਲੱਗ ਰਿਹਾ ਸੀ। ਜਿਸ ਨੁਕਰ ਵਿੱਚ ਅਸਾਵਰੀ ਬੈਠੀ ਸੀ ਉਥੇ ਬੜੀ ਚੁੱਪ ਸੀ।

ਸ਼ੇਖਰ ਵਾਪਸ ਆਇਆ ਤੇ ਉਹਦੇ ਕੋਲ ਬਹਿ ਗਿਆ। ਦੋਵੇਂ ਬੈਠ ਕੇ ਡਾਕਟਰ ਵਲੋਂ ਬੁਲਾਵਾ ਆਉਣ ਦੀ ਆਪਣੀ ਵਾਰੀ ਦੀ ਉਡੀਕ ਕਰਨ ਲੱਗੇ। ਕੇਂਦਰ ਅੰਦਰਲੇ ਸੁਖਾਵੇਂ ਵਾਤਾਵਰਣ ਅਤੇ ਸਰਵਜਨਕ ਸਥਾਨ ਹੋਣ ਦੇ ਬਾਵਜੂਦ ਇਕੱਲ–ਇਕਾਂਤ ਸਦਕਾ ਉਹ ਆਪਣਾ ਮਨ ਖੋਹਲਣ ਲੱਗ ਪਏ ਅਤੇ ਛੇਤੀ ਹੀ ਉਹ ਬੜੇ ਸਹਿਜ ਰੂਪ ਵਿਚ ਗੱਲਾਂਬਾਤਾਂ ਵਿਚ ਰੁਝ ਗਏ।

ਕੁਝ ਚਿਰ ਮਗਰੋਂ ਨਰਸ ਆਈ ਤੇ ਉਹਨਾਂ ਨੂੰ ਡਾ. ਮਾਨੇ ਦੇ ਕਮਰੇ ਵਿੱਚ ਲੈ ਗਈ। ਡਾ. ਮਾਨੇ ਦੇ ਕਮਰੇ ਦੀ ਸਜਾਵਟ ਵੀ ਬੜੀ ਖੁਸ਼ਗਵਾਰ ਸੀ। ਡਾ. ਮਾਨੇ ਨੇ ਆਪਣੀ ਕੁਰਸੀਂ ਤੋਂ ਉਠ ਕੇ ਖਿੜੇ ਮੱਥੇ ਉਹਨਾਂ ਦਾ ਸਵਾਗਤ ਕੀਤਾ। ਉਹਨੇ ਸ਼ੇਖਰ ਨਾਲ ਹੱਥ ਮਿਲਾਇਆ ਤੇ ਉਹਨਾਂ ਨੂੰ ਬੈਠ ਜਾਣ ਕੀ ਬੇਨਤੀ ਕੀਤੀ।

ਅਸਾਵਰੀ ਨੇ ਡਾ. ਨਲਿਨੀ ਜੋਸ਼ੀ ਦੀ ਰਿਪੋਰਟ ਉਸ ਨੂੰ ਫੜਾਈ। ਉਹ ਸਵੇਰੇ ਹੀ ਡਾ. ਜੋਸ਼ੀ ਨੂੰ ਮਿਲ ਕੇ ਆਏ ਸਨ। ਡਾ. ਨਲਿਨੀ ਜੋਸ਼ੀ ਇਸਤ੍ਰੀ ਰੋਗਾਂ ਦੀ ਮਾਹਿਰ ਇਕ ਯੁਵਤੀ ਹੈ ਜਿਹੜੀ ਗਰਭਵਤੀ ਮਾਵਾਂ ਵਿੱਚ ਬੜੀ ਪ੍ਰਸਿਧ ਹੈ, ਖਾਸ ਕਰਕੇ ਅਸਾਵਰੀ ਦੀ ਉਮਰ ਦੀਆਂ ਨੌਜਵਾਨ ਔਰਤਾਂ ਵਿੱਚ।

ਸਿਹਤ ਦੀ ਸਮਸਿਆ ਨੂੰ ਜਿਵੇਂ 20 ਵੀਂ ਸਦੀ ਵਿੱਚ ਆਮ ਕਰਕੇ ਇਸਤ੍ਰੀ–ਰੋਗ ਤੇ ਬਾਲ–ਰੋਗ ਆਦਿ ਖੇਤਰਾਂ ਵਿੱਚ ਵੰਡਿਆ ਜਾਂਦਾ ਸੀ ਅੱਜਕਲ੍ਹ ਉਹ ਗੱਲ ਨਹੀਂ ਰਹੀ। ਸਿਹਤ ਦੇ ਮਸਲੇ ਦੇ ਵਿਸ਼ੇਸ਼ ਖਾਸੇ ਨੂੰ ਪ੍ਰੀਭਾਸ਼ਤ ਕਰਨ ਲਈ ਅੱਗੋਂ ਹੋਰ ਵਰਗੀਕਰਨ ਹੋ ਚੁੱਕਾ ਹੈ। ਸਿਹਤ ਦੇ ਮਸਲਿਆਂ ਨੂੰ ਦੋ ਵੱਡੀਆਂ ਕੋਟੀਆਂ ਵਿੱਚ ਵੰਡਿਆ ਗਿਆ ਹੈ। ਕੁਝ ਡਾਕਟਰ ਆਮ ਤੰਦਰੁਸਤੀ, ਕਮਜ਼ੋਰੀ, ਪਾਚਨ–ਕਿਰਿਆ ਤੇ ਸਰੀਰ ਦੇ ਵਾਧੇ ਦੀ ਗਤੀ ਦੇ ਮਾਹਿਰ ਹਨ ਅਤੇ ਦੂਜੇ ਕਿਸੇ ਰੋਗ ਦਾ ਅਸਲ ਇਲਾਜ ਕਰਦੇ ਹਨ। ਨਾਗਰਿਕਾਂ ਨੂੰ ਇਹ ਵਿਸ਼ਵਾਸ ਕਰਾਇਆ ਗਿਆ ਹੈ ਕਿ ਆਪਣੇ ਆਪ ਨੂੰ ਤੰਦਰੁਸਤ ਰੱਖਣਾ ਬੰਦੇ ਦਾ ਸਮਾਜਕ ਕਰੱਤਵ ਹੈ ਅਤੇ ਇਹਦੇ ਵਾਸਤੇ ਸਮੇਂ ਸਮੇਂ ਡਾਕਟਰੀ ਜਾਂਚ ਲਾਜ਼ਮੀ ਹੈ। ਸਿਹਤ ਸਬੰਧੀ ਹਰ ਪ੍ਰਕਾਰ ਦੇ ਮਸ਼ਵਰੇ ਦਾ ਖਰਚਾ ਸਰਕਾਰ ਦੇਂਦੀ ਹੈ, ਇਸ ਕਰਕੇ ਲੋਕ ਆਪਣੀ ਸਿਹਤ ਦਾ ਚੰਗੀ ਤਰ੍ਹਾਂ ਖਿਆਲ ਰੱਖ ਸਕਦੇ ਹਨ।

ਇਕ ਕਾਨੂੰਨ ਦੁਆਰਾ ਇਸ ਗੱਲ ਦੀ ਗਰੰਟੀ ਕੀਤੀ ਗਈ ਸੀ ਕਿ ਬੱਚਾ ਪੈਦਾ ਕਰਨ ਦੀ ਉਮਰ ਦੀਆਂ ਸਾਰੀਆਂ ਨੌਜਵਾਨ ਇਸਤ੍ਰੀਆਂ ਦੀ ਨਾਰੀ–ਰੋਗ ਸਬੰਧੀ ਜਾਂਚ–ਪੜਤਾਲ ਹਰ ਮਹੀਨੇ ਹੋਵੇ। ਅਸਾਵਰੀ ਇਸੇ ਕਰਕੇ ਹੀ ਡਾ. ਜੋਸ਼ੀ ਦੇ ਕਲਿਨਿਕ ਗਈ ਸੀ। ਡਾ. ਜੋਸ਼ੀ ਨੇ ਵਧੀਆ ਤੋਂ ਵਧੀਆ ਡਾਕਟਰੀ ਸਾਜ਼ ਸਾਮਾਨ ਦੀ ਮਦਦ ਨਾਲ ਹਮੇਸ਼ਾ ਵਾਂਗ ਉਹਦਾ ਚੰਗੀ ਤਰ੍ਹਾਂ ਮੁਆਇਨਾ ਕੀਤਾ ਸੀ ਅਤੇ ਦੱਸਿਆ ਸੀ ਕਿ ਉਹ ਗਰਭਵਤੀ ਹੋ ਗਈ ਹੈ। ਅਜੇ ਇਸ ਗੱਲ ਨੂੰ ਮਸਾਂ ਹਫਤਾ ਹੀ ਹੋਇਆ ਸੀ ਕਿ ਉਸ ਨੂੰ ਮਾਹਵਾਰੀ ਨਹੀਂ ਸੀ ਆਈ। ਡਾ. ਜੋਸ਼ੀ ਨੇ ਅਸਾਵਰੀ ਦੇ ਅਨੁਮਾਨ ਦੀ ਪੁਸ਼ਟੀ ਕੀਤੀ ਅਤੇ ਦੱਸਿਆ ਕਿ ਠੀਕ ਠੀਕ, ਉਹਨੇ ਤੇਈ ਦਿਨ ਪਹਿਲਾਂ ਗਰਭ ਧਾਰਨ ਕੀਤਾ ਸੀ।

ਅਸਾਵਰੀ ਜਾਣਦੀ ਸੀ ਕਿ ਅਗਲਾ ਪੜਾ ਭਰੂਣ ਵਿਕਾਸ ਕੇਂਦਰ ਜਾਣਾ ਹੈ। ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ਇਹ ਕੰਮ ਉਸ ਨੂੰ ਤੁਰਤ ਹੀ ਕਰਨਾ ਚਾਹੀਦਾ ਸੀ। ਡਾ. ਜੋਸ਼ੀ ਨੇ ਉਹਦੀ ਰਿਪੋਰਟ ਤਿਆਰ ਕੀਤੀ ਤੇ ਆਖਿਆ, "ਅੱਜ ਦੁਪਹਿਰ ਬਾਦ ਤੁਹਾਨੂੰ ਭਰੂਣ ਵਿਕਾਸ ਕੇਂਦਰ ਜਾਣਾ ਹੋਵੇਗਾ। ਮਾਹਿਰ ਤੁਹਾਨੂੰ ਸਾਰੀ ਲੋੜੀਂਦੀ ਜਾਣਕਾਰੀ ਦੇਣਗੇ।"

"ਹੂੰ......ਜੇ ਮੈਂ ਇਕ ਦੋ ਦਿਨ ਠਹਿਰ ਕੇ ਚਲੀ ਜਾਵਾਂ ਤਾਂ ਕੋਈ ਹਰਜ ਤਾਂ ਨਹੀਂ?"

ਅਸਾਵਰੀ ਨੇ ਪੁੱਛਿਆ ਕਿਉਂਕਿ ਕੇਂਦਰ ਉਹਨਾਂ ਦੇ ਘਰ ਤੋਂ ਬਹੁਤ ਦੂਰ ਸੀ ਅਤੇ ਉਹ ਉਸ ਇਲਾਕੇ ਤੋਂ ਵੀ ਚੰਗੀ ਤਰ੍ਹਾਂ ਵਾਕਫ ਨਹੀਂ ਸੀ। ਉਹ ਸ਼ੇਖਰ ਨੂੰ ਨਾਲ ਲੈ ਕੇ ਉਥੇ ਜਾਣਾ ਚਾਹੁੰਦੀ ਸੀ ਜਿਹੜਾ ਸਦਾ ਵਾਂਗ ਹੀ ਸਵੇਰੇ ਆਪਣੇ ਕੰਮ ਉਤੇ ਚਲਾ ਗਿਆ ਹੋਇਆ ਸੀ।

ਜਦੋਂ ਡਾ. ਜੋਸ਼ੀ ਨੂੰ ਅਸਾਵਰੀ ਦੀ ਸਮੱਸਿਆ ਦਾ ਪਤਾ ਲੱਗਾ ਤਾਂ ਉਸ ਆਖਿਆ,"ਇਹ ਕੋਈ ਵੱਡੀ ਸਮੱਸਿਆ ਨਹੀਂ। ਅਸੀਂ ਉਹਨੂੰ ਇਕ ਦਿਨ ਦੀ ਛੁੱਟੀ ਲੈਣ ਲਈ ਕਹਿ ਸਕਦੇ ਆਂ।"

"ਪਰ ਉਹ ਤਾਂ ਕੰਮ 'ਤੇ ਜਾ ਚੁੱਕਾ ਹੋਇਐ", ਅਸਾਵਰੀ ਨੇ ਦੱਸਿਆ।

"ਮੈਂ ਉਸ ਦੀ ਫੈਕਟਰੀ ਵਿੱਚ ਉਹਦੇ ਨਾਲ ਗੱਲ ਕਰ ਲੈਂਦੀ ਆਂ ਅਤੇ ਉਹ ਛੁੱਟੀ ਕਰਕੇ ਆ ਜਾਏਗਾ। ਬੇਸ਼ਕ, ਇਹ ਛੁੱਟੀ ਉਹਦੇ ਖਾਤੇ ਵਿੱਚ ਗਿਣੀ ਨਹੀਂ ਜਾਏਗੀ। ਇਸ ਨੂੰ ਵਿਸ਼ੇਸ਼ ਛੁੱਟੀ ਸਮਝਿਆ ਜਾਏਗਾ", ਡਾ. ਜੋਸ਼ੀ ਨੇ ਮੁਸਕ੍ਰਾ ਕੇ ਜਵਾਬ ਦਿੱਤਾ।

ਅਸਾਵਰੀ ਸਚਮੁਚ ਹੈਰਾਨ ਰਹਿ ਗਈ ਸੀ ਅਤੇ ਇਹ ਗੱਲ ਉਹਦੇ ਚਿਹਰੇ ਤੋਂ ਪ੍ਰਤੱਖ ਹੁੰਦੀ ਸੀ। ਇਸ ਲਈ ਡਾ. ਜੋਸ਼ੀ ਨੇ ਕਿਹਾ, "ਤੂੰ ਮਾਂ ਬਣਨ ਵਾਲੀ ਏਂ, ਅਸਾਵਰੀ! ਤੇਰੀ ਤੇ ਤੇਰੇ ਬੱਚੇ ਦੀ ਰਾਸ਼ਟਰ ਵਾਸਤੇ ਬੜੀ ਅਹਿਮੀਅਤ ਏ ਕਿਉਂਕਿ ਤੇਰੇ ਗਰਭ ਵਿੱਚ ਸਾਡੇ ਦੇਸ਼ ਦਾ ਭਵਿਖ ਪਲ ਰਿਹਾ ਹੈ। ਇਹ ਬਹੁਤ ਜ਼ਰੂਰੀ ਹੈ ਕਿ ਉਹ ਤੰਦਰੁਸਤ, ਗਠਵਾਂ ਤੇ ਸੰਤੁਲਤ ਵਿਅਕਤੀ ਹੋਵੇ। ਅਤੇ ਇਹਦੇ ਵਾਸਤੇ ਸਾਡੀ ਸਰਕਾਰ ਹਰ ਪ੍ਰਕਾਰ ਦੀ ਕੋਸ਼ਿਸ਼ ਕਰਦੀ ਹੈ। ਪਹਿਲੇ ਦਿਨ ਤੋਂ ਹੀ ਤੇਰਾ ਬੱਚਾ ਤੇ ਤੂੰ ਸਰਕਾਰ ਦੀ ਜ਼ਿੰਮੇਵਾਰੀ ਬਣ ਗਈ ਹੈ। ਸਰਕਾਰ ਆਪਣੀ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਨਿਭਾਉਂਦੀ ਹੈ।"

ਅਸਾਵਰੀ ਨੂੰ ਡਾ. ਜੋਸ਼ੀ ਤੋਂ ਅਜਿਹੇ ਉਪਦੇਸ਼ ਦੀ ਆਸ ਨਹੀਂ ਸੀ। ਉਹ ਅਵਾਕ ਰਹਿ ਗਈ ਸੀ।

ਡਾ. ਜੋਸ਼ੀ ਨੇ ਸ਼ੇਖਰ ਦੇ ਦਫਤਰ ਦਾ ਟੈਲੀਫੋਨ ਨੰਬਰ ਲਿਆ ਅਤੇ ਉਸੇ ਵੇਲੇ ਉਹਦੇ ਨਾਲ ਗੱਲ ਕੀਤੀ। ਉਸ ਨੇ ਉਹਦੇ ਸਾਹਿਬ ਨਾਲ ਗੱਲ ਕੀਤੀ ਅਤੇ ਮੁਸਕ੍ਰਾਉਂਦਿਆ ਹੋਇਆਂ ਰਸੀਵਰ ਰੱਖ ਦਿੱਤਾ ਤੇ ਕਿਹਾ,"ਤੇਰਾ ਪਤੀ ਹੁਣ ਹੀ ਘਰ ਪਹੁੰਚ ਜਾਏਗਾ। ਤੁਸੀਂ ਦੋਵੇਂ ਦੁਪਹਿਰ ਤੋਂ ਮਗਰੋਂ ਕੇਂਦਰ ਚਲੇ ਜਾਣਾ। ਵਕਤ ਜ਼ਾਇਆ ਕਰਨ ਦਾ ਕੋਈ ਤੁਕ ਨਹੀਂ; ਇਕ ਦਿਨ ਵੀ। ਚੰਗੇ ਨਾਗਰਿਕ ਦੀ ਸਿਰਜਣਾ ਲਈ ਇਕ ਇਕ ਪਲ ਦੀ ਵੀ ਅਹਿਮੀਅਤ ਹੈ।"

ਡਾ. ਮਾਨੇ ਦੇ ਸਾਮ੍ਹਣੇ ਅਸਾਵਰੀ ਨੂੰ ਇਹ ਸਭ ਗੱਲਾਂ ਯਾਦ ਆ ਗਈਆਂ।

ਡਾ. ਮਾਨੇ ਨੇ ਬੜੇ ਧਿਆਨ ਨਾਲ ਰਿਪੋਰਟ ਦੇਖੀ ਅਤੇ ਖੁਸ਼ੀ ਖੁਸ਼ੀ ਆਖਿਆ," ਵਧਾਈ ਸ੍ਰੀਮਤੀ ਦੇਵ। ਤੁਸੀਂ ਮਾਂ ਬਣਨ ਵਾਲੇ ਓ। ਸ੍ਰੀ ਦੇਵ ਨੂੰ ਵੀ ਵਧਾਈ ਹੋਵੇ।"

ਅਸਾਵਰੀ ਤੇ ਸ਼ੇਖਰ ਨੇ ਤਕਰੀਬਨ ਇਕ–ਜ਼ਬਾਨ ਹੋ ਕੇ "ਸ਼ੁਕਰੀਆ" ਆਖਿਆ।

ਡਾ. ਮਾਨੇ ਨੇ ਕਿਹਾ," ਬੱਚੇ ਦਾ ਜਨਮ ਸਚਮੁੱਚ ਹੀ ਖੁਸ਼ੀ ਵਾਲੀ ਗੱਲ ਹੁੰਦੀ ਏ ਪਰ ਨਾਲ ਹੀ ਜ਼ਿਮੇਦਾਰੀ ਵੀ ਆਉਂਦੀ ਏ। ਸਾਨੂੰ ਸਾਰਿਆਂ ਨੂੰ ਹੁਣ ਤੋਂ ਹੀ ਇਹਦੇ ਵਾਸਤੇ ਕੰਮ ਲੱਗਣਾ ਹੋਵੇਗਾ। ਇਹਦੇ ਵਾਸਤੇ ਆਸ ਹੈ, ਤੁਸੀਂ ਸਾਨੂੰ ਸਹਿਯੋਗ ਦਿਓਗੇ। ਕਿ ਨਹੀਂ?"

ਅਸਾਵਰੀ ਤੇ ਸ਼ੇਖਰ ਨੇ ਸਹਿਮਤੀ ਵਿਚ ਸਿਰ ਹਿਲਾਇਆ। ਡਾਕਟਰ ਬੋਲੀ ਜਾ ਰਿਹਾ ਸੀ, "ਗਰਭਵਤੀ ਔਰਤਾਂ ਤੇ ਉਹਨਾਂ ਦੇ ਹੋਣ ਵਾਲੇ ਬੱਚੇ ਸਾਡੇ ਕੇਂਦਰ ਦੀ ਜ਼ਿੰਮੇਦਾਰੀ ਏ, ਸਰੀਰਕ ਤੌਰ 'ਤੇ ਵੀ, ਮਾਨਿਸਕ ਤੋਰ 'ਤੇ ਵੀ ਅਤੇ ਮਾਇਕ ਤੌਰ 'ਤੇ ਵੀ। ਤੁਹਾਨੂੰ ਹਰ ਰੋਜ਼

ਦੋ ਕੁ ਘੰਟਿਆਂ ਵਾਸਤੇ ਇਥੇ ਆਉਣ ਪਿਆ ਕਰੇਗਾ। ਤੁਸੀਂ ਆਪਣੀ ਸਹੂਲਤ ਮੁਤਾਬਿਕ ਸਮਾਂ ਮਿਥ ਸਕਦੇ ਹੋ। ਪਰ ਅਸੀਂ ਚਾਹਵਾਂਗੇ ਕਿ ਤੁਸੀਂ ਖਾਣੇ ਦੇ ਵਕਤ ਤੋਂ ਦੋ ਕੁ ਘੰਟੇ ਪਹਿਲਾਂ ਆਓ, ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਹਰ ਰੋਜ਼ ਇਕ ਵਕਤ ਦਾ ਖਾਣਾ, ਸਵੇਰ ਜਾਂ ਸ਼ਾਮੀ, ਤੁਸੀਂ ਸਾਡੇ ਨਾਲ ਖਾਓ। ਇਸ ਤੋਂ ਇਲਾਵਾ ਕੁਝ ਵਰਜ਼ਿਸ ਤੇ ਖੇਡਾਂ ਹੋਇਆ ਕਰਨਗੀਆਂ, ਹੋਰ ਗਰਭਵਤੀ ਔਰਤਾਂ ਨਾਲ ਵਿਚਾਰ–ਵਟਾਂਦਰਾ ਅਤੇ ਕੁਝ ਬੌਧਿਕ ਸਿਖਲਾਈ। ਤੁਹਾਡੇ ਤੇ ਤੁਹਾਡੇ ਬੱਚੇ ਵਾਸਤੇ, ਇਹ ਉੱਕਾ ਹੀ ਲਾਜ਼ਮੀ ਹੈ। ਤੁਹਾਨੂੰ ਇਥੋਂ ਦਵਾਈਆਂ ਅਤੇ ਟੌਨਿਕ ਵੀ ਮਿਲਿਆ ਕਰਨਗੇ। ਕਿਹੜੀ ਦਵਾਈ ਲੈਣੀ ਚਾਹਦੀ ਹੈ ਤੇ ਹੋਰ ਕੀ ਕਰਨਾ ਹੈ, ਇਹਦੇ ਵਾਸਤੇ ਹਰ ਹਫਤੇ ਪੂਰਾ ਡਾਕਟਰੀ ਮੁਆਇਨਾ ਹੋਇਆ ਕਰੇਗਾ। ਇਸ ਤੋਂ ਬਾਦ, ਤੁਹਾਡੀ ਸਹੂਲਤ ਨੂੰ ਮੁਖ ਰੱਖ ਕੇ, ਤੁਹਾਡਾ ਨਾਮ ਸਾਡੇ ਕੇਂਦਰ ਨਾਲ ਸੰਬੰਧਿਤ ਕਿਸੇ ਹਸਪਤਾਲ ਵਿੱਚ ਦਰਜ ਕਰ ਲਿਆ ਜਾਵੇਗਾ। ਹੁਣ, ਕਿਰਪਾ ਕਰਕੇ ਇਹ ਫਾਰਮ ਭਰ ਦਿਓ"।

ਚਾਰ ਪੰਨਿਆਂ ਦਾ ਇਹ ਫਾਰਮ ਅਸਾਵਰੀ ਵੱਲ ਵਧਾਉਂਦਿਆਂ, ਉਸ ਨਾਲ ਹੀ ਆਖ ਦਿੱਤਾ, "ਤੁਸੀਂ ਸਿਰਫ ਆਪਣਾ ਨਾਂ, ਪਤਾ ਤੇ ਉਮਰ ਲਿਖ ਕੇ ਹੇਠਾਂ ਸਹੀ ਪਾ ਦਿਓ। ਬਾਕੀ ਜਾਣਕਾਰੀ ਕੱਲ੍ਹ ਤੁਹਾਡੇ ਮੁਕੰਮਲ ਮੁਆਇਨੇ ਤੋਂ ਮਗਰੋਂ ਅਸੀਂ ਆਪ ਭਰ ਦਿਆਂਗੇ। ਤੇ ਹਾਂ, ਤੁਹਾਨੂੰ ਇਹ ਜਾਣਨ ਦੀ ਉਤਸੁਕਤਾ ਤਾਂ ਨਹੀਂ ਕਿ ਹੋਣ ਵਾਲਾ ਬੱਚਾ ਮੁੰਡਾ ਹੋਵੇਗਾ ਜਾਂ ਕੁੜੀ?"

ਅਸਾਵਰੀ ਸਿਰ ਹਿਲਾ ਕੇ ਮੁਸਕ੍ਰਾਈ।

"ਤੁਸੀਂ ਸੱਜੇ ਪਾਸੇ ਨਾਲ ਵਾਲੇ ਕਮਰੇ ਵਿੱਚ ਚਲੇ ਜਾਓ। ਉਥੇ ਲੇਡੀ ਡਾਕਟਰ ਤੁਹਾਨੂੰ ਇਸ ਬਾਰੇ ਦੱਸ ਦੇਵੇਗੀ।"

ਅਸਾਵਰੀ ਉਠ ਕੇ ਚਲੀ ਗਈ ਤਾਂ ਸ਼ੇਖਰ ਨੇ ਪੁੱਛਿਆ,"ਸੱਚਮੁਚ ਏਨੀ ਜਲਦੀ ਬੱਚੇ ਦੇ ਲਿੰਗ ਬਾਰੇ ਤੁਸੀਂ ਦੱਸ ਸਕਦੇ ਹੋ?"

"ਹਾਂ, ਅਸੀਂ ਗਰਭ ਧਾਰਨ ਕਰਨ ਦੇ ਫੌਰਨ ਬਾਦ ਹੀ ਇਸ ਦਾ ਪਤਾ ਲਾ ਸਕਦੇ ਹਾਂ। ਭੁਲੋ ਨਾ ਕਿ ਵਿਗਿਆਨ ਨੇ ਬੇਅੰਤ ਤਰੱਕੀ ਕਰ ਲਈ ਐ। ਅਸੀਂ 21 ਵੀਂ ਸਦੀ ਦਾ ਅੱਧ ਟੱਪ ਚੁੱਕੇ ਆਂ। ਬੱਚੇ ਦਾ ਲਿੰਗ ਜਾਣਨ ਲਈ ਹੁਣ ਸਾਨੂੰ ਗਰਭ ਦੇ ਪੰਜਵੇਂ ਮਹੀਨੇ ਦੀ ਉਡੀਕ ਕਰਨ ਦੀ ਲੋੜ ਨਹੀਂ।"

ਡਾ. ਮਾਨੇ ਅਜੇ ਗੱਲਾਂ ਕਰ ਹੀ ਰਿਹਾ ਸੀ ਕਿ ਅਸਾਵਰੀ ਆ ਗਈ। ਜਦੋਂ ਸ਼ੇਖਰ ਨੇ ਉਹਦੇ ਕੋਲੋਂ ਕਾਰਡ ਫੜ ਲਿਆ ਤਾਂ ਉਹ ਕੁਝ ਕੁ ਫਿਕਰਮੰਦ ਸੀ। ਉਹ ਇਸ ਦੇ ਕਾਰਨ ਬਾਰੇ ਸੋਚ ਰਿਹਾ ਸੀ ਕਿ ਡਾ. ਮਾਨੇ ਨੇ ਕਾਰਡ ਉਤੇ ਨਜ਼ਰ ਮਾਰ ਕੇ ਆਖਿਆ, "ਵਾਹ, ਤੁਸੀਂ ਵਾਕਈ ਖੁਸ਼ਕਿਸਮਤ ਹੋ। ਲੜਕਾ ਹੋਵੇਗਾ।"

ਸ਼ੇਖਰ ਦਾ ਚਿਹਰਾ ਖੁਸ਼ੀ ਨਾਲ ਖਿੜ ਗਿਆ ਸੀ। ਸੱਚ ਤਾਂ ਇਹ ਹੈ ਕਿ ਮੁੰਡਾ ਹੋਵੇ ਜਾਂ ਕੁੜੀ, ਇਸ ਨਾਲ ਕੋਈ ਫਰਕ ਨਹੀਂ ਪੈਂਦਾ, ਪਰ ਉਹਨੂੰ ਮੁੰਡਿਆਂ ਨਾਲ ਕੁਝ ਜ਼ਿਆਦਾ ਹੀ ਮੋਹ ਸੀ। ਇਸ ਕਰਕੇ ਪੁੱਤਰ ਹੋਣ ਦੀ ਸੰਭਾਵਨਾ ਨਾਲ ਉਹ ਬੇਹੱਦ ਖੁਸ਼ ਹੋ ਗਿਆ ਸੀ।

ਇਸੇ ਖੁਸ਼ੀ ਦੇ ਰੌਂ ਵਿਚ ਉਹਨਾਂ ਨੇ ਡਾਕਟਰ ਤੋਂ ਵਿਦਾ ਲਈ ਤੇ ਪਹਿਲੀ ਮੰਜ਼ਲ ਉਤੇ ਚਲੇ ਗਏ। ਵੱਡੀ ਨਰਸ ਨੇ ਉਹਨਾਂ ਨਾਲ ਗੱਲਬਾਤ ਕੀਤੀ ਤੇ ਅਸਾਵਰੀ ਨੇ ਰੋਜ਼ ਆਉਣ ਵਾਸਤੇ ਗਿਆਰਾਂ ਤੋਂ ਇਕ ਵਜੇ ਤੱਕ ਦਾ ਸਮਾਂ ਨਿਸਚਿਤ ਕਰ ਲਿਆ। ਇਕ ਪਿਛੋਂ ਉਹ ਦੋਵੇਂ ਘਰ ਆ ਗਏ।

ਅਗਲੇ ਦਿਨ ਤੋਂ ਅਸਾਵਰੀ ਬਾਕਾਇਦਾ ਕੇਂਦਰ ਜਾਣ ਲੱਗ ਪਈ। ਚਾਰ ਪੰਜ ਦਿਨ

ਬਾਦ, ਇਹ ਕੰਮ ਉਹਦੇ ਨਿਤ–ਕਰਮ ਦਾ ਹਿੱਸਾ ਬਣ ਗਿਆ। ਉਹ ਰੋਜ਼ ਸਵੇਰੇ 10.45 ਦੇ ਆਸ–ਪਾਸ ਘਰੋਂ ਨਿਕਲਦੀ ਤੇ ਬਸ ਸਟਾਪ 'ਤੇ ਆ ਖਲੋਂਦੀ। ਕੁਝ ਮਿੰਟ ਬਾਦ, ਕੇਂਦਰ ਦੀ ਬੱਸ ਉਹਨੂੰ ਲੈਣ ਆ ਜਾਂਦੀ। ਇਸ ਬੱਸ ਵਿਚ ਦਸ ਤੋਂ ਬਾਰਾਂ ਗਰਭਵਤੀ ਇਸਤ੍ਰੀਆਂ ਹੁੰਦੀਆਂ। ਅਸਾਵਰੀ ਬੱਸ ਵਿਚ ਸਭ ਤੋਂ ਮਗਰੋਂ ਚੜ੍ਹਨ ਵਾਲੀ ਸੀ ਅਤੇ ਉਹਨੂੰ ਲੈ ਕੇ ਬੱਸ ਸਿੱਧੀ ਕੇਂਦਰ ਪਹੁੰਚ ਜਾਂਦੀ। ਇਸ ਤਰ੍ਹਾਂ ਗਿਆਰਾਂ ਵਜੇ ਦੇ ਆਸਪਾਸ ਤੇਰ੍ਹਾਂ ਦੀਆਂ ਤੇਰ੍ਹਾਂ ਔਰਤਾਂ ਕੇਂਦਰ ਪਹੁੰਚ ਜਾਂਦੀਆਂ। ਕੁਝ ਹੋਰ ਵੀ ਸਨ ਜਿਹੜੀਆਂ ਇਸੇ ਵੇਲੇ ਸ਼ਹਿਰ ਦੇ ਦੂਜੇ ਭਾਗਾਂ ਵਿਚੋਂ ਆਉਂਦੀਆਂ ਸਨ। ਕੇਂਦਰ ਆਉਣ ਵਾਲੀਆਂ ਇਸਤ੍ਰੀਆਂ ਨੂੰ ਵੱਖ ਵੱਖ ਟੋਲੀਆਂ ਵਿਚ ਵੰਡਿਆ ਹੋਇਆ ਸੀ। ਅਸਾਵਰੀ ਦੀ ਟੋਲੀ ਵਿਚ ਉਹਦੇ ਸਮੇਤ ਦਸ ਕੁੜੀਆਂ ਸਨ ਅਤੇ ਇਕ ਇਹਨਾਂ ਦੀ ਟੋਲੀ ਦੀ ਆਗੂ ਸੀ। ਅਸਾਵਰੀ ਦੀ ਮੰਜਿਰੀ ਪਟੇਲ ਨਾਲ ਬੜੀ ਦੋਸਤੀ ਹੋ ਗਈ ਜਿਹੜੀ ਉਸੇ ਹੀ ਟੋਲੀ ਦੀ ਇਕ ਖੁਸ਼ਰਹਿਣੀ ਤੇ ਗੋਭਲ ਜਿਹੀ ਕੁੜੀ ਸੀ। ਉਹ ਆਉਂਦੀ ਵੀ ਉਸੇ ਹੀ ਬੱਸ ਵਿਚ ਸੀ।

ਅਸਾਵਰੀ ਤੇ ਮੰਜਿਰੀ ਦੀ ਟੋਲੀ ਪਹਿਲੀ ਮੰਜ਼ਲ 'ਤੇ ਕੰਮ ਕਰਦੀ ਸੀ। ਅੱਧਾ ਘੰਟਾ ਉਹਨਾਂ ਨੇ ਐਸੀਆਂ ਕਸਰਤਾਂ ਕਰਨੀਆਂ ਹੁੰਦੀਆਂ ਜਿਨ੍ਹਾਂ ਨੇ ਬੱਚੇ ਨੂੰ ਜਨਮ ਦੇਣ ਵਿੱਚ ਉਹਨਾਂ ਦੀ ਮਦਦ ਕਰਨੀ ਸੀ। ਇਸ ਤੋਂ ਪਿਛੋਂ ਪੰਦਰਾਂ ਮਿੰਟਾਂ ਲਈ ਗੱਪਸ਼ਪ ਕਰਨ ਦੀ ਛੁੱਟੀ ਮਿਲਦੀ। ਜਾਂ ਅਗਰ ਕੋਈ ਹੋਵੇ ਤਾਂ ਆਗੂ ਨੂੰ ਸਵਾਲ ਆਦਿ ਪੁੱਛਿਆ ਜਾ ਸਕਦਾ। ਇਸ ਤੋਂ ਮਗਰੋਂ ਉਹ ਢਿਲੇ ਜਿਹੇ ਗਾਉਨ ਪਾ ਲੈਂਦੀਆਂ। ਇਸ ਤੋਂ ਬਾਦ ਅੱਧੇ ਘੰਟੇ ਵਾਸਤੇ ਖਾਣਾ ਖਾਣ ਦਾ ਵਕਤ ਹੁੰਦਾ। ਰੋਜ਼ ਨਿਸਚਿਤ ਸਮੇਂ ਸਭਨਾਂ ਨੂੰ ਗਰਮ ਤੇ ਸ਼ਕਤੀ–ਵਰਧਕ ਖਾਣਾ ਮਿਲਦਾ ਤੇ ਨਾਲ ਦਵਾਈ ਜਾਂ ਟਾਨਿਕ ਵਗੈਰ੍ਹਾ ਦੀਆਂ ਖੁਰਾਕਾਂ ਦਿੱਤੀਆਂ ਜਾਂਦੀਆਂ।

ਖਾਣੇ ਤੋਂ ਮਗਰੋਂ ਪੰਤਾਲੀ ਮਿੰਟ ਵਾਸਤੇ ਆਰਾਮ ਜਾਂ ਮਾਨਸਿਕ ਵਿਕਾਸ ਦਾ ਦੌਰ ਹੁੰਦਾ। ਆਮ ਵਿਸ਼ਵਾਸ ਦੇ ਉਲਟ, ਮਾਨਸਿਕ ਵਿਕਾਸ ਲਈ ਲੰਮੇ ਲੰਮੇ ਲੈਕਚਰ ਨਹੀਂ ਸਨ ਦਿੱਤੇ ਜਾਂਦੇ। ਅਸਾਵਰੀ ਨੂੰ ਇਹ ਖਦਸ਼ਾ ਸੀ ਜਿਹੜਾ ਇਕ ਪਲ ਵਿੱਚ ਮਿਟ ਗਿਆ ਸੀ। ਪਹਿਲੇ ਹੀ ਦਿਨ ਟੋਲੀਆਂ ਦੀਆਂ ਕੁੜੀਆਂ ਜੋੜਿਆਂ ਵਿੱਚ ਵੰਡ ਦਿੱਤੀਆਂ ਜਾਂਦੀਆਂ। ਅਸਾਵਰੀ ਦੇ ਨਾਲ ਮੀਨਾਕਸ਼ੀ ਦਾ ਨਾਂ ਸੀ। ਮੀਨਾਕਸ਼ੀ ਇਸ ਕੇਂਦਰ ਵਿੱਚ ਅਸ਼ਾਵਰੀ ਤੋਂ ਇਕ ਦਿਨ ਪਹਿਲਾਂ ਦਾਖਲ ਹੋਈ ਸੀ। ਉਹ ਅਸਾਵਰੀ ਨਾਲੋਂ ਉਮਰ ਵਿੱਚ ਰਤਾ ਵੱਡੀ ਸੀ ਅਤੇ ਬਹੁਤ ਸੰਜੀਦਾ ਨਜ਼ਰ ਆਉਂਦੀ ਸੀ। ਕਿਸੇ ਕਿਸੇ ਵੇਲੇ ਉਹਦਾ ਪ੍ਰਤਿਕਰਮ ਬੜਾ ਤਲਖ਼ ਹੁੰਦਾ। ਅਸਾਵਰੀ ਨੂੰ ਪਹਿਲੇ ਹੀ ਦਿਨ ਸਵਾਦ ਚੱਖਣਾ ਪਿਆ ਸੀ।

ਖਾਣੇ ਤੋਂ ਮਗਰੋਂ ਦੋਵਾਂ ਨੂੰ ਇਕ ਕਮਰੇ ਵਿਚ ਲਿਜਾਇਆ ਗਿਆ ਜਿਥੇ ਐਨਕਾਂ ਵਾਲਾ ਇਕ ਅਧਖੜ ਉਮਰ ਦਾ ਆਦਮੀ, ਜਿਹੜਾ ਯੂਨੀਵਰਸਿਟੀ ਦਾ ਅਧਿਆਪਕ ਜਾਪਦਾ ਸੀ, ਉਹਨਾਂ ਦੀ ਉਡੀਕ ਕਰ ਰਿਹਾ ਸੀ। ਮੀਨਾਕਸ਼ੀ ਤੇ ਅਸਾਵਰੀ ਕਮਰੇ ਅੰਦਰ ਦਾਖਲ ਹੋਈਆਂ ਤਾਂ ਉਸ ਨੇ ਦੋਹਾਂ ਨੂੰ ਬਹਿ ਜਾਣ ਲਈ ਆਖਿਆ ਤੇ ਬੋਲਿਆ, 'ਅਗਲੇ ਪੰਤਾਲੀ ਮਿੰਟਾਂ ਲਈ, ਜਿਹੜੇ ਅਸੀਂ 'ਮਾਨਸਿਕ ਵਿਕਾਸ' ਦੇ ਲੇਖੇ ਲਾਵਾਂਗੇ, ਮੈਂ ਤੁਹਾਡਾ ਗਾਈਡ ਹੋਵਾਂਗਾ। ਅਸਲ ਵਿਚ 'ਮਾਨਸਿਕ ਵਿਕਾਸ' ਠੀਕ ਸ਼ਬਦ ਨਹੀਂ ਕਿਉਂਕਿ ਇਹ ਵਕਤ ਆਰਾਮ ਕਰਨ ਦਾ ਹੈ ਅਤੇ ਹੋਣ ਵਾਲੇ ਬੱਚੇ ਦੀ ਸਿਖਿਆ ਲਈ ਮੁਢਲਾ ਕੰਮ ਕਰਨ ਦਾ ਹੈ। ਤੁਹਾਨੂੰ ਪਤਾ ਹੈ ਕਿ ਭਰੂਣ ਕੁਝ ਧੁਨੀਆਂ ਸੁਣ ਸਕਦਾ ਹੈ........ ਸਗੋਂ ਇਹ ਕੁਝ ਧੁਨੀਆਂ ਲਈ, ਜਿਨ੍ਹਾਂ ਨੂੰ ਦੁਹਰਾਏ ਜਾਣ ਦੀ ਹਾਲਤ ਵਿੱਚ ਇਹ ਪਛਾਣ ਸਕਦਾ ਹੈ, ਸੰਵੇਦਨਸ਼ੀਲ ਹੈ........ ਵਿਗਿਆਨੀਆਂ ਨੇ

ਕੁਝ ਸਾਲ ਪਹਿਲਾਂ ਇਸ ਹਕੀਕਤ ਦਾ ਪਤਾ ਲਾਇਆ ਹੈ। ਠੀਕ ਠੀਕ 20 ਵੀਂ ਸਦੀ ਦੇ ਅਖੀਰ ਵਿੱਚ। ਇਸ ਸਿਧਾਂਤ ਬਾਰੇ ਹੋਈ ਲੰਮੀ ਚੌੜੀ ਖੋਜ ਤੋਂ ਸੰਕੇਤ ਮਿਲਦਾ ਹੈ ਕਿ ਇਸ ਪੜਾ ਉੱਤੇ ਵੀ ਬੱਚਾ ਕੁਝ ਵਿਚਾਰ ਗ੍ਰਹਿਣ ਕਰ ਸਕਦਾ ਹੈ।

"ਇਹ ਲਭਤ ਮਨੁੱਖਤਾ ਲਈ ਇਕ ਬਹੁਤ ਵੱਡੀ ਪੁਲਾਂਘ ਹੈ। ਜੇ ਬੱਚੇ ਨੂੰ ਯੋਗ ਮਾਨਸਿਕ ਆਦਤਾਂ ਦੀ ਸਿਖਲਾਈ ਦਿੱਤੀ ਜਾਵੇ ਅਤੇ ਨਿਰੰਤਰ ਵਿਚਾਰਾਂ ਦੀ ਉਸਾਰੂ ਖ਼ੁਰਾਕ ਦਿੱਤੀ ਜਾਵੇ ਤਾਂ ਆਸ ਕੀਤੀ ਜਾ ਸਕਦੀ ਹੈ ਕਿ ਬੱਚੇ ਨੂੰ ਮਾਰੂ ਪ੍ਰਵਿਰਤੀਆਂ ਤੋਂ ਬਚਾਇਆ ਜਾ ਸਕਦਾ ਹੈ ਜਿਵੇਂ ਬਗ਼ਾਵਤ ਗੁੰਡਾਗਰਦੀ ਜਾਂ ਹੋਰ ਐਸੇ ਲਛਣ ਜਿਹੜੇ ਕਈ ਵਾਰ ਜਵਾਨਾਂ ਵਿਚ ਨਜ਼ਰ ਆਉਂਦੇ ਹਨ। ਮੁੜਦੇਂ ਪੈਰੀਂ ਇਸ ਨਾਲ ਹੜਤਾਲਾਂ, ਦੰਗਿਆਂ, ਰੋਸ ਮੁਜ਼ਾਹਰਿਆਂ ਅਤੇ ਜੁਰਮਾਂ, ਆਦਿ ਦਾ ਤਨਾਸਿਬ ਘਟ ਜਾਏਗਾ। ਇਸ ਨਾਲ ਅਮਨ ਕਾਨੂੰਨ ਬਣਾਈ ਰਖਣ ਵਿੱਚ ਮਦਦ ਮਿਲੇਗੀ ਅਤੇ ਜੀਵਨ ਚੰਗੇਰਾ ਤੇ ਸੁਰਖਿਅਤ ਹੋ ਸਕੇਗਾ। ਇਸ ਮਨੋਰਥ ਨੂੰ ਸਾਮ੍ਹਣੇ ਰੱਖ ਕੇ ਹੀ ਪ੍ਰਧਾਨ ਮੰਤਰੀ ਨੇ ਬਣਨ ਵਾਲੀਆਂ ਜਵਾਨ ਮਾਵਾਂ ਲਈ ਇਹ ਸਕੀਮ ਸ਼ੁਰੂ ਕੀਤੀ ਹੈ। ਸਰਕਾਰ ਤੁਹਾਡੀ ਤੇ ਤੁਹਾਡੇ ਬੱਚੇ ਦੀ ਪੂਰੀ ਜ਼ਿੰਮੇਵਾਰੀ ਲੈਂਦੀ ਹੈ। ਇਹਦੇ ਵਾਸਤੇ ਚੋਖੇ ਸਰਕਾਰੀ ਸਮੇਂ, ਪੈਸੇ ਤੇ ਸ਼ਕਤੀ ਦੀ ਲੋੜ ਪੈਂਦੀ ਹੈ ਪਰ ਜਦੋਂ ਭਵਿਖੀ ਨਾਗਰਿਕਾਂ ਦੀ ਚੰਗੇਰੀ ਪੀੜ੍ਹੀ ਦੇ ਨਿਰਮਾਣ ਦਾ ਸਵਾਲ ਹੈ ਸਰਕਾਰ ਕਿਸੇ ਤਰ੍ਹਾਂ ਦੀ ਕੋਈ ਕੁਤਾਹੀ ਨਹੀਂ ਵਰਤਣਾ ਚਾਹੁੰਦੀ।"

"ਸਮਝ ਨਹੀਂ ਆਉਂਦੀ ਕਿ ਤੁਸੀਂ ਇਹ ਇਧਰ-ਉਧਰ ਦੀਆਂ ਕਾਹਦੇ ਵਾਸਤੇ ਮਾਰ ਰਹੇ ਹੋ। ਸਿੱਧੀ ਮਤਲਬ ਦੀ ਗੱਲ ਕਿਉਂ ਨਹੀਂ ਕਰਦੇ?" ਮੀਨਾਕਸ਼ੀ ਨੇ ਤਿੱਖੀ ਆਵਾਜ਼ ਨਾਲ ਉਸ ਨੂੰ ਝਾੜਿਆ। ਅਸਾਵਰੀ ਦੰਗ ਰਹਿ ਗਈ। ਇਕ ਪਲ ਲਈ ਤਾਂ ਮੇਜ਼ ਦੇ ਦੂਜੇ ਪਾਸੇ ਬੈਠੇ ਆਦਮੀ ਦਾ ਰੰਗ ਉਡ ਗਿਆ ਸੀ। ਫੇਰ ਬਦੋਬਦੀ ਮੁਸਕ੍ਰਾਂਦੇ ਹੋਏ, ਉਸ ਆਖਿਆ, "ਮਾਫੀ ਚਾਹੁੰਦਾ ਹਾਂ। ਸ਼ਾਇਦ ਤੁਹਾਡੇ ਖਿਆਲ ਵਿੱਚ ਇਹ ਉਕਤਾਊ ਗੱਲਾਂ ਹਨ। ਪਰ ਦੇਖੋ ਨਾ ਮੈਂ ਤੁਹਾਨੂੰ ਆਪਣੀ ਇਲਾਜ ਦੀ ਨੀਤੀ ਤੋਂ ਜਾਣੂ ਕਰਾਉਣਾ ਚਾਹੁੰਦਾ ਸੀ, ਇਸ ਲਈ ਇਹ ਸਭ ਗੱਲਾਂ ਦੱਸਣੀਆਂ ਜ਼ਰੂਰੀ ਸਨ। ਤੇ ਹਾਂ, ਚੰਗਾ ਹੋਵੇ ਜੇ ਤੁਸੀਂ ਮੈਨੂੰ 'ਭਾਈ ਆਖ ਕੇ ਸੰਬੋਧਨ ਕਰੋ ਕਿਉਂਕਿ ਇਥੇ ਸਾਰੇ ਮੈਨੂੰ ਇਸੇ ਤਰ੍ਹਾਂ ਬੁਲਾਉਂਦੇ ਨੇ।"

"ਇੰਜ ਆਖ ਕੇ ਮੈਂ ਆਪਣੇ ਭਰਾ ਦਾ ਮਾਣ ਨਹੀਂ ਘਟਾਉਣਾ," ਮੀਨਾਕਸ਼ੀ ਨੇ ਠਾਹ ਕਰਕੇ ਮੂੰਹ 'ਤੇ ਜਵਾਬ ਮਾਰਿਆ।

ਅਸਾਵਰੀ ਦਾ ਖਿਆਲ ਸੀ ਕਿ ਭਾਈ ਦਾ ਪ੍ਰਤਿਕਰਮ ਤਿੱਖਾ ਹੋਵੇਗਾ, ਪਰ ਇਸ ਤਰ੍ਹਾਂ ਦੀ ਕੋਈ ਗੱਲ ਨਾ ਹੋਈ। ਇਕ ਪਲ ਉਹ ਚੁਪ ਰਿਹਾ ਤੇ ਫੇਰ ਬੋਲਿਆ, "ਮੀਨਾਕਸ਼ੀ ਦੀ ਅੱਜ ਬੜੇ ਉਖੜੇ ਉਖੜੇ ਲਗਦੇ ਨੇ। ਮੇਰਾ ਖਿਆਲ ਹੈ ਕਿ ਇਹਨਾਂ ਦਾ ਸੁਝਾਅ ਮੰਨ ਕੇ ਆਪਾਂ ਆਪਣਾ ਕੰਮ ਸ਼ੁਰੂ ਕਰੀਏ।"

ਉਹ ਉਹਨਾਂ ਦੋਹਾਂ ਨੂੰ ਨਾਲ ਲਗਦੇ ਕਮਰੇ ਵਿੱਚ ਲੈ ਗਿਆ ਜਿਹੜਾ ਕਾਫੀ ਮੋਕਲਾ ਸੀ। ਦੋਹਾਂ ਸਿਰਿਆਂ ਉੱਤੇ ਵੱਡੇ ਵੱਡੇ ਸੋਫਾ ਸੈਟ ਪਏ ਸਨ ਤੇ ਉਹਨਾਂ ਦੇ ਕੋਲ ਕੁਝ ਮੇਜ਼ ਕੁਰਸੀਆਂ। ਉੱਥੇ ਇਕ ਸਹਾਇਕ ਵੀ ਸੀ ਜਿਹੜੀ ਮੀਨਾਕਸ਼ੀ ਨੂੰ ਇਕ ਸਿਰੇ ਵੱਲ ਲੈ ਗਈ ਅਤੇ ਅਸਾਵਰੀ ਨੂੰ ਭਾਈ ਦੂਜੇ ਸਿਰੇ ਲੈ ਗਿਆ। ਉਸ ਨੂੰ ਇਕ ਕੁਰਸੀ ਉੱਤੇ ਬੈਠਣ ਲਈ ਕਿਹਾ ਗਿਆ। ਭਾਈ ਦੂਜੀ ਕੁਰਸੀ ਉੱਤੇ ਅਸਾਵਰੀ ਵੱਲ ਮੂੰਹ ਕਰਕੇ ਬਹਿ ਗਿਆ ਤੇ ਬੋਲਿਆ, "ਹੁਣ ਮੈਂ ਤੁਹਾਨੂੰ ਦੱਸਾਂਗਾ ਕਿ ਤੁਹਾਡੇ ਬੱਚੇ ਨੂੰ ਤੁਹਾਡੀ ਆਵਾਜ਼ ਦੀ ਪਛਾਣ ਕਰਾਉਣ ਲਈ ਅੱਗੋਂ ਕੀ ਕਰਨਾ ਹੈ। ਅਸੀਂ ਆਵਾਜ਼ ਟੇਪ-ਰਿਕਾਰਡ ਕਰ ਲਵਾਂਗੇ ਜਿਹੜੀ ਮਗਰੋਂ ਉਸ ਨੂੰ

ਸੁਣਾਈ ਜਾਵੇਗੀ ਜਦੋਂ ਤੁਸੀਂ ਆਰਾਮ ਕਰ ਰਹੇ ਹੋਵੇਗੇ।"

"ਪਰ ਡਾਕਟਰ..... ਭਾਈ, ਜੇ ਬੱਚਾ ਅਭਿਆਸ ਨਾਲ ਆਵਾਜ਼ ਪਛਾਣਨ ਦਾ ਆਦੀ ਵੀ ਹੋ ਜਾਏ, ਤਾਂ ਵੀ ਤੁਹਾਡੇ ਖਿਆਲ ਵਿੱਚ ਇਹ ਭਾਸ਼ਾ ਕਿਵੇਂ ਸਮਝੇਗਾ? ਉਹ ਕੰਨਾਂ ਵਿੱਚ ਪੈਂਦੇ ਲਫਜ਼ਾਂ ਦੇ ਅਰਥ ਕਿਵੇਂ ਸਮਝੇਗਾ?"

ਇਕ ਪਲ ਲਈ ਭਾਈ ਚੁਪ ਰਿਹਾ ਤੇ ਫੇਰ ਬੋਲਿਆ, "ਅਸਾਵਰੀ ਜੀ, ਮੈਂ ਖੁਸ਼ ਹਾਂ ਕਿ ਤੁਸੀਂ ਮੈਨੂੰ ਇਹ ਸਵਾਲ ਪੁਛਿਆ ਹੈ ਜਿਹੜਾ ਪਹਿਲਾਂ ਕਦੇ ਘਟ-ਵਧ ਹੀ ਪੁੱਛਿਆ ਗਿਆ ਹੈ। ਮੈਂ ਤੁਹਾਨੂੰ ਇਸ ਦਾ ਜਵਾਬ ਦੇਣ ਦੀ ਕੋਸ਼ਿਸ਼ ਕਰਾਂਗਾ। ਇਸ ਵੇਲੇ ਤੁਹਾਡੀ ਗੱਲ ਠੀਕ ਏ ਕਿ ਬੱਚਾ ਇਹਨਾਂ ਧੁਨੀਆਂ ਨੂੰ ਬੁੱਝ ਨਹੀਂ ਸਕਦਾ ਪਰ ਜਦੋਂ ਇਕੋ ਲਫਜ਼ ਬਾਰ ਬਾਰ ਕੰਨਾਂ ਵਿਚ ਪੈਣਗੇ ਤਾਂ ਉਹ ਉਸ ਦੀ ਯਾਦ ਵਿੱਚ ਅੰਕਿਤ ਹੋ ਜਾਣਗੇ। ਇਹ ਉਸ ਦੇ ਆਪਣੇ ਵਿਚਾਰ ਬਣ-ਜਾਣਗੇ ਸਿਵਾਏ ਇਸ ਗੱਲ ਦੇ ਕਿ ਇਹ ਅਣਵਖਾਣੇ ਸਬਦਾਂ ਵਜੋਂ ਉਹਦੀ ਯਾਦ ਵਿਚ ਜਮ੍ਹਾਂ ਰਹਿਣਗੇ। ਇਹ ਵੀ ਹੋ ਸਕਦਾ ਹੈ ਕਿ ਉਸ ਨੂੰ ਇਸ ਗੱਲ ਦੀ ਚੇਤਨਾ ਵੀ ਨਾ ਹੋਵੇ। ਪਰ ਜਨਮ ਲੈਣ ਮਗਰੋਂ ਅਤੇ ਜਦੋਂ ਉਸ ਨੂੰ ਸਮਝ ਆਉਣ ਲਗ ਪਈ, ਉਹ ਜਦੋਂ ਵੀ ਇਹ ਆਵਾਜ਼ਾਂ ਸੁਣੇਗਾ ਉਹ ਉਹਨਾਂ ਨਾਲ ਉਹਦੀ ਪਛਾਣ ਸਦਕਾ ਵਾਸਤਵ ਵਿੱਚ ਉਹਦੇ ਕੋਲ ਪਰਤਣਗੀਆਂ ਅਤੇ ਉਹ ਉਹਨਾਂ ਨੂੰ ਆਪਣੇ ਸ਼ਬਦ ਹੀ ਸਮਝੇਗਾ। ਮਿਸਾਲ ਵਾਸਤੇ, ਜੇ ਵਾਸਤਵ ਵਿੱਚ ਜਨਮ ਲੈਣ ਤੋਂ ਪਹਿਲਾਂ ਉਸ ਨੂੰ ਬਾਰ ਬਾਰ ਇਹ ਦੱਸਿਆ ਜਾਏ ਕਿ ਚੋਰੀ ਕਰਨਾ ਮਾੜੀ ਗੱਲ ਹੈ ਅਤੇ ਫੇਰ ਵੱਡੇ ਹੋਣ ਉਤੇ ਉਸ ਨੂੰ ਇਹ ਗੱਲ ਫੇਰ ਆਖੀ ਜਾਏ, ਤਾਂ ਇਸ ਦਾ ਉਹਦੇ ਉਤੇ ਫੌਰਨ ਅਸਰ ਹੋਵੇਗਾ, ਉਹ ਕਦੇ ਚੋਰੀ ਨਹੀਂ ਕਰੇਗਾ।"

ਭਾਈ ਨੇ ਅਸਾਵਰੀ ਨੂੰ ਸੋਚੀਂ ਪਾ ਦਿੱਤਾ। ਭਾਈ ਬੋਲ ਰਿਹਾ ਸੀ, "ਪਿਛਲੇ ਕੁਝ ਸਾਲਾਂ ਵਿੱਚ, ਤੁਸਾਂ ਦੇਖਿਆ ਹੋਵੇਗਾ ਕਿ ਜੁਰਮਾਂ ਦੀ ਦਰ ਘੱਟ ਹੋ ਗਈ ਹੈ। ਇਹ ਸਾਡੀ ਸਕੀਮ ਦਾ ਹੀ ਸਿੱਟਾ ਹੈ। ਨਵੀ ਪੀੜ੍ਹੀ ਗੁੰਡਾਗਰਦੀ ਵਿੱਚ ਉੱਕਾ ਹੀ ਨਹੀਂ ਪੈਣਾ ਚਾਹੁੰਦੀ।"

ਅਸਾਵਰੀ ਨੇ ਜੁਰਮਾਂ ਦੀ ਦਰ ਵਿੱਚ ਕਟੌਤੀ ਬਾਰੇ ਸੁਣਿਆ ਹੋਇਆ ਸੀ। ਪਰ ਉਹਨੂੰ ਇਹ ਨਹੀਂ ਸੀ ਪਤਾ ਕਿ ਇਹ ਇਸ ਸਕੀਮ ਦਾ ਨਤੀਜਾ ਸੀ।

"ਆਓ, ਸ਼ੁਰੂ ਕਰੀਏ। ਕਿਰਪਾ ਕਰਕੇ ਪਹਿਲਾਂ ਇਹ ਕਾਗ਼ਜ਼ ਪੜ੍ਹ ਲਓ। ਫੇਰ ਇਸ ਨੂੰ ਉੱਚੀ ਆਵਾਜ਼ ਵਿਚ ਪੜ੍ਹੋ ਤੇ ਮੈਂ ਰਿਕਾਰਡ ਕਰ ਲਵਾਂਗਾ। ਅਤੇ ਇਕ ਗੱਲ ਹੋਰ, ਪੜ੍ਹਦਿਆਂ ਕੋਈ ਉਚੇਰ ਜਾਹਿਰ ਨਾ ਹੋਵੇ। ਠੀਕ?"

ਭਾਈ ਕੋਲੋਂ ਕਾਗ਼ਜਾਂ ਦਾ ਪੁਲੰਦਾ ਫੜਦਿਆਂ ਅਸਾਵਰੀ ਨੇ ਮੀਨਾਕਸ਼ੀ ਵੱਲ ਦੇਖਿਆ। ਮੀਨਾਕਸ਼ੀ ਵੀ ਕੁਝ ਪੜ੍ਹ ਰਹੀ ਸੀ ਅਤੇ ਨਰਸ ਰਿਕਾਰਡ ਕਰ ਰਹੀ ਸੀ।

ਅਗਲਾ ਹਫਤਾ ਇਸ ਤਰ੍ਹਾਂ ਬੀਤਿਆ। ਪਹਿਲੇ ਦੋ ਦਿਨ ਮੁਢਲੀ ਗੱਲਬਾਤ ਵਿੱਚ, ਕੁਝ ਬੱਚਿਆਂ ਦੇ ਗੀਤ, ਸੰਗੀਤ, ਦੁੱਧ ਦੇ ਲਾਭਾਂ ਬਾਰੇ ਗੱਲਬਾਤ, ਦੋਸਤਾਂ ਨਾਲ ਹਾਸਾ-ਖੇਡ, 'ਝਗੜਾ ਬੁਰੀ ਗੱਲ ਹੈ ਤੇ ਇਸ ਨਾਲ ਬੰਦਾ ਉਦਾਸ ਹੋ ਜਾਂਦਾ ਹੈ, ਤੇ ਇਸ ਤਰ੍ਹਾਂ ਹੋਰ ਗੱਲਾਂ। ਇਸ ਤੋਂ ਮਗਰੋਂ ਉਪਦੇਸ਼ਾਤਮਕ ਫਿਕਰੇ ਜਿਵੇਂ 'ਮਾਪਿਆਂ ਦਾ ਹੁਕਮ ਮੰਨੋ', 'ਵੱਡਿਆਂ ਦਾ ਆਦਰ ਕਰੋ ਕਿਉਂਕਿ ਉਹਨਾਂ ਨੇ ਤੁਹਾਡੇ ਵਾਸਤੇ ਸਖ਼ਤ ਮਿਹਨਤ ਕੀਤੀ ਹੈ', 'ਅਸੀਂ ਸਾਰੇ ਇਕ ਦੂਜੇ ਉਤੇ ਨਿਰਭਰ ਹਾਂਅਤੇ ਇਸੇ ਦਾ ਨਾਂ ਸਮਾਜ ਹੈ', 'ਜ਼ਾਤੀ ਗ਼ਰਜ਼ਾਂ ਦੇ ਮੁਕਾਬਲੇ ਸਮਾਜਕ ਭਲਾਈ ਨੂੰ ਪਹਿਲ ਦੇਣੀ ਚਾਹੀਦੀ ਹੈ', ਆਦਿ ਆਦਿ।

ਕੋਈ ਚਾਰ ਦਿਨ ਬਾਦ, ਧਿਆਨ ਕੇਂਦਰਿਤ ਕੀਤਾ ਗਿਆ ਦੇਸ਼ ਭਗਤੀ ਦੀਆਂ

ਭਾਵਨਾਵਾਂ ਜਗਾਉਣ ਵੱਲ, ਉਹਨਾਂ ਦੀ ਵਡਿਆਈ ਕਰਨ ਵੱਲ ਜਿਨ੍ਹਾਂ ਨੇ ਕੌਮੀ ਹਿਤ ਵਾਸਤੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਸਨ। ਗੱਲਬਾਤ ਦਾ ਸਿੱਟਾ ਇਹ ਹੁੰਦਾ ਕਿ ਦੇਸ਼ ਦੇ ਹਰ ਨਾਗਰਿਕ ਨੂੰ ਦੇਸ਼ ਵਾਸਤੇ ਕੋਈ ਨਾ ਕੋਈ ਕੁਰਬਾਨੀ ਕਰਨੀ ਚਾਹੀਦੀ ਹੈ ਕਿਉਂਕਿ ਇਹ ਉਸ ਦਾ ਪਹਿਲਾ ਫਰਜ਼ ਹੈ।

ਅਗਲੇ ਦਿਨ, ਗੱਲਬਾਤ ਦਾ ਵਿਸ਼ਾ ਦੇਸ਼ ਦੀ ਰਾਜਸੀ ਪ੍ਰਣਾਲੀ ਦੀ ਪ੍ਰਸੰਸਾ ਕਰਨਾ ਸੀ ਜਿਸ ਨੂੰ ਦੁਨੀਆ ਦਾ ਸਭ ਤੋਂ ਚੰਗਾ ਜਮਹੂਰੀ ਪ੍ਰਬੰਧ ਕਹਿ ਕੇ ਵਡਿਆਇਆ ਗਿਆ। ਅਤੇ ਇਸ ਦੇ ਨਾਲ ਕੁਸ਼ਲ ਸਰਕਾਰ ਦੀਆਂ ਅਤੇ ਲੋਕ ਕਲਿਆਣ ਲਈ ਇਸ ਦੀ ਲਗਨ ਦੀਆਂ ਤਾਰੀਫਾਂ ਕੀਤੀਆਂ ਗਈਆਂ। ਹਰ ਨਾਗਰਿਕ ਨੂੰ ਆਖਿਆ ਗਿਆ ਕਿ ਉਹ ਸਰਕਾਰੀ ਤਜਵੀਜ਼ਾਂ ਨੂੰ ਅਸਲੀ ਰੂਪ ਦੇਣ ਲਈ ਸ਼ਰਧਾਪੂਰਨ ਢੰਗ ਨਾਲ ਹਿੱਸਾ ਪਾਵੇ। ਰਾਜਧ੍ਰੋਹ ਨੂੰ ਸਭ ਤੋਂ ਭੈੜਾ ਜੁਰਮ ਆਖ ਕੇ ਇਸ ਦੀ ਨਿਖੇਧੀ ਕੀਤੀ ਗਈ ਅਤੇ ਨਾਗਰਿਕ ਕੋਲੋਂ ਸਰਕਾਰ ਪ੍ਰਤੀ ਵਫਾਦਾਰੀ ਦਾ ਹਲਫ ਲਏ ਗਏ ਅਤੇ ਗਦਾਰਾਂ ਦੇ ਖਿਲਾਫ ਖ਼ਬਰਦਾਰ ਰਹਿਣ ਲਈ ਆਖਿਆ ਗਿਆ। ਸਰਕਾਰੀ ਹੁਕਮ ਦਾ ਕਿਸੇ ਤਰ੍ਹਾਂ ਦਾ ਕੋਈ ਵਿਰੋਧ ਬਰਦਾਸ਼ਤ ਨਹੀਂ ਕੀਤਾ ਜਾਏਗਾ ਅਤੇ ਹਰ ਨਾਗਰਿਕ ਦਾ ਪਹਿਲਾ ਫਰਜ਼ ਹੈ ਆਪਣੇ ਦੇਸ਼ ਪ੍ਰਤੀ ਵਫਾਦਰੀ। ਉਥੇ ਕੀਤੀ ਗਈ ਰਿਕਾਰਡਿੰਗ ਦੀ ਵਿਆਪਕ ਸੁਰ ਇਹ ਸੀ।

ਉਸ ਦਿਨ ਅਸਾਵਰੀ ਟੇਪ ਕੀਤੇ ਉਸ ਸੰਦੇਸ਼ ਬਾਰੇ ਸੋਚਦੀ ਹੀ ਘਰ ਮੁੜੀ ਜਿਹੜਾ ਉਸ ਨੇ ਆਪਣੇ ਬਾਲ ਨੂੰ ਤੋਤੇ ਵਾਂਗ ਰਟਾਉਣਾ ਸੀ। ਉਸ ਨੇ ਸੋਚਿਆ,'ਕੀ ਮੈਂ ਆਪਣੇ ਬਾਲ ਨੂੰ ਉਹਦੇ ਜਨਮ ਤੋਂ ਵੀ ਪਹਿਲਾਂ ਤੋਂ ਇਹ ਸਿਖਾਉਣਾ ਹੈ ਕਿ ਸਰਕਾਰ ਦਾ ਵਫਾਦਾਰ ਰਹੀਂ, ਕਿਸੇ ਵੀ ਸਰਕਾਰੀ ਪ੍ਰੋਗਰਾਮ ਦੇ ਖਿਲਾਫ ਬਗ਼ਾਵਤ ਨਾ ਕਰੀਂ, ਉਸ ਦਾ ਵਿਰੋਧ ਨਾ ਕਰੀਂ? ਕਿਸੇ ਵੀ ਸਮੇਂ, ਕਿਸੇ ਵੀ ਰਾਜ ਵਿੱਚ, ਨਾਗਰਿਕ ਨੇ ਸਰਕਾਰ ਦਾ ਵਫਾਦਾਰ ਰਹਿਣਾ ਹੁੰਦਾ ਹੈ ਪਰ ਕੀ ਇਸ ਦਾ ਮਤਲਬ ਹੈ ਕਿ ਸਭ ਕੁਝ ਬੁਜ਼ਦਿਲ ਬਣ ਕੇ ਸਹਿ ਲਿਆ ਜਾਵੇ ਅਤੇ ਗੁਲਾਮੀ ਹੰਢਾਈ ਜਾਏ? ਕੀ ਮੈਂ ਆਪਣੇ ਬੱਚੇ ਨੂੰ ਇਸ ਪੜਾ ਉਤੇ ਇਹ ਸਭ ਗੱਲਾਂ ਸਿਖਾਉਣੀਆਂ ਹਨ?'

ਅਸਾਵਰੀ ਦਾ ਬਾਕੀ ਸਾਰਾ ਦਿਨ ਬੇਚੈਨੀ ਦੀ ਹਾਲਤ ਵਿੱਚ ਗੁਜ਼ਰਿਆ। ਅਖੀਰ ਉਸ ਨੇ ਫੈਸਲਾ ਕੀਤਾ ਕਿ ਉਹ ਅਗਲੇ ਦਿਨ ਮੰਜਿਰੀ ਨਾਲ ਗੱਲ ਕਰੇਗੀ। ਅਤੇ ਇਹ ਸੋਚ ਕੇ ਉਸ ਨੂੰ ਕੁਝ ਚੈਨ ਆ ਗਿਆ।

* * *

ਪਰ ਅਗਲੇ ਦਿਨ ਮੰਜਿਰੀ ਨਾ ਆਈ।

ਅਸਾਵਰੀ ਦੀ ਆਪਣੀ ਟੋਲੀ ਵਿੱਚ ਕਿਸੇ ਹੋਰ ਨਾਲ ਦੋਸਤੀ ਨਹੀਂ ਸੀ ਜਿਸ ਨਾਲ ਉਹ ਆਪਣੀ ਸਮੱਸਿਆ ਉਤੇ ਵਿਚਾਰ ਕਰ ਸਕਦੀ। ਅੱਜ ਉਹਦੀ ਜੋੜੀ ਮੀਨਾਕਸ਼ੀ ਨਾਲ ਬਣਾਈ ਗਈ ਸੀ। ਪਰ ਮੀਨਾਕਸ਼ੀ ਦੇ ਗੰਭੀਰ ਤੇ ਤਲਖ਼ ਸੁਭਾਅ ਨੇ ਉਹਨਾਂ ਵਿਚਾਲੇ ਇਕ ਫਾਸਲਾ ਕਾਇਮ ਕਰ ਦਿੱਤਾ ਸੀ। ਬੜੀ ਪ੍ਰੇਸ਼ਾਨੀ ਦੀ ਹਾਲਤ ਵਿੱਚ ਉਹ ਮਾਨਸਿਕ ਵਿਦਿਆ ਦੇ ਕਮਰੇ ਵੱਲ ਗਈ।

ਉਹ ਆਪਣੀ ਰੋਜ਼ ਵਾਲੀ ਕੁਰਸੀ ਉਤੇ ਜਾ ਬੈਠੀ। ਕੁਝ ਚਿਰ ਮਗਰੋਂ ਉਹ ਭਲਾ ਲੋਕ, ਜਿਸਨੂੰ ਭਾਈ ਆਖਦੇ ਸਨ, ਜਲਦੀ ਨਾਲ ਅੰਦਰ ਵੜਿਆ ਤੇ ਕਾਗ਼ਜ਼ਾਂ ਦਾ ਇਕ ਪੁਲੰਦਾ ਉਹਦੇ

ਹੱਥਾਂ ਵਿੱਚ ਥਮਾ ਦਿੱਤਾ। "ਅਜ ਤੁਹਾਡੀ ਰਿਕਾਰਡਿੰਗ ਦਾ ਆਖਰੀ ਦਿਨ ਹੈ। ਅਜ ਅਸਾਂ ਸਾਰਾ ਕੰਮ ਮੁਕਾਉਣਾ ਹੈ। ਇਸ ਲਈ ਆਓ ਜਲਦੀ ਨਾਲ ਕੰਮ ਸ਼ੁਰੂ ਕਰੀਏ। ਰਿਕਾਰਡਿੰਗ ਤੋਂ ਪਹਿਲਾਂ ਤੁਹਾਨੂੰ ਕੁਝ ਪੜ੍ਹਨ ਦੀ ਲੋੜ ਨਹੀਂ। ਸਾਰੇ ਕੰਮ ਦਾ ਤੁਹਾਨੂੰ ਰੋਖਾ ਆਭਿਆਸ ਹੋ ਗਿਆ ਹੈ", ਉਸ ਨੇ ਆਖਿਆ।

ਅਸਾਵਰੀ ਨੇ ਹੌਲੀ ਜਿਹੀ ਕਿਹਾ, "ਠੀਕ ਏ" ਤੇ ਪੜ੍ਹਨਾ ਸ਼ੁਰੂ ਕਰ ਦਿੱਤਾ। ਜਾਪਦਾ ਸੀ ਕਿ ਜੋ ਕੁਝ ਇਕ ਦਿਨ ਪਹਿਲਾਂ ਕਿਹਾ ਗਿਆ ਸੀ, ਸਾਰਾ ਕੁਝ ਉਸ ਦਾ ਵਾਧਾ-ਵਿਸਥਾਰ ਹੀ ਸੀ। ਇਸ ਵਿਚ ਸਰਕਾਰ ਦੀ ਤਾਰੀਫ ਕੀਤੀ ਗਈ ਸੀ ਅਤੇ ਲੋਕਾਂ ਦੇ ਹਿਤਾਂ ਵਿੱਚ ਇਸ ਦੀਆਂ ਵਚਨਬੱਧ ਕੋਸ਼ਿਸ਼ਾਂ ਨੂੰ ਉਛਾਲਿਆ ਗਿਆ ਸੀ। ਪ੍ਰਧਾਨ ਮੰਤਰੀ ਦੇ ਗੁਣਾਂ ਨੂੰ ਖਾਸ ਉੱਚੀ ਸੁਰ ਵਿੱਚ ਸਲਾਹਿਆ ਗਿਆ ਸੀ। ਕਿਹਾ ਗਿਆ ਸੀ ਕਿ ਉਸ ਦਾ ਜਨਮ ਇਕ ਗਰੀਬ ਠੇਲ੍ਹੇ ਵਾਲੇ ਦੇ ਪਰਿਵਾਰ ਵਿੱਚ ਹੋਇਆ ਸੀ। ਪਰਿਵਾਰ ਦੀ ਅਤਿ ਦੀ ਗਰੀਬੀ ਕਾਰਨ, ਉਸ ਨੂੰ ਆਪਣੇ ਰਾਹ ਵਿੱਚ ਕਈ ਔਕੜਾਂ ਦਾ ਸਾਮ੍ਹਣਾ ਕਰਨਾ ਪਿਆ, ਪਰ ਉਸ ਨੇ ਆਪਣੇ ਹੌਸਲੇ ਤੇ ਸਿਆਣਪ ਸਦਕਾ ਸਭ ਮੁਸ਼ਕਲਾਂ ਨੂੰ ਪਾਰ ਕਰਕੇ ਤਰੱਕੀ ਕੀਤੀ। ਅਗਲੇ ਕੁਝ ਪੰਨਿਆਂ ਉਤੇ ਉਹਦੀਆਂ ਪ੍ਰਾਪਤੀਆਂ ਦੀ ਗਾਥਾ ਨੂੰ ਵਿਸਥਾਰ ਨਾਲ ਬਿਆਨ ਕੀਤਾ ਗਿਆ ਸੀ। ਇਬਾਰਤ ਪੜ੍ਹਦਿਆਂ ਅਸਾਵਰੀ ਨੂੰ ਕਰਹਿਤ ਜਿਹੀ ਮਹਿਸੂਸ ਹੋਈ। ਉਸ ਦੇ ਹੋਣ ਵਾਲੇ ਬੱਚੇ ਦੇ ਕੰਨਾਂ ਵਿਚ ਐਸੀਆਂ ਪਰਚਾਰਵਾਦੀ ਗੱਲਾਂ ਪਾਈਆਂ ਜਾ ਰਹੀਆਂ ਸਨ, ਇਹ ਜਾਣ ਕੇ ਉਹ ਦੁਖੀ ਹੋ ਰਹੀ ਸੀ। ਉਹ ਹੈਰਾਨ ਸੀ ਕਿ ਆਖਰ ਮਾਜਰਾ ਕੀ ਹੈ।"

ਜਦੋਂ ਪ੍ਰਧਾਨ ਮੰਤਰੀ ਦੇ ਸ਼ਾਨਦਾਰ ਕਾਰਨਾਮਿਆਂ ਦੀ ਚਰਚਾ ਖ਼ਤਮ ਹੋ ਗਈ, ਗੱਲ ਦਾ ਰੁਖ ਉਹਦੀ ਸ਼ਖ਼ਸੀਅਤ ਬਿਆਨ ਕਰਨ ਵੱਲ ਮੁੜਿਆ– ਬੁਧੀਮਾਨ, ਸੁਣੱਖਾ, ਗਠਵੇਂ ਸਰੀਰ ਵਾਲਾ, ਮੂੰਹ-ਮੱਥੇ ਲੱਗਦਾ, ਰਾਜਨੀਤੀ ਉਤੇ ਪਕੜ ਰਖਣ ਵਾਲਾ, ਤਿੱਖੀ ਨਜ਼ਰ ਵਾਲਾ, ਲੋਕਾਂ ਦਾ ਲਗਨ ਵਾਲਾ ਸੇਵਕ।........ ਅਸਾਵਰੀ ਅੱਗੇ ਨਾ ਪੜ੍ਹ ਸਕੀ ਅਤੇ ਉਹ ਚੁੱਪ ਹੋ ਗਈ। ਉਹਦਾ ਜੀਅ ਮਤਿਆਉਣ ਲੱਗ ਪਿਆ ਸੀ। ਉਹ ਬੋਲੀ, "ਭਾਈ, ਇਸ ਸਭ ਕੁਝ ਦਾ ਕੀ ਮਤਲਬ......."

"ਤੁਸੀਂ ਅੱਧ-ਵਿਚਾਲੇ ਹੀ ਕਿਉਂ ਪੜ੍ਹਨਾ ਬੰਦ ਕਰ ਦਿੱਤਾ, ਅਸਾਵਰੀ ਜੀ? ਪੜ੍ਹੋ ਅੱਗੇ ਤੇ ਖਤਮ ਕਰੋ ਇਸ ਨੂੰ। ਇਸ ਤਰ੍ਹਾਂ ਵਕਤ ਨਾ ਜਾਇਆ ਕਰੀਏ।"

ਅਸਾਵਰੀ ਨੇ ਅੱਗੇ ਪੜ੍ਹਨ ਤੋਂ ਇਨਕਾਰ ਕਰ ਦਿੱਤਾ। ਕਾਗ਼ਜ਼ ਉਤੇ ਲਿਖਿਆ ਹੋਇਆ ਸੀ, " ਅਸੀਂ ਪਰਮਾਤਮਾ ਦੇ ਸ਼ੁਕਰਗੁਜ਼ਾਰ ਹਾਂ ਕਿ ਉਸ ਨੇ ਸਾਨੂੰ ਅਜਿਹਾ ਕਮਾਲ ਦਾ ਨੇਤਾ ਬਖ਼ਸ਼ਿਆ ਹੈ ਜਿਸ ਦੀ ਇਕੋ ਇਕ ਚਿੰਤਾ ਆਪਣੇ ਲੋਕਾਂ ਦਾ ਸੁਖ ਤੇ ਖੁਸ਼ਹਾਲੀ ਹੈ। ਜਿੰਨਾ ਉਹ ਆਪਣੇ ਲੋਕਾਂ ਨੂੰ ਪਿਆਰ ਕਰਦਾ ਹੈ ਓਨਾ ਮਾਂ ਵੀ ਆਪਣੇ ਬੱਚੇ ਨੂੰ ਨਹੀਂ ਕਰਦੀ। ਉਹ ਦਿਨ ਰਾਤ ਲੋਕਾਂ ਵਾਸਤੇ ਕੰਮ ਕਰਦਾ ਹੈ। ਇਸ ਲਈ ਸਾਨੂੰ ਸਭ ਨੂੰ ਚਾਹੀਦਾ ਹੈ ਕਿ ਅਸੀਂ ਉਹਦੇ ਹਰ ਹੁਕਮ ਦਾ ਪਾਲਣ ਕਰੀਏ ਅਤੇ ਸਿਰਫ ਏਨਾ ਹੀ ਨਹੀਂ, ਸਾਨੂੰ ਤਾਂ ਜੇ ਲੋੜ ਪਵੇ ਤਾਂ ਜੀਵਨ ਕੁਰਬਾਨ ਕਰਨ ਦਾ ਵੀ ਹਲਫ ਲੈਣਾ ਚਾਹੀਦਾ ਹੈ....... ਸਾਨੂੰ ਸਾਰਿਆਂ ਨੂੰ।"

ਅਸਾਵਰੀ ਨੇ ਦ੍ਰਿੜ੍ਹਤਾ ਨਾਲ ਅੱਗੋਂ ਨਾ ਪੜ੍ਹਨ ਦਾ ਫੈਸਲਾ ਕਰ ਲਿਆ ਸੀ। ਭਾਈ ਨੇ ਅਜੀਬ ਅੰਦਾਜ਼ ਨਾਲ ਉਹਦੇ ਵੱਲ ਦੇਖਿਆ ਤੇ ਬੋਲਿਆ, "ਕਿਰਪਾ ਕਰਕੇ, ਇਸ ਤਰ੍ਹਾਂ ਬੰਦ ਨਾ ਕਰੋ। ਪੜ੍ਹਦੇ ਜਾਓ।"

"ਮੈਂ ਨਹੀਂ ਪੜ੍ਹ ਸਕਦੀ। ਪਹਿਲਾਂ ਮੈਨੂੰ ਦੱਸੋ ਕਿ ਇਹ ਸਭ ਕੁਝ ਹੈ ਕੀ?"

"ਇਹ ਤਾਂ ਸਭ ਕੁਝ ਕਾਗਜ ਉਤੇ ਲਿਖਿਆ ਹੋਇਐ। ਹੋਰ ਮੈਂ ਤੁਹਾਨੂੰ ਕੀ ਦੱਸਾਂ?"

"ਇਹ ਤਾਂ ਮੈਂ ਦੇਖ ਰਹੀ ਆਂ, ਪਰ ਇਸਦਾ ਮੇਰੇ ਬੱਚੇ ਨਾਲ ਕੀ ਸਬੰਧ ਹੋਇਆ?"

"ਮੈਨੂੰ ਤਾਂ ਇਸ ਵਿਚ ਕੋਈ ਗ਼ਲਤ ਗੱਲ ਨਜ਼ਰ ਨਹੀਂ ਆਉਂਦੀ। ਕੀ ਆਪਣੇ ਦੇਸ਼ ਦੇ ਮਹਾਨ ਲੋਕਾਂ ਤੋਂ ਉਸ ਨੂੰ ਜਾਣੂ ਕਰਾਉਣਾ ਕੋਈ ਇਤਰਾਜ਼ ਵਾਲੀ ਗੱਲ ਏ?"

"ਮੈਨੂੰ ਤਾਂ ਇਸ ਲਈ ਕੋਈ ਗ਼ਲਤ ਗੱਲ ਨਜ਼ਰ ਨਹੀਂ ਆਉਂਦੀ। ਕੀ ਆਪਣੇ ਦੇਸ਼ ਦੇ ਮਹਾਨ ਲੋਕਾਂ ਤੋਂ ਉਸ ਨੂੰ ਜਾਣੂ ਕਰਾਉਣਾ ਕੋਈ ਇਤਰਾਜ਼ ਵਾਲੀ ਗੱਲ ਏ?

"ਪਰ ਇਸ ਵੇਲੇ ਜੋ ਕੁਝ ਮੈਂ ਪੜ੍ਹ ਰਹੀ ਆਂ ਉਹ ਜਾਣ-ਪਛਾਣ ਨਹੀਂ, ਗੁਣਗਾਨ ਹੈ। ਅਸੀਂ ਪ੍ਰਧਾਨ ਮੰਤਰੀ ਦੀਆਂ ਤਰੀਫਾਂ ਦੇ ਪੁਲ ਬੰਨ੍ਹ ਰਹੇ ਹਾਂ।"

"ਤੁਹਾਡਾ ਕੀ ਮਤਲਬ ਹੈ ਕਿ ਸਾਡਾ ਪ੍ਰਧਾਨ ਮੰਤਰੀ ਇਕ ਮਹਾਨ ਸ਼ਖ਼ਸੀਅਤ ਨਹੀਂ?"

"ਇਹ ਗੱਲ ਨਹੀਂ! ਗੱਲ ਸਿਰਫ ਏਨੀ ਹੈ ਕਿ ਮੈਂ ਨਹੀਂ ਚਾਹੁੰਦੀ ਜੇ ਮੇਰਾ ਬੱਚਾ ਇਸ ਸੰਸਾਰ ਵਿਚ ਪੈਰ ਰਖਣ ਤੋਂ ਪਹਿਲਾਂ ਹੀ ਇਸ ਕਿਸਮ ਦੀਆਂ ਗੱਲਾਂ ਉਤੇ ਵਿਸ਼ਵਾਸ ਕਰਨ ਲਗ ਜਾਵੇ। ਉਸ ਨੂੰ ਨਾਇਕ-ਪੂਜਾ ਵੱਲ ਲਿਜਾਣ ਦੀ ਥਾਂ ਖ਼ੂਬਸੂਰਤ ਤੇ ਉਸਾਰੂ ਗੱਲਾਂ ਸੁਣਾਉਣੀਆਂ ਬਿਲਕੁਲ ਵੱਖਰੀ ਗੱਲ ਹੈ।"

"ਮੈਂ ਤੁਹਾਨੂੰ ਸੱਚ ਗੱਲ ਦੱਸਾਂ?" ਭਾਈ ਨੇ ਰਤਾ ਕੁ ਖਿਮਾ ਜਾਚਕ ਬਣਦਿਆਂ ਆਖਿਆ। "ਇਹ ਸਭ ਕੁਝ ਸਾਨੂੰ ਉਤੋਂ ਲਿਖਿਆ-ਲਿਖਾਇਆ ਆਉਂਦਾ ਹੈ, ਅਸੀਂ ਤਾਂ ਜੋ ਅਫਸਰਾਂ ਤੋਂ ਹਦਾਇਤਾਂ ਮਿਲਦੀਆ ਨੇ, ਉਹਨਾਂ ਮੁਤਾਬਿਕ ਕੰਮ ਕਰਦੇ ਹਾਂ।"

"ਤੇ ਜੇ ਮੈਂ ਇਸ ਦੀ ਮੁਖਾਲਫ਼ਿਤ ਕਰਨ ਦਾ ਫੈਸਲਾ ਕਰ ਲਵਾਂ?"

"ਇਸ ਦਾ ਕੋਈ ਫਾਇਦਾ ਨਹੀਂ ਹੋਣਾ, ਅਸਾਵਰੀ," ਉਸ ਨੇ ਮੀਨਾਕਸ਼ੀ ਦੀ ਆਵਾਜ਼ ਸੁਣੀ ਤੇ ਉਹਦੇ ਵੱਲ ਵੇਖਿਆ। ਉਸ ਨੇ ਦੇਖਿਆ ਕਿ ਮੀਨਾਕਸ਼ੀ ਕਾਗ਼ਜ਼ਾਂ ਦਾ ਓਹੋ ਜਿਹਾ ਪੁਲੰਦਾ ਹੱਥਾਂ ਵਿਚ ਫੜੀ ਉਹਦੇ ਵੱਲ ਆ ਰਹੀ ਸੀ।

"ਮੀਨਾਕਸ਼ੀ ਜੀ, ਆਪਣੀ ਥਾਂ ਵਾਪਸ ਆ ਜਾਓ," ਨਰਸ ਨੇ ਉਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ।

ਉਸ ਦੀ ਪ੍ਰਵਾਹ ਨਾ ਕਰਦਿਆਂ, ਮੀਨਾਕਸ਼ੀ ਸਿਧੀ ਅਸਾਵਰੀ ਦੇ ਮੇਜ਼ ਵਲ ਵਧੀ, ਅਤੇ ਅਸਾਵਰੀ ਦੇ ਮੋਢੇ ਉਤੇ ਹੱਥ ਰੱਖ ਕੇ ਬੋਲੀ," ਅਸਾਵਰੀ, ਉਹਨਾਂ ਦੀਆਂ ਹਦਾਇਦਾਂ ਮੁਤਾਬਿਕ ਚਲਣਾ ਮੇਰੇ ਆਪਣੇ ਹਿਤ ਵਿਚ ਏ।"

"ਪਰ ਮੈਂ......"

"ਤੂੰ ਇਹ ਬੱਚਾ ਚਾਹੁੰਦੀ ਏਂ ਕਿ ਨਹੀਂ?"

"ਬਿਲਕੁਲ ਚਾਹੁੰਦੀ ਹਾਂ। ਤੇਰਾ ਕੀ ਮਤਲਬ ਹੈ?" ਅਸਾਵਰੀ ਘਬਰਾ ਗਈ।

ਮੀਨਾਕਸ਼ੀ ਦੀ ਨਰਸ ਭੱਜੀ ਭੱਜੀ ਉਹਨਾਂ ਵੱਲ ਆਈ। ਭਾਈ ਉੱਛਲ ਕੇ ਖੜਾ ਹੋ ਗਿਆ। ਉਸ ਨੇ ਅਸਾਵਰੀ ਦੇ ਮੋਢੇ ਤੋਂ ਮੀਨਾਕਸ਼ੀ ਦਾ ਹੱਥ ਹਟਾਇਆ ਤੇ ਕਿਹਾ, "ਮੀਨਾਕਸ਼ੀ ਜੀ, ਮਿਹਰਬਾਨੀ ਕਰੋ ਤੇ ਆਪਣੀ ਥਾਂ ਵਾਪਸ ਚਲੇ ਜਾਓ। ਵਰਨਾ ਮੈਨੂੰ......ਮੈਨੂੰ ਮਾਮਲਾ ਅਧਿਕਾਰੀਆਂ ਤੱਕ ਲਿਜਾਣਾ ਪਵੇਗਾ।"

"ਹੂੰ...." ਮੀਨਾਕਸ਼ੀ ਨੇ ਨਫ਼ਰਤ ਨਾਲ ਆਖਿਆ ਤੇ ਆਪਣੀ ਥਾਂ ਵਾਪਸ ਚਲੀ ਗਈ। ਭਾਈ ਨੇ ਆਪਣਾ ਮੱਥਾ ਪੂੰਝਣ ਲਈ ਜੇਬ ਵਿਚੋਂ ਰੁਮਾਲ ਕੱਢਿਆ।

ਅਸਾਵਰੀ ਉਹਦੇ ਵੱਲ ਝਾਕੀ ਜਾ ਰਹੀ ਸੀ। ਮੀਨਾਕਸ਼ੀ ਦੇ ਤੌਰ ਦੇਖ ਕੇ ਉਸ ਨੂੰ ਤ੍ਰੇਲੀ

ਆ ਗਈ ਸੀ। ਨਰਸ ਵੀ ਝੰਜੋੜੀ ਗਈ ਜਾਪਦੀ ਸੀ। ਅਸਾਵਰੀ ਨੇ ਮਨ ਬਣਾਇਆ ਕਿ ਮੀਨਾਕਸ਼ੀ ਕੋਲੋਂ ਪੁੱਛੇ ਕਿ ਇਸ ਦਾ ਮਤਲਬ ਕੀ ਸੀ।

ਕੁਝ ਚਿਰ ਵਾਸਤੇ ਇਕ ਅਜੀਬ ਜਿਹੀ ਚੁੱਪ ਤਣੀ ਰਹੀ ਜਿਸ ਨੂੰ ਭਾਈ ਨੇ ਇਹ ਕਹਿ ਕੇ ਤੋੜਿਆ,"ਅਸੀਂ ਟੇਪ–ਰਿਕਾਰਡਿੰਗ ਦਾ ਕੰਮ ਮੁਕਾ ਕਿਉਂ ਨਾ ਲਈਏ, ਅਸਾਵਰੀ ਜੀ, ਦੇਖੋ, ਸਿਰਫ ਤਿੰਨ ਪੰਨੇ ਬਾਕੀ ਰਹਿ ਗਏ ਨੇ। ਬਹੁਤ ਹਿੱਸਾ ਤਾਂ ਪਹਿਲਾਂ ਤੁਸਾਂ ਕਰ ਹੀ ਲਿਆ ਹੈ, ਆਖਰ।"

ਅਸਾਵਰੀ ਨੇ ਕਾਗ਼ਜ਼ਾਂ ਵੱਲ ਦੇਖਿਆ। ਉਹਦੀ ਗੱਲ ਠੀਕ ਸੀ। ਹੁਣ ਕੁਝ ਮਿੰਟਾਂ ਦਾ ਹੀ ਕੰਮ ਬਾਕੀ ਸੀ। ਸਿਰਫ ਤਿੰਨ ਪੰਨੇ ਰਹਿੰਦੇ ਸਨ। ਇਹਨਾਂ ਨੂੰ ਮੁਕਾਉਣਾ ਕੋਈ ਵੱਡਾ ਕੰਮ ਨਹੀਂ ਸੀ ਅਤੇ ਫੇਰ, ਮੀਨਾਕਸ਼ੀ ਦੇ ਲਫਜ਼, "ਤੂੰ ਇਹ ਬੱਚਾ ਚਾਹੁੰਦੀ ਏਂ ਕਿ ਨਹੀਂ?" ਉਸ ਦੇ ਕੰਨਾਂ ਵਿਚ ਗੂੰਜਣ ਲੱਗ ਪਏ। ਜੱਕੋ ਤੱਕੋ ਨਾਲ ਉਸ ਨੇ ਕਾਗਜ਼ ਫੜੇ ਤੇ ਪੜ੍ਹਨਾ ਸ਼ੁਰੂ ਕਰ ਦਿੱਤਾ।

ਰਿਕਾਰਡਿੰਗ ਖਤਮ ਹੋ ਗਈ ਤਾਂ ਭਾਈ ਨੇ ਅਸਾਵਰੀ ਨੂੰ ਆਖਿਆ ਕਿ ਉਸ ਨੂੰ ਉਹਦੇ ਕਮਰੇ ਵਿਚ ਮਿਲੇ। ਉਹ ਉਸ ਦੇ ਮਗਰੇ ਚਲੀ ਗਈ ਤੇ ਉਹਦੇ ਸਾਮ੍ਹਣੇ ਜਾ ਬੈਠੀ। ਉਹ ਕੁਝ ਚਿਰ ਚੁਪ ਕਾਗਜ਼ ਫੜ੍ਹਨ ਵਾਲੀ ਚੂੰਢੀ ਨਾ ਖੇਡਦਾ ਰਿਹਾ ਜਿਵੇਂ ਆਪਣੇ ਖਿਆਲਾਂ ਨੂੰ ਸ਼ਬਦਾਂ ਵਿਚ ਤਰਤੀਬ ਦੇਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਉਸ ਨੇ ਐਨਕ ਲਾਹੀ, ਸ਼ੀਸ਼ੇ ਸਾਫ ਕੀਤੇ ਤੇ ਹੌਲੀ ਜਿਹੀ ਬੋਲਿਆ," ਮੈਨੂੰ ਸਮਝ ਨਹੀਂ ਆਉਂਦੀ ਕਿ ਗੱਲ ਕਿਵੇਂ ਕਰਾਂ, ਪਰ ਮੇਰਾ ਖਿਆਲ ਹੈ ਕਿ ਹੁਣ ਇਹ ਮੈਨੂੰ ਦੱਸ ਹੀ ਦੇਣੀ ਚਾਹੀਦੀ ਹੈ। ਮੀਨਾਕਸ਼ੀ ਜੀ ਨੇ ਜੋ ਕੁਝ ਆਖਿਆ ਸੀ ਕਿਰਪਾ ਕਰਕੇ ਉਸ ਨੂੰ ਭੁਲ ਜਾਓ। ਉਹ ਕੁਝ....ਪ੍ਰੇਸ਼ਾਨ ਜਿਹੀ ਹੈ। ਉਹ ਅਸਲ ਵਿਚ...."

"ਤੁਹਾਡਾ ਕੀ ਮਤਲਬ ਏ, ਉਹਦਾ ਦਿਮਾਗ਼ ਠੀਕ ਨਹੀਂ?"

"ਨਹੀਂ...ਨਹੀਂ, ਇਹ ਗੱਲ ਤਾਂ ਨਹੀਂ। ਪਰ ਕੋਈ ਇਹੋ ਜਿਹੀ ਗੱਲ ਹੈ ਜ਼ਰੂਰ। ਅਸਲ ਵਿਚ ਉਹਨਾਂ ਦਾ ਦੋ ਵਾਰੀ ਗਰਭਪਾਤ ਹੋ ਗਿਆ ਸੀ।"

"ਗਰਭਪਾਤ?"

"ਜੀ! ਦੋਵੇਂ ਵਾਰੀ ਇਹ ਇਲਾਜ ਲਈ ਕੇਂਦਰ ਆ ਰਹੇ ਹਨ, ਇਸ ਕਰਕੇ ਉਹਨਾਂ ਦਾ ਪ੍ਰਭਾਵ ਇਹ ਬਣ ਗਿਆ ਹੈ ਕਿ ਉਹਨਾਂ ਦੀ ਹੋਣੀ ਲਈ ਕੇਂਦਰ ਕਸੂਰਵਾਰ ਹੈ। ਪਿਛਲੀ ਵਾਰੀ ਸਾਨੂੰ ਇਸ ਗੱਲ ਦਾ ਪਤਾ ਲੱਗ ਗਿਆ ਸੀ, ਪਰ ਅਸੀਂ ਕੀ ਕਰ ਸਕਦੇ ਸ਼ਾਂ? ਉਹਨਾਂ ਦੀ ਜੋ ਇਸ ਵਕਤ ਹਾਲਤ ਹੈ, ਉਸ ਵਿਚ ਬਹੁਤ ਕੁਝ ਕਰ ਸਕਣਾ ਸੰਭਵ ਨਹੀਂ। ਉਹਨਾਂ ਦੀ ਨਾਜ਼ਕ ਹਾਲਤ ਬਾਰੇ ਸਾਨੂੰ ਸਾਵਧਾਨ ਰਹਿਣ ਦੀ ਲੋੜ ਹੈ। ਇਕ ਵਾਰੀ ਉਹਨਾਂ ਦੇ ਸਾਧਾਰਨ ਭਾਂਤ ਬੱਚਾ ਹੋ ਗਿਆ, ਉਹਨਾਂ ਦੇ ਸਾਰੇ ਵਹਿਮ ਭਰਮ ਉਡ ਜਾਣਗੇ। ਉਦੋਂ ਤਕ ਅਸੀਂ ਉਹਨਾਂ ਦੇ ਗੈਰ–ਵਾਜਿਬ ਵਤੀਰੇ ਨੂੰ ਅੱਖੋਂ ਉਹਲੇ ਕਰਾਂਗੇ ਤੇ ਉਹਨਾਂ ਦੇ ਆਖੇ ਦੀ ਕੋਈ ਪ੍ਰਵਾਹ ਨਹੀਂ ਕਰਾਂਗੇ। ਮੇਰੀ ਗੱਲ ਸਮਝ ਆ ਗਈ?"

ਅਸਾਵਰੀ ਨੂੰ ਸਮਝ ਨਹੀਂ ਸੀ ਆਉਂਦੀ ਕਿ ਕੀ ਆਖੇ। ਉਸ ਨੇ ਸਿਰ ਹਿਲਾਇਆ ਤੇ ਖੜੀ ਹੋ ਗਈ।

ਮੰਜਿਰੀ ਦੂਜੇ ਦਿਨ ਵੀ ਨਜ਼ਰ ਨਹੀਂ ਆਈ ਸੀ। ਇਸ ਕਸਰਤ ਤੋਂ ਮਗਰੋਂ, ਅਸਾਵਰੀ ਨੇ ਸਰਸਰੀ ਜ਼ਿਕਰ ਕੀਤਾ,"ਪਤਾ ਨਹੀਂ; ਮੰਜਿਰੀ ਕਿਉਂ ਨਹੀਂ ਆਈ?"

"ਉਹਦੇ ਇਥੇ ਆਉਣ ਦਾ ਹੁਣ ਕੋਈ ਕਾਰਨ ਹੀ ਨਹੀਂ ਰਹਿ ਗਿਆ," ਮੀਨਾਕਸ਼ੀ ਨੇ

ਆਪਣੀ ਖਾਸ ਸਾਫਗੋਈ ਨਾ ਆਖਿਆ।

"ਕੀ ਮਤਲਬ?"

"ਉਹਦਾ ਗਰਭਪਾਤ ਹੋ ਗਿਐ।"

"ਗਰਭਪਾਤ?" ਅਸਾਵਰੀ ਮੀਨਾਕਸ਼ੀ ਵੱਲ ਮੂੰਹ ਟੱਡੀ ਦੇਖ ਰਹੀ ਸੀ ਜਿਵੇਂ ਪੁਛ ਰਹੀ ਹੋਵੇ, ਕਿਵੇਂ ਤੇ ਕਿਉਂ? ਤੇ ਫੇਰ ਮੀਨਾਕਸ਼ੀ ਨੂੰ ਇਸ ਗੱਲ ਦਾ ਕਿਵੇਂ ਪਤਾ ਲੱਗਾ?

"ਕੌਣ ਕਹਿੰਦਾ ਹੈ? ਤੈਨੂੰ ਕਿਵੇਂ ਪਤਾ ਲੱਗਿਆ?" ਅਸਾਵਰੀ ਨੇ ਪੁੱਛਿਆ।

"ਪਤਾ ਲਾਉਣ ਵਾਲਾ ਹੈ ਹੀ ਕੀ? ਕਿਸੇ ਨੂੰ ਮੈਨੂੰ ਦੱਸਣ ਦੀ ਲੋੜ ਨਹੀਂ। ਉਹਦੇ ਬੇਟੀ ਨਹੀਂ ਸੀ ਹੋਣ ਵਾਲੀ?"

"ਹਾਂ," ਇਹ ਤਾਂ ਅਸਾਵਰੀ ਨੂੰ ਵੀ ਪਤਾ ਸੀ ਕਿ ਮੰਜਿਰੀ ਦੇ ਲੜਕੀ ਹੋਣ ਵਾਲੀ ਸੀ।

"ਗੱਲ ਖਤਮ।"

"ਮੀਨਾਕਸ਼ੀ, ਅਸਲ ਗੱਲ ਦੱਸ ਵਿਚੋਂ! ਕੀ ਫਰਕ ਪੈਂਦਾ ਸੀ ਜੇ ਲੜਕੀ ਹੋਣੀ ਸੀ ਤਾਂ...."

"ਕੀ ਗੱਲਾਂ ਹੋ ਰਹੀਆਂ ਨੇ ਸਹੇਲੀਆਂ ਵਿਚ?" ਅਚਾਨਕ ਉਹਨਾਂ ਦੀ ਟੋਲੀ ਦੀ ਆਗੂ ਦੀ ਆਵਾਜ਼ ਆਈ। ਉਹਨਾਂ ਦੇਖਿਆ, ਉਹ ਉਹਨਾਂ ਦੇ ਪਿੱਛੇ ਖੜੀ ਸੀ।

ਗਰੁਪ ਦੀ ਇਹ ਆਗੂ ਮੀਨਾਕਸ਼ੀ ਦੀ ਉਮਰ ਦੀ ਹੀ ਸੀ। ਉਹ ਖੂਬਸੂਰਤ, ਹਸਮੁਖ ਤੇ ਗਲਾਧੜ ਕੁੜੀ ਸੀ। ਉਹਦਾ ਨਾਂ ਤਾਂ ਸਮੀਤਾ ਸੀ ਪਰ ਬੁਲਾਉਂਦੇ ਸਾਰੇ 'ਆਗੂ' ਆਖ ਕੇ ਸਨ। ਜਿੰਨਾ ਚਿਰ ਉਹ ਆਪਣੇ "ਮਾਨਸਿਕ ਵਿਕਾਸ" ਸਮਾਗਮ ਵਾਸਤੇ ਜਾਂਦੀਆਂ ਨਹੀਂ ਸਨ ਉਹ ਉਹਨਾਂ ਦੇ ਨਾਲ ਹੀ ਰਹਿੰਦੀ, ਉਹਨਾਂ ਨਾਲ ਗੱਪਾਂ ਮਾਰਦੀ, ਦਵਾਈ ਦੇਂਦੀ ਅਤੇ ਉਹਨਾਂ ਨਾਲ ਖਾਣਾ ਵੀ ਖਾਂਦੀ।

ਅਸਾਵਰੀ ਇਸ ਗੱਲੋਂ ਹੈਰਾਨ ਸੀ ਕਿ ਉਹ ਦੱਬੇ ਪੈਰੀਂ ਚੁਪਕੇ ਜਿਹੇ ਉਹਨਾਂ ਦੇ ਪਿੱਛੇ ਆ ਖੜੀ ਹੋਈ ਸੀ, ਤਾਂ ਵੀ, ਉਸ ਨੇ ਜਵਾਬ ਦਿੱਤਾ,"ਅਸੀਂ, ਮੰਜਿਰੀ ਬਾਰੇ ਸੋਚ ਰਹੀਆਂ ਸੀ...." 'ਆਗੂ' ਇਕ ਪਲ ਚੁਪ ਰਹੀ ਤੇ ਫੇਰ ਬੋਲੀ, "ਵਿਚਾਰੀ ਮੰਜਿਰੀ! ਉਹਦਾ...ਉਹਦਾ ਗਰਭਪਾਤ ਹੋ ਗਿਆ।"

"ਹਾਏ ਰੱਬਾ!" ਅਸਾਵਰੀ ਦੇ ਮੂੰਹੋਂ ਨਿਕਲਿਆ। "ਕਿਵੇਂ?"

"ਠੀਕ ਠੀਕ ਪਤਾ ਨਹੀਂ ਕਿਵੇਂ?"

"ਏਨਾ ਧਿਆਨ ਰਖਣ ਮਗਰੋਂ ਵੀ.."

"ਜਿੰਨਾਂ ਮਰਜ਼ੀ ਏ ਕੋਈ ਧਿਆਨ ਰੱਖ ਲਵੇ, ਪਰ ਆਖਰ ਨੂੰ ਇਹ ਬੰਦੇ ਦਾ ਸਰੀਰ, ਕਿਸਮਤ ਤੇ ਹੋਣੀ ਏ!" 'ਆਗੂ' ਦਾ ਜਵਾਬ ਸੀ। "ਪਰ, ਚਲੋ ਛੱਡੋ! ਖਾਣਾ ਖਾਓ, ਵਰਨਾ ਦੇਰ ਹੋ ਜਾਏਗੀ।" ਇਹ ਆਖ ਕੇ, ਉਹ ਖਾਣ ਕਮਰੇ ਵੱਲ ਤੁਰ ਪਈ।

ਉਹਦੇ ਪਿੱਛੇ ਪਿੱਛੇ ਜਾਂਦਿਆਂ, ਮੀਨਾਕਸ਼ੀ ਨੇ ਅਸਾਵਰੀ ਦੇ ਕੰਨ ਵਿੱਚ ਘੁਸਰ ਮੁਸਰ ਕੀਤੀ,"ਔਹ ਲੰਮੇ ਵਾਲਾਂ ਵਾਲੀ ਕੁੜੀ ਨੂੰ ਦੇਖ ਧਿਆਨ ਨਾਲ, ਇਹਦੇ ਵੀ ਲੜਕੀ ਹੋਣ ਵਾਲੀ ਏ। ਹੋ ਸਕਦੈ, ਇਹਦਾ ਵੀ ਇਕ ਦਿਨ ਗਰਭਪਾਤ ਹੋ ਜਾਵੇ, ਦੇਖਦੀ ਰਹਿ।"

ਅਸਾਵਰੀ ਇਕਦਮ ਖੜ ਗਈ ਤੇ ਉਸ ਨੇ ਪਿੱਛੇ ਮੁੜ ਕੇ ਉਸ ਕੁੜੀ ਵੱਲ ਦੇਖਿਆ ਜਿਹੜੀ ਖੁਸ਼ੀ ਖੁਸ਼ੀ ਕੁਝ ਗੁਣਗੁਣਾਉਂਦੀ ਖਾਣ ਕਮਰੇ ਵੱਲ ਜਾ ਰਹੀ ਸੀ।

ਉਸ ਦਿਨ ਤੋਂ ਬਾਦ, ਰਿਕਾਰਡ ਕੀਤੇ ਸੰਦੇਸ਼ ਬੱਚੇ ਨੂੰ ਦੇਣ ਦਾ ਕਾਰਜ ਸ਼ੁਰੂ ਹੋ ਗਿਆ। ਕਮਰੇ ਵਿਚ ਇਕ ਚਾਦਰ ਤੇ ਨਰਮ ਗੱਦੇ ਰੱਖੇ ਗਏ। ਜਦੋਂ ਮੀਨਾਕਸ਼ੀ ਦੇ ਨਾਲ ਉਹ ਅੰਦਰ

ਆਈ ਤਾਂ ਨਰਸ ਨੇ ਪਰਦੇ ਕਰ ਦਿੱਤੇ ਤੇ ਬੱਤੀ ਜਗਾ ਦਿੱਤੀ। ਕਮਰਾ ਹਲਕੇ ਨੀਲੇ ਚਾਨਣ ਨਾਲ ਜਗਮਗਾ ਉਠਿਆ।

ਅਸਾਵਰੀ ਸੋਫੇ ਉਤੇ ਲੱਤਾਂ ਨਿਸਲ ਕਰਕੇ ਪੈ ਗਈ ਜਿਵੇਂ ਭਾਈ ਨੇ ਹਦਾਇਤ ਕੀਤੀ ਸੀ ਅਤੇ ਗੱਦਾ ਆਪਣੇ ਸਿਰ ਹੇਠਾਂ ਕਰ ਲਿਆ। ਨਾਲ ਵਾਲੀ ਮੇਜ਼ ਉਤੇ ਧਾਤ ਦੇ ਫਰੇਮ ਵਰਗੀ ਕੋਈ ਚੀਜ਼ ਪਈ ਸੀ ਜਿਸ ਨਾਲ ਦੋ ਅੱਧ–ਚੱਕਰ ਜੁੜੇ ਹੋਏ ਸਨ। ਭਾਈ ਨੇ ਇਸ ਨੂੰ ਚੁੱਕਿਆ ਤੇ ਆਖਿਆ,"ਮੈਂ ਇਹ ਟਰਾਂਸਮੀਟਰ ਤੁਹਾਡੇ ਪੇਟ ਉਤੇ ਰਖਣ ਲੱਗਾ ਹਾਂ। ਇਹ ਤੁਹਾਡੀ ਆਵਾਜ਼ ਬੱਚੇ ਤੱਕ ਪਹੁੰਚਾ ਦੇਵੇਗਾ। ਤੁਸੀਂ ਸਿਰਫ ਆਰਾਮ ਨਾਲ ਲੰਮੇ ਪਏ ਰਹਿਣਾ ਹੈ ਤੇ ਸੌਣ ਦੀ ਕੋਸ਼ਿਸ਼ ਕਰਨੀ ਹੈ। ਘਰ ਵਿਚ ਆਪਣੀ ਖੁਰਾਕ ਦਾ ਤੇ ਬਾਕਾਇਦਾ ਆਰਾਮ ਦਾ ਬਹੁਤਾ ਧਿਆਨ ਨਹੀਂ ਰਖਿਆ ਜਾ ਸਕਦਾ। ਗਰਭਵਤੀ ਨਾਰੀ ਨੂੰ ਇਹਨਾਂ ਦੋਵਾਂ ਚੀਜ਼ਾਂ ਦੀ ਲੋੜ ਹੁੰਦੀ ਹੈ। ਇਸ ਵਾਸਤੇ ਅਸੀਂ ਇਥੇ ਤੈਨੂੰ ਹਰ ਰੋਜ਼ ਕੁਝ ਚਿਰ ਲਈ ਸੁਆ ਦਿਆ ਕਰਾਂਗੇ," ਉਸ ਨੇ ਟਰਾਂਸਮੀਟਰ ਉਹਦੇ ਪੇਟ ਉਤੇ ਰਖਿਆ ਤੇ ਨਾਲ ਹੀ ਆਖਿਆ,"ਮੈਂ ਹੁਣ ਬਾਹਰ ਜਾ ਰਿਹਾ ਹਾਂ। ਅੱਖਾਂ ਬੰਦ ਕਰ ਕੇ ਸੌਂ ਜਾਓ। ਕੋਈ ਸਮੱਸਿਆ ਹੋਵੇ, ਤਾਂ ਬਟਨ ਦਬਾ ਦੇਣਾ ਤੇ ਮੈਨੂੰ ਦੱਸਣਾ," ਉਸ ਨੇ ਸੋਫੇ ਦੇ ਹੇਠਾਂ ਲੱਗੇ ਹੋਏ ਬਟਨ ਵੱਲ ਇਸ਼ਾਰਾ ਕੀਤਾ ਅਤੇ ਉਹਦੇ ਸਰੀਰ ਨੂੰ ਚਾਦਰ ਨਾਲ ਕੱਜ ਦਿੱਤਾ ਤੇ ਬਾਹਰ ਨਿਕਲ ਗਿਆ। ਮੀਨਾਕਸ਼ੀ ਦੀ ਸੇਵਾ ਵਿਚ ਲੱਗੀ ਨਰਸ ਵੀ ਬਾਹਰ ਚਲੀ ਗਈ। ਇਹ ਦੇਖ ਕੇ ਕਿ ਉਹ ਚਲੇ ਗਏ ਹਨ, ਅਸਾਵਰੀ ਨੇ ਉਤਸੁਕਤਾ ਨਾਲ ਮੀਨਾਕਸ਼ੀ ਨੂੰ ਆਵਾਜ਼ ਦਿੱਤੀ,"

"ਏ, ਮੀਨਾਕਸ਼ੀ..."

ਮੀਨਾਕਸ਼ੀ ਨੇ ਉਹਦੇ ਵੱਲ ਦੇਖਿਆ ਪਰ ਬੋਲੀ ਕੁਝ ਨਹੀਂ।

ਇੰਨੇ ਚਿਰ ਵਿਚ ਭਾਈ ਦਰਵਾਜ਼ਾ ਖੋਲ੍ਹ ਕੇ ਅੰਦਰ ਆਇਆ,"ਕਿਸੇ ਚੀਜ਼ ਦੀ ਲੋੜ ਏ?" ਉਸ ਨੇ ਪੁੱਛਿਆ।

ਅਸਾਵਰੀ ਨੇ ਸਿਰ ਮਾਰ ਦਿੱਤਾ।

ਉਹ ਕਹਿਣ ਲੱਗਾ: "ਤਾਂ ਫੇਰ, ਕਿਰਪਾ ਕਰਕੇ ਆਰਾਮ ਕਰਨ ਦੀ ਕੋਸ਼ਿਸ਼ ਕਰੋ। ਗੱਲਾਂ ਨਹੀਂ ਕਰਨੀਆਂ,"

ਹੁਣ ਇਹ ਸਪਸ਼ਟ ਹੋ ਗਿਆ ਕਿ ਉਹਨਾਂ ਨੇ ਕਮਰੇ ਅੰਦਰਲੀ ਹਰ ਆਵਾਜ਼ ਨੂੰ ਬਾਹਰ ਸੁਣ ਲੈਣ ਦਾ ਬੰਦੋਬਸਤ ਕੀਤਾ ਹੋਇਆ ਸੀ। ਮਾਯੂਸੀ ਨਾਲ, ਮੀਨਾਕਸ਼ੀ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ।

ਟਰੌਂਸਮੀਟਰ ਦੀ ਹਲਕੀ ਹਲਕੀ ਆਵਾਜ਼ ਸੁਣੀ ਜਾ ਸਕਦੀ ਸੀ। ਮੀਨਾਕਸ਼ੀ ਨੇ ਧਿਆਨ ਨਾਲ ਸੁਣਨ ਦੀ ਕੋਸ਼ਿਸ਼ ਕੀਤੀ। ਉਸ ਨੇ ਸਮਝ ਲਿਆ ਕਿ ਰਿਕਾਰਡ ਕੀਤੀ ਹੋਈ ਆਵਾਜ਼ ਹੌਲੀ ਹੌਲੀ ਪਰ ਸਪਸ਼ਟ ਰੂਪ ਵਿਚ ਵਜਾਈ ਜਾ ਰਹੀ ਸੀ।

ਸਰੀਰਕ ਕਸਰਤ ਤੋਂ ਮਗਰੋਂ ਭਰਪੂਰ ਭੋਜਨ ਕੀਤਾ ਗਿਆ ਸੀ। ਨਰਮ ਨਿਘਾ ਸੋਫਾ, ਕਮਰੇ ਦੀ ਮਧਮ ਰੌਸ਼ਨੀ ਤੇ ਟਰਾਂਸਮੀਟਰ ਦੀ ਹਲਕੀ ਜਿਹੀ ਆਵਾਜ਼ ਨਾਲ ਅਸਾਵਰੀ ਨੂੰ ਘੂਕੀ ਚੜ੍ਹ ਗਈ। ਕੁਝ ਪਲ ਹੋਰ ਤੇ ਉਹ ਗੂਹੜੀ ਨੀਂਦ ਵਿਚ ਸੁੱਤੀ ਹੋਈ ਸੀ।

ਉਹਨੂੰ ਜਾਗ ਆਈ ਤਾਂ ਉਸ ਦੇਖਿਆ, ਟਰਾਂਸਮੀਟਰ ਉਹਦੇ ਪੇਟ ਤੋਂ ਚੁਕ ਲਿਆ ਗਿਆ ਸੀ। ਨਰਸ ਪਰਦੇ ਹਟਾ ਰਹੀ ਸੀ ਅਤੇ ਭਾਈ ਚਾਹ ਦਾ ਕੱਪ ਹੱਥ ਵਿਚ ਲਈ ਸੋਫੇ ਦੇ ਕੋਲ ਖੜ੍ਹਾ ਸੀ। ਜਦੋਂ ਉਸ ਨੇ ਨਜ਼ਰ ਚੁਕ ਕੇ ਉਹਦੇ ਵੱਲ ਦੇਖਿਆ ਤਾਂ ਉਸ ਪੁੱਛਿਆ,"ਚੰਗਾ ਠੌਕਾ

ਲੱਗ ਗਿਆ? ਲਓ ਹੁਣ, ਮਜ਼ੇਦਾਰ ਚਾਹ ਦਾ ਪਿਆਲਾ ਪੀਓ।"

ਕਪੜੇ ਬਦਲਣ ਵਾਸਤੇ ਆਪੋ ਆਪਣੇ ਕਮਰੇ ਵਿਚ ਜਾਣ ਤੋਂ ਪਹਿਲਾਂ ਉਹਨਾਂ ਨੇ ਚਾਹ ਪੀਤੀ। ਅਸਾਵਰੀ ਨੇ ਮੰਜਿਰੀ ਬਾਰੇ ਮੀਨਾਕਸ਼ੀ ਨੂੰ ਪੁੱਛਣ ਦਾ ਮਨ ਬਣਾਇਆ ਹੋਇਆ ਸੀ, ਪਰ ਕਪੜੇ ਬਦਲਣ ਵਾਲੇ ਕੰਮਾਂ ਵਿਚ 'ਆਗੂ' ਦੇ ਨਾਲ ਬਹੁਤ ਸਾਰੀਆਂ ਔਰਤਾਂ ਨੂੰ ਦੇਖ ਕੇ, ਉਸ ਨੇ ਹਾਲ ਦੀ ਘੜੀ ਮੀਨਾਕਸ਼ੀ ਨਾਲ ਗੱਲ ਕਰਨ ਦਾ ਇਰਾਦਾ ਤਰਕ ਕਰ ਦਿੱਤਾ।

ਅਗਲੇ ਦੋ ਦਿਨ ਇੱਕ ਹੋਰ ਚੀਜ਼ ਅਸਾਵਰੀ ਦੇ ਦੇਖਣ ਵਿਚ ਆਉਂਦੀ ਰਹੀ। ਉਹ ਇਹ ਕਿ ਬੱਸ ਵਿਚ ਚੜ੍ਹਨ ਤੋਂ ਲੈ ਕੇ ਉਤਰਨ ਤਕ, ਕੇਂਦਰ ਦਾ ਕੋਈ ਨਾ ਕੋਈ ਬੰਦਾ ਜ਼ਰੂਰ ਮੌਜੂਦ ਰਹਿੰਦਾ ਸੀ ਜਿਵੇਂ ਉਹਨਾਂ ਦੀ ਲਗਾਤਾਰ ਨਿਗਰਾਨੀ ਕੀਤੀ ਜਾ ਰਹੀ ਹੋਵੇ। ਬੱਸ ਵਿਚ ਕੋਈ ਸੇਵਕ ਹੁੰਦਾ। ਜਦੋਂ ਉਹ ਕੇਂਦਰ ਕੇ ਦਰਵਾਜ਼ੇ ਅੱਗੇ ਜਾ ਕੇ ਉਤਰਦੀਆਂ ਤਾਂ 'ਆਗੂ' ਮੌਜੂਦ ਹੁੰਦੀ ਜਿਹੜੀ ਖਾਣੇ ਦੇ ਵਕਤ ਤੱਕ ਉਹਨਾਂ ਦੇ ਨਾਲ ਰਹਿੰਦੀ। "ਮਾਨਸਿਕ ਵਿਕਾਸ" ਦੀ ਕਾਰਜਸ਼ਾਲਾ ਵਿਚ ਹਮੇਸ਼ਾ ਨਰਸ ਹੁੰਦੀ। ਜਦੋਂ ਉਹ ਟੋਲੀ ਦੇ ਰੂਪ ਵਿਚ ਇਕੱਠੀਆਂ ਹੁੰਦੀਆਂ ਤਾਂ ਉਹ ਮਨ-ਮਰਜ਼ੀ ਨਾਲ ਗੱਲਬਾਤ ਕਰ ਸਕਦੀਆਂ ਸਨ, ਪਰ ਦੋ ਜਣੀਆਂ ਬਹੁਤ ਸਮਾਂ ਗੱਲਬਾਤ ਨਹੀਂ ਕਰ ਸਕਦੀਆਂ ਸਨ। ਜੇ 'ਆਗੂ' ਦੇਖਦੀ ਕਿ ਉਹ ਘੁਲਮਿਲ ਕੇ ਗੱਲਬਾਤ ਕਰ ਰਹੀਆਂ ਹਨ ਤਾਂ ਉਹ ਵਿਚ ਆ ਦਖਲ ਦੇਂਦੀ ਅਤੇ ਗੱਲਬਾਤ ਦਾ ਰੁਖ਼ ਕਿਸੇ ਹੋਰ ਪਾਸੇ ਮੋੜ ਦੇਂਦੀ।

ਅਸਾਵਰੀ ਹੈਰਾਨ ਸੀ ਕਿ ਦੂਜੀਆਂ ਕੁੜੀਆਂ ਦਾ ਧਿਆਨ ਵੀ ਇਸ ਗੱਲ ਵੱਲ ਗਿਆ ਹੈ ਜਾਂ ਨਹੀਂ। ਕਿ ਕਿਸੇ ਹੋਰ ਨੂੰ ਵੀ ਇਸ ਰਿਕਾਰਡ ਕੀਤੇ ਸੰਦੇਸ਼ ਨਾਲ ਏਨੀ ਨਫਰਤ ਸੀ ਜਿੰਨੀ ਉਸ ਨੂੰ ਸੀ? ਜਾਂ ਕਿ ਉਹ ਕੁਝ ਗੱਲਾਂ ਦੀ ਕਲਪਨਾ ਹੀ ਕਰੀ ਜਾ ਰਹੀ ਸੀ? ਉਹ ਕਿਸੇ ਨਾਲ ਗੱਲ ਕਰਨਾ ਚਾਹੁੰਦੀ ਸੀ। ਉਹ ਮਾਲੂਮ ਕਰਨਾ ਚਾਹੁੰਦੀ ਸੀ ਕਿ ਦੂਜੀਆਂ ਦਾ ਇਸ ਬਾਰੇ ਕੀ ਖਿਆਲ ਸੀ। ਪਰ ਇਹ ਕਿਵੇਂ ਸੰਭਵ ਸੀ? ਉਸ ਨੂੰ ਇਹ ਮੌਕਾ ਕਦੋਂ ਤੇ ਕਿਵੇਂ ਮਿਲੇਗਾ?"

ਸਤ ਅੱਠ ਦਿਨ ਇਸ ਅਨਿਸਚਿਤ ਹਾਲਤ ਵਿਚ ਨਿਕਲ ਗਏ। ਮੰਜਿਰੀ ਦੀ ਥਾਂ, ਬੱਸ ਵਿਚ ਇਕ ਨਵੀਂ ਕੁੜੀ ਆਉਣ ਲੱਗ ਪਈ ਸੀ। ਉਦੋਂ ਤੱਕ ਅਸਾਵਰੀ ਬੱਸ ਵਿਚ ਆਪਣੇ ਨਾਲ ਆਉਣ ਜਾਣ ਵਾਲੀਆਂ ਦੀ ਰੱਖੀ ਵਾਕਿਫ਼ ਹੋ ਗਈ ਸੀ। ਇਹਨਾਂ ਵਿਚੋਂ ਦੋ ਦੇ ਲੜਕੀਆਂ ਹੋਈਆਂ ਸਨ। ਉਹ ਜਦੋਂ ਉਹਨਾਂ ਵੱਲ ਦੇਖਦੀ, ਉਸ ਨੂੰ ਮੀਨਾਕਸ਼ੀ ਦੇ ਬੋਲ ਸੁਣਾਈ ਦੇਣ ਲੱਗ ਪੈਂਦੇ।

ਤੇ, ਫੇਰ ਇਕ ਦਿਨ ਲੰਮੇ ਵਾਲਾਂ ਵਾਲੀ ਕੁੜੀ ਗ਼ਾਇਬ ਹੋ ਗਈ! ਜਦੋਂ ਉਹ ਅਗਲੇ ਦਿਨ ਵੀ ਨਾ ਆਈ, ਤਾਂ ਅਸਾਵਰੀ ਨੇ 'ਆਗੂ' ਨੂੰ ਪੁੱਛਿਆ,"ਉਹ ਕਿਉਂ ਨਹੀਂ ਆ ਰਹੀ?"

"ਪਤਾ ਨਹੀਂ। ਹੋ ਸਕਦੈ, ਢਿੱਲੀ ਹੋਵੇ," ਧਿਆਨ ਦੂਜੇ ਪਾਸੇ ਕਰਕੇ ਆਗੂ ਨੇ ਜਵਾਬ ਦਿਤਾ।

ਤਾਂਹੀਓਂ ਇਕ ਹੋਰ ਕੁੜੀ ਨੇ ਦਖਲ ਦੇਂਦਿਆਂ ਆਖਿਆ," ਤੁਹਾਨੂੰ ਨਹੀਂ ਪਤਾ? ਉਹਦਾ ਗਰਭਪਾਤ ਹੋ ਗਿਐ?"

"ਓਏ ਰੱਬਾ! ਇਹ ਕਿਵੇਂ ਹੋ ਗਿਆ?" ਕਿਸੇ ਨੇ ਪੁੱਛਿਆ।

"ਪਰਸੋਂ ਉਹਦੇ ਪੇਟ ਵਿਚ ਦਰਦ ਹੋਈ ਤੇ ਕੁਝ ਚਿਰ ਬਾਦ ਉਹਦਾ ਗਰਭਪਾਤ ਹੋ ਗਿਆ। ਪਤਾ ਨਹੀਂ; ਉਹਦੇ ਘਰੋਂ ਫੋਨ ਆਇਆ ਸੀ ਅਤੇ ਡਾ. ਮਾਨੇ ਉਹਨਾਂ ਦੇ ਹੋ ਕੇ ਵੀ ਆਏ ਨੇ।"

"ਮੈਨੂੰ ਨਹੀਂ ਪਤਾ," ਆਗੂ ਨੇ ਢਿੱਲਾ ਜਿਹਾ ਜਵਾਬ ਦਿੱਤਾ ਅਤੇ ਫੇਰ ਅਚਾਨਕ ਹੀ ਇਹ ਆਖਿਆ,"ਸਭ ਸੁਣ ਲਓ, ਬੰਦ ਕਰੋ ਇਹ ਸਭ ਗੱਲਾਂ। ਚਲੋ, ਖਾਣਾ ਖਾਓ।"

ਅਸਾਵਰੀ ਬੁਰੀ ਤਰ੍ਹਾਂ ਬੇਚੈਨ ਹੋ ਗਈ ਸੀ। ਇਹ ਕੀ ਹੋ ਰਿਹਾ ਸੀ? ਅਤੇ ਕਿਉਂ?

ਕੁਝ ਚਿਰ ਮਗਰੋਂ ਜਦੋਂ ਉਹ ਕਪੜੇ ਬਦਲਣ ਗਈਆਂ, ਉਸ ਨੂੰ ਇਹ ਗੱਲ ਮੀਨਾਕਸ਼ੀ ਦੇ ਧਿਆਨ ਵਿਚ ਲਿਆਉਣ ਦਾ ਮੌਕਾ ਮਿਲ ਗਿਆ।

"ਮੀਨਾਕਸ਼ੀ, ਗੱਲ ਕਰਨੀ ਏ ਤੇਰੇ ਨਾਲ ਇਕ," ਉਸ ਆਖਿਆ।

"ਮੈਂ ਜਾਣਦੀ ਆਂ", ਉਸ ਨੇ ਜਵਾਬ ਦੇਣ ਤੋਂ ਪਹਿਲਾਂ ਚੋਰ ਨਜ਼ਰਾਂ ਨਾਲ ਚੁਫੇਰੇ ਦੇਖਿਆ ਤੇ ਕਿਹਾ, "ਇਥੇ ਨਹੀਂ।"

"ਕਿਉਂ ਨਹੀਂ? ਸੁਣ ਲੈਣ ਦੇ, ਮੈਂ ਨਹੀਂ ਕਿਸੇ ਦੀ ਪ੍ਰਵਾਹ ਕਰਦੀ।"

"ਨਹੀਂ! ਇਥੇ ਨਹੀਂ! ਤੂੰ ਰਹਿੰਦੀ ਕਿਥੇ ਹੈਂ? ਮੈਨੂੰ ਆਪਣਾ ਪਤਾ ਲਿਖਾ।"

ਅਸਾਵਰੀ ਨੇ ਆਪਣਾ ਪਤਾ ਲਿਖਾਇਆ ਅਤੇ ਜਿਵੇਂ ਮੀਨਾਕਸ਼ੀ ਦਾ ਅੰਦਾਜ਼ਾ ਸੀ ਆਗੂ ਅੰਦਰ ਆ ਗਈ। ਕੋਈ ਗੱਲ ਕੀਤੇ ਬਗ਼ੈਰ, ਉਹ ਦੋਵੇਂ ਉਥੋਂ ਚਲੀਆਂ ਗਈਆਂ।

ਭਾਵੇਂ ਅਸਾਵਰੀ ਨੂੰ ਮਿਲਣ ਮੀਨਾਕਸ਼ੀ ਕਿਸੇ ਦਿਨ ਵੀ ਆ ਸਕਦੀ ਸੀ, ਪਰ ਉਹਨੂੰ ਇਹ ਖਿਆਲ ਨਹੀਂ ਸੀ ਕਿ ਮੀਨਾਕਸ਼ੀ ਉਸੇ ਦਿਨ ਸ਼ਾਮ ਨੂੰ ਆ ਜਾਏਗੀ।

ਜਦੋਂ ਮੀਨਾਕਸ਼ੀ ਪਹੁੰਚੀ, ਅਸਾਵਰੀ ਤੇ ਸ਼ੇਖਰ ਇਸੇ ਵਿਸ਼ੇ ਬਾਰੇ ਗੱਲਬਾਤ ਕਰ ਰਹੇ ਸਨ। ਹਫਤਿਆਂ ਤੋਂ ਸ਼ੇਖਰ ਦੇਖ ਰਿਹਾ ਸੀ ਕਿ ਅਸਾਵਰੀ ਕੇਂਦਰ ਤੋਂ ਖੁਸ਼ ਨਹੀਂ ਸੀ। ਜੋ ਕੁਝ ਉਸ ਨੇ ਸੁਣਿਆ ਸੀ ਉਸ ਤੋਂ ਉਹ ਵੀ ਖੁਸ਼ ਨਹੀਂ ਸੀ।

ਅਸਾਵਰੀ ਨੇ ਮੀਨਾਕਸ਼ੀ ਦੀ ਸ਼ੇਖਰ ਨਾਲ ਜਾਣ–ਪਛਾਣ ਕਰਾਈ। ਮੀਨਾਕਸ਼ੀ ਬੋਲੀ," ਮੇਰੇ ਕੋਲ ਅੱਜ ਬਹੁਤਾ ਵਕਤ ਨਹੀਂ। ਮੈਂ ਜਲਦੀ ਵਾਪਸ ਜਾਣਾ ਹੈ। ਕਿਉਂਕਿ ਮੈਨੂੰ ਪਤਾ ਸੀ ਕਿ ਅਸਾਵਰੀ ਕੋਈ ਸਵਾਲ ਪੁੱਛਣਾ ਚਾਹੁੰਦੀ ਹੈ, ਇਸ ਲਈ ਮੈਂ ਉਸ ਨੂੰ ਸਾਵਧਾਨ ਕਰਨ ਲਈ ਆਉਣ ਦਾ ਫੈਸਲਾ ਕੀਤਾ। ਕੇਂਦਰ ਨਾਲ ਮੇਰਾ ਇਹ ਤੀਜਾ ਤਜਰਬਾ ਹੈ।"

ਇਹ ਆਖ ਕੇ, ਉਸ ਨੇ ਕੇਂਦਰ ਬਾਰੇ ਕੁਝ ਐਸੀਆਂ ਗੱਲਾਂ ਦੱਸੀਆਂ ਜਿਹੜੀਆਂ ਰੌਂਗਟੇ ਖੜੇ ਕਰਨ ਵਾਲੀਆਂ ਸਨ।

ਦੋ ਕੁ ਸਾਲ ਪਹਿਲਾਂ, ਕੇਂਦਰ ਵਿਚ ਆਪਣਾ ਨਾਂ ਦਰਜ ਕਰਾਉਣ ਤੋਂ ਪਹਿਲਾਂ, ਉਹ ਇਕ ਸੁਖੀ ਔਰਤ ਸੀ। ਵਿਆਹ ਤੋਂ ਚਾਰ ਸਾਲ ਮਗਰੋਂ ਜਦੋਂ ਉਹਦੇ ਗਰਭ ਠਹਿਰ ਗਿਆ ਤਾਂ ਉਸ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਕੇਂਦਰ ਵਿਚ ਹੋਈਆਂ ਪੜਤਾਲਾਂ ਤੋਂ ਇਸ ਗੱਲ ਦੀ ਪੁਸ਼ਟੀ ਹੋਈ ਕਿ ਉਹਦੇ ਪੇਟ ਵਿਚ ਇਕ ਬੱਚੀ ਪਲ ਰਹੀ ਹੈ। ਆਪਣੇ ਆਪ ਨੂੰ ਕੇਂਦਰ ਦੇ ਮਾਹਿਰਾਂ ਦੇ ਹਵਾਲੇ ਕਰਕੇ ਉਹ ਬੜੀ ਖੁਸ਼ ਅਤੇ ਬੇਫਿਕਰ ਸੀ। ਪਰ ਕੇਂਦਰ ਵਿਚ ਦਾਖਲ ਹੋਣ ਤੋਂ ਮਗਰੋਂ, ਹਫਤੇ ਦੇ ਅੰਦਰ ਅੰਦਰ ਉਹਦਾ ਗਰਭਪਾਤ ਹੋ ਗਿਆ ਸੀ। ਇਹ ਸਭ ਕੁਝ ਏਨਾ ਅਚਨਚੇਤ ਹੋਇਆ ਕਿ ਇਸ ਸਦਮੇ ਉਤੇ ਕਾਬੂ ਪਾਉਣ ਵਿਚ ਕਾਫੀ ਸਮਾਂ ਲੱਗ ਗਿਆ। ਅਸਲ ਵਿਚ, ਉਸ ਵੇਲੇ ਉਹਦੀ ਸੱਸ ਤੇ ਉਹਦਾ ਦਿਉਰ ਉਹਦੇ ਕੋਲ ਆਏ ਹੋਏ ਸਨ ਅਤੇ ਉਹ ਵੀ ਉਹਦੀਆਂ ਭਾਵਨਾਵਾਂ ਵਿਚ ਹਿੱਸੇਦਾਰ ਸਨ।

ਕੁਝ ਦਿਨਾਂ ਮਗਰੋਂ, ਉਸ ਦਾ ਦਿਉਰ ਕੇਂਦਰ ਬਾਰੇ ਪੈਰਾਂ ਥੱਲਿਓਂ ਜ਼ਮੀਨ ਕੱਢ ਦੇਣ ਵਾਲੀ ਕੁਝ ਜਾਣਕਾਰੀ ਲੈ ਕੇ ਆਇਆ। ਇਸ ਕੇਂਦਰ ਵਿਚ ਇਕ ਮਾਹਿਰ ਦੇ ਰੂਪ ਵਿਚ ਕੰਮ ਕਰਦੇ ਉਹਦੇ ਦੋਸਤ ਨੇ ਦਿਉਰ ਕੋਲ ਇੰਕਸ਼ਾਫ ਕੀਤਾ ਕਿ ਸਰਕਾਰ ਨੇ ਕੇਂਦਰ ਵਿਖੇ ਕੁੜੀਆਂ ਮੁੰਡਿਆਂ ਲਈ ਇਕ ਖਾਸ ਅਨੁਪਾਤ ਨਿਸਚਿਤ ਕੀਤਾ ਹੋਇਆ ਹੈ। ਇਸ ਅਨੁਪਾਤ ਨੂੰ ਕਾਇਮ

ਰਖਣ ਲਈ, ਉਹਨਾਂ ਨੂੰ ਅਧਿਕਾਰ ਹੈ ਕਿ ਜਿੰਨੇ ਜ਼ਰੂਰੀ ਸਮਝਣ ਗਰਭਪਾਤ ਕਰ ਦੇਣ। ਇਹ ਸਭ ਕੰਮ ਔਰਤਾਂ ਨੂੰ ਦਵਾਈਆਂ ਦੇ ਕੇ ਕੀਤਾ ਜਾਂਦਾ ਹੈ ਜਿਨ੍ਹਾਂ ਨੇ ਕੇਂਦਰ ਵਿਚ ਆਪਣਾ ਨਾਂ ਦਰਜ ਕਰਵਾਇਆ ਹੁੰਦਾ ਹੈ।

"ਜੇ ਤੂੰ ਪਹਿਲਾਂ ਦੱਸਦਾ ਕਿ ਤੇਰੀ ਭਰਜਾਈ ਕੇਂਦਰ ਵਿਚ ਨਾਂ ਦਰਜ ਕਰਵਾ ਰਹੀ ਹੈ, ਮੈ ਝੂਠੀ ਰਿਪੋਰਟ ਦਾ ਇੰਤਜ਼ਾਮ ਕਰਾ ਦੇਂਦਾ ਕਿ ਉਹ ਮੁੰਡੇ ਨੂੰ ਜਨਮ ਦੇਵੇਗੀ," ਉਸਦੇ ਦੋਸਤ ਨੇ ਆਖਿਆ ਸੀ।

ਕੁਝ ਮਹੀਨੇ ਬਾਦ, ਮੀਨਾਕਸ਼ੀ ਦੇ ਫੇਰ ਗਰਭ ਠਹਿਰ ਗਿਆ ਤੇ ਉਸ ਦੇ ਦਿਉਰ ਨੇ ਫੌਰਨ ਆਪਣੇ ਦੋਸਤ ਨੂੰ ਇਹ ਸੂਚਨਾ ਦਿੱਤੀ। ਇਕ ਹਫਤੇ ਮਗਰੋਂ ਉਹ ਕੇਂਦਰ ਵਿਚ ਦਾਖਲ ਹੋ ਗਈ। ਉਸ ਨੂੰ ਜਿਹੜੀ ਰਿਪੋਰਟ ਦਿੱਤੀ ਗਈ ਉਸ ਵਿਚ ਕਿਹਾ ਗਿਆ ਸੀ ਕਿ ਇਸ ਵਾਰੀ ਪੁਲਿੰਗ ਭਰੂਣ ਹੈ। ਉਹਨੂੰ ਨਹੀਂ ਪਤਾ ਸੀ ਕਿ ਇਹ ਝੂਠ ਹੈ ਜਾਂ ਸੱਚ।

ਕੇਂਦਰ ਵਿਚ ਚਾਰ ਮਹੀਨੇ ਪੂਰੇ ਕਰਨ ਤੱਕ ਸਭ ਕੁਝ ਠੀਕ ਠਾਕ ਸੀ। ਪੰਜਵੇਂ ਮਹੀਨੇ 'ਮਾਨਸਿਕ ਵਿਕਾਸ' ਦਾ ਕਾਰਜ ਸ਼ੁਰੂ ਹੋਇਆ। ਉਹਨਾਂ ਦਿਨਾਂ ਵਿਚ ਇਹ ਕਾਰਜ ਚਾਰ ਮਹੀਨੇ ਪੂਰੇ ਕਰ ਲੈਣ ਮਗਰੋਂ ਸ਼ੁਰੂ ਕੀਤਾ ਜਾਂਦਾ ਸੀ। ਪਹਿਲੇ ਦਿਨ ਤੋਂ ਹੀ ਇਹ ਕੰਮ ਸ਼ੁਰੂ ਕਰਨਾ ਮੁਕਾਬਿਲਤਨ ਨਵੀਂ ਗੱਲ ਹੈ।

ਜਦੋਂ ਮੀਨਾਕਸ਼ੀ ਨੂੰ ਪਹਿਲੀ ਵਾਰੀ ਰਿਕਾਰਡਿੰਗ ਦੇ ਕੰਮ ਲਾਇਆ ਗਿਆ ਉਸ ਨੇ ਇਸ ਕੰਮ ਦੀ ਉਚਿਤਤਾ ਬਾਰੇ ਸਵਾਲ ਕਰਕੇ ਅਧਿਕਾਰੀਆਂ ਨੂੰ ਨਾਰਾਜ਼ ਕਰ ਲਿਆ। ਉਹਨਾਂ ਦਿਨਾਂ ਵਿਚ ਉਹਦੇ ਨਾਲ ਉਹਦੀ ਸਹੇਲੀ ਸੰਗੀਤਾ ਦਵੇ ਹੁੰਦੀ ਸੀ। ਸੰਗੀਤਾ ਵੀ ਅਧਿਕਾਰੀਆਂ ਨਾਲ ਕਿੰਤੂ ਪ੍ਰੰਤੂ ਕਰਨ ਲੱਗ ਪਈ ਅਤੇ ਰਿਕਾਰਡ ਕਰਨ ਵਾਲੇ ਨੂੰ ਸਹਿਯੋਗ ਦੇਣ ਤੋਂ ਇਨਕਾਰ ਕਰ ਦਿੱਤਾ। ਇਹ ਖ਼ਬਰ ਕੇਂਦਰ ਵਿਚ ਫੈਲ ਗਈ। ਇਕ ਦਿਨ ਉਹਦੇ ਦਿਉਰ ਦਾ ਦੋਸਤ ਨਾਮਿਲਵਰਤਨ ਦੇ ਖਿਲਾਫ਼ ਉਸ ਨੂੰ ਸਾਵਧਾਨ ਕਰਨ ਲਈ ਉਚੇਚਾ ਘਰ ਆਇਆ। ਉਹਦੇ ਮੁਤਾਬਿਕ ਇਸ ਦਾ ਨੁਕਸਾਨ ਹੋ ਸਕਦਾ ਸੀ। "ਚੰਗਾ ਇਹੋ ਹੈ ਕਿ ਜਿਵੇਂ ਕਹਿਣ, ਕਰੀ ਜਾਓ, ਨਹੀਂ ਕਰੋਗੇ ਤਾਂ ਨਤੀਜੇ ਗੰਭੀਰ ਨਿਕਲ ਸਕਦੇ ਹਨ।"

ਲਾਚਾਰ ਮੀਨਾਕਸ਼ੀ ਉਹਨਾਂ ਦੀਆਂ ਹਦਾਇਤਾਂ ਦਾ ਪਾਲਣ ਕਰਨ ਲੱਗ ਪਈ ਪਰ ਜਦੋਂ ਰਿਕਾਰਡ ਕੀਤੇ ਸੰਦੇਸ਼ ਉਹਦੇ ਬੱਚੇ ਦੇ ਕੰਨੀਂ ਪਾਏ ਜਾਂਦੇ ਤਾਂ ਉਹਦੀ ਹਾਲਤ ਦੂਬਰ ਹੋ ਜਾਂਦੀ। ਉਹ ਮਾਨਸਿਕ ਤਣਾਓ ਦਾ ਸ਼ਿਕਾਰ ਹੋ ਜਾਂਦੀ ਤੇ ਉਸ ਨੂੰ ਨੀਂਦ ਨਾ ਆਉਂਦੀ।

ਕੋਈ ਤਿੰਨ ਹਫਤੇ ਬੀਤੇ ਤਾਂ ਇਕ ਦਿਨ ਅਚਾਨਕ ਉਹਨੇ ਮਹਿਸੂਸ ਕੀਤਾ ਕਿ ਟਰਾਂਸਮੀਟਰ ਵਿਚੋਂ ਆਉਂਦੀ ਆਵਾਜ਼ ਉਹਦੀ ਆਵਾਜ਼ ਨਹੀਂ। ਇਹ ਕਿਸੇ ਪੁਰਸ਼ ਦੀ ਆਵਾਜ਼ ਸੀ।

ਉਸ ਨੇ ਬੜੇ ਗਹੁ ਨਾਲ ਸੁਣਨਾ ਸ਼ੁਰੂ ਕਰ ਦਿੱਤਾ। ਇਹ ਆਵਾਜ਼ ਉਸ ਨੇ ਪਹਿਲਾਂ ਸੁਣੀ ਹੋਈ ਸੀ ਪਰ ਉਹਦੀ ਪਛਾਣ ਵਿੱਚ ਨਹੀਂ ਸੀ ਆ ਰਹੀ। ਆਵਾਜ਼ ਇਸ ਤਰ੍ਹਾਂ ਸੀ, "ਸਾਡਾ ਲੋਕ-ਰਾਜ ਸੰਸਾਰ ਦਾ ਸਭ ਤੋਂ ਵਧੀਆ ਲੋਕ-ਰਾਜ ਹੈ। ਸਾਡੀ ਸਮੂਹ ਸਰਕਾਰੀ ਮਸ਼ੀਨਰੀ ਸਮਾਜ ਕਲਿਆਣ ਦੇ ਕੰਮ ਵਿਚ ਲੱਗੀ ਹੋਈ ਹੈ। ਸਾਡਾ ਰਾਜ ਲੋਕ ਭਲਾਈ ਦਾ ਰਾਜ ਹੈ ਅਤੇ ਸਾਡਾ ਆਗੂ ਸਾਡਾ ਆਦਰ ਯੋਗ ਪ੍ਰਧਾਨ ਮੰਤਰੀ ਹੈ ਜਿਹੜਾ..." ਮੀਨਾਕਸ਼ੀ ਨੇ ਗੁੱਸੇ ਵਿਚ ਆ ਕੇ ਪੇਟ ਉਤੇ ਰਖਿਆ ਟਰਾਂਸਮੀਟਰ ਲਾਹ ਸੁਟਿਆ ਤੇ ਉਠ ਕੇ ਬਹਿ ਗਈ। ਨਰਸ ਤੇ ਭਾਈ ਦੌੜ ਕੇ ਉਹਦੇ ਕੋਲ ਆਏ ਅਤੇ ਉਹਨੂੰ ਸਮਝਾਉਣ ਬੁਝਾਉਣ ਲੱਗੇ ਪਰ ਉਸਨੇ ਇਕ

ਨਾ ਮੰਨੀ। ਉਸ ਨੂੰ ਆਪਣੇ ਕੋਲ ਰਖਣ ਦੀਆਂ ਉਹਨਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਨੂੰ ਬੇਕਾਰ ਕਰਕੇ, ਉਸ ਨੇ ਜਲਦੀ ਕਪੜੇ ਬਦਲੇ ਤੇ ਘਰ ਆ ਗਈ।

ਉਸ ਦਿਨ ਤੋਂ ਹੀ ਉਹ ਖਾਣੇ ਤੋਂ ਮਗਰੋਂ ਟੇਪ ਰਿਕਾਰਡ ਚਲਾਉਣ ਦੇ ਸਮਾਗਮ ਵਿਚੋਂ ਖਿਸਕ ਜਾਂਦੀ ਤੇ ਸਿੱਧੀ ਘਰ ਆ ਜਾਂਦੀ । ਕੇਂਦਰ ਦੇ ਉਚ–ਅਧਿਕਾਰੀਆਂ ਨੇ ਵੀ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਉਹਨਾਂ ਦੀ ਗੱਲ ਸੁਣਨ ਤੇ 'ਮਾਨਸਿਕ ਵਿਕਾਸ' ਦੇ ਕਾਰਜ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿੱਤਾ।

ਇਕ ਵਾਰ ਉਹ ਆਪਣੇ ਸਪਤਾਇਕ ਡਾਕਟਰੀ ਮੁਆਇਨੇ ਵਾਸਤੇ ਗਈ ਅਤੇ ਆਪਣੀ ਨਾਰੀ–ਰੋਗਾਂ ਵਾਲੀ ਡਾਕਟਰ ਨੂੰ ਬਹੁਤ ਚਿੰਤਤ ਦੇਖਿਆ। ਜਦੋਂ ਉਸ ਨੇ ਕਾਰਜ ਪੁੱਛਿਆ ਤਾਂ ਉਹਨੂੰ ਦੱਸਿਆ ਗਿਆ, "ਠੀਕ ਨਹੀਂ ਹੋ, ਮੀਨਾਕਸ਼ੀ ਜੀ! ਤੁਸੀਂ ਸਚਮੁਚ ਬਹੁਤ ਕਮਜ਼ੋਰ ਹੋ ਗਏ ਹੋ।"

"ਬਿਲਕੁਲ ਨਹੀਂ। ਮੈਨੂੰ ਤਾਂ ਇੰਜ ਮਹਿਸੂਸ ਨਹੀਂ ਹੁੰਦਾ। ਨਾ ਮੈਂ ਥਕਾਵਟ ਮਹਿਸੂਸ ਕਰਦੀ ਹਾਂ, ਨਾ ਮੇਰਾ ਭਾਰ ਹੀ ਘਟਿਆ ਹੈ।"

"ਹੋ ਸਕਦੈ ਤੁਹਾਨੂੰ ਮਹਿਸੂਸ ਨਾ ਹੁੰਦਾ ਹੋਵੇ, ਪਰ ਮੈਨੂੰ ਪਤਾ ਹੈ, ਇਕ ਕੰਮ ਕਰਦੇ ਆਂ, ਮੈਂ ਇਕ ਟੀਕਾ ਲਾ ਦੇਂਦੀ ਹਾਂ ਜਿਸ ਨਾਲ ਸਭ ਕੁਝ ਠੀਕ ਹੋ ਜਾਏਗਾ।"

ਇਸ ਤੋਂ ਪਹਿਲਾਂ ਕਿ ਉਹ ਹਾਂ ਜਾਂ ਨਾਹ ਕਰਦੀ, ਮੀਨਾਕਸ਼ੀ ਦੀ ਬਾਂਹ ਵਿਚ ਟੀਕਾ ਠੋਕ ਦਿੱਤਾ ਗਿਆ। ਉਸ ਨੂੰ ਇਹ ਗੱਲ ਚੰਗੀ ਨਹੀਂ ਸੀ ਲੱਗੀ ਪਰ ਉਹ ਚੁਪ ਰਹੀ।

ਘਰ ਪਹੁੰਚਣ ਦੇ ਇਕ ਘੰਟੇ ਅੰਦਰ ਅੰਦਰ ਮੀਨਾਕਸ਼ੀ ਦਾ ਗਰਭਪਾਤ ਹੋ ਗਿਆ।

ਆਪਣੇ ਤਜਰਬੇ ਬਿਆਨ ਕਰਕੇ, ਮੀਨਾਕਸ਼ੀ ਨੇ ਨਾਲ ਹੀ ਆਖਿਆ, "ਅਸਾਵਰੀ, ਮੈਂ ਰੋਜ਼ ਤੇਰੀ ਅਸੰਤੁਸ਼ਟਤਾ ਦੇਖਦੀ ਰਹੀ ਹਾਂ, ਜਿਹੜੀ ਵਧਦੀ ਜਾ ਰਹੀ ਹੈ। ਇਸ ਲਈ ਮੈਂ ਫੈਸਲਾ ਕੀਤਾ ਕਿ ਤੈਨੂੰ ਚਿਤਾਵਨੀ ਦੇ ਆਵਾਂ। ਤੇਰੇ ਬੱਚੇ ਦੀ ਜ਼ਿੰਦਗੀ ਉਹਨਾਂ ਲੋਕਾਂ ਦੇ ਹੱਥ ਵਿਚ ਏ, ਇਹ ਨਾ ਭੁਲੀਂ। ਜਿੰਨਾ ਚਿਰ ਬੱਚਾ ਜਨਮ ਨਹੀਂ ਲੈਂਦਾ, ਆਪਣੀਆਂ ਭਾਵਨਾਵਾਂ ਨੂੰ ਦਬਾ ਕੇ ਹੀ ਰਖੇਂ ਤਾਂ ਚੰਗਾ ਹੈ।"

"ਪਰ ਇਹ ਖਤਰਨਾਕ ਗੱਲ ਏ," ਅਸਾਵਰੀ ਨੇ ਆਖਿਆ, "ਮਾਪਿਆਂ ਦੀ ਮਰਜ਼ੀ ਤੇ ਜਾਣਕਾਰੀ ਬਗ਼ੈਰ, ਭਰੂਣ ਨੂੰ, ਇਹ ਇਸਤ੍ਰੀ ਹੋਵੇ ਜਾਂ ਪੁਰਸ਼ ਮਾਰ ਦੇਣ ਦਾ ਉਹਨਾਂ ਨੂੰ ਕੋਈ ਹੱਕ ਨਹੀਂ।"

"ਉਹਨਾਂ ਨੂੰ ਇਸ ਗੱਲ ਦਾ ਕੋਈ ਹੱਕ ਨਹੀਂ ਪਹੁੰਚਦਾ," ਸ਼ੇਖ਼ਰ ਨੇ ਉਸ ਦੀ ਹਾਂ ਵਿਚ ਹਾਂ ਮਿਲਾਈ ਅਤੇ ਆਖਿਆ, "ਤੇ ਇਸ ਗੱਲ ਦਾ ਉਹਨਾਂ ਨੂੰ ਚੰਗੀ ਤਰ੍ਹਾਂ ਪਤਾ ਹੈ, ਇਹੋ ਕਾਰਨ ਹੈ ਕਿ ਉਹ ਇਹ ਕੰਮ ਕਿਸੇ ਨੂੰ ਦੱਸੇ ਬਗ਼ੈਰ ਗੁਪਤ ਢੰਗ ਨਾਲ ਕਰਦੇ ਨੇ।"

"ਪਰ ਕਿਉਂ? ਉਹਨਾਂ ਨੂੰ ਇਹਦੇ ਵਿਚੋਂ ਕੀ ਮਿਲਦਾ ਏ?"

"ਇਹ ਠੀਕ ਹੈ ਕਿ ਕੁੜੀਆਂ ਤੇ ਮੁੰਡਿਆਂ ਵਿਚਕਾਰ ਅਨੁਪਾਤ ਦਾ ਅਸੰਤੁਲਨ ਗੰਭੀਰ ਸਮੱਸਿਆਵਾਂ ਖੜੀਆਂ ਕਰ ਸਕਦਾ ਹੈ। ਪਰ ਇਕ ਵਾਰ ਜਦੋਂ ਫੈਸਲਾ ਕਰ ਲਿਆ ਜਾਂਦਾ ਏ ਤਾਂ ਆਦਮੀ ਉਤੇ ਏਨਾ ਪ੍ਰਭਾਵ ਹੋ ਜਾਂਦੈ ਕਿ ਅਣ–ਇਛਤ ਭਰੂਣ ਦਾ ਖਾਤਮਾ ਵੀ ਤਰਕਪੂਰਨ ਢੰਗ ਨਾਲ ਵਾਜਿਬ ਹੋ ਜਾਂਦਾ ਏ। ਕਿਉਂਕਿ ਇਸ ਗੱਲ ਦੀ ਸੰਭਾਵਨਾ ਨਹੀਂ ਕਿ ਮਾਪੇ, ਖਾਸ ਕਰਕੇ ਮਾਵਾਂ, ਇਸ ਤਰੀਕੇ ਨਾਲ ਮਾਰਨ ਦੀ ਆਗਿਆ ਦੇਣ। ਕੇਂਦਰ ਮਾਪਿਆਂ ਦੀ ਜਾਣਕਾਰੀ ਤੋਂ ਬਗ਼ੈਰ ਹੀ ਗੁਪਤ ਰੂਪ ਵਿਚ ਗਰਭਪਾਤ ਕਰ ਦੇਂਦਾ ਹੈ!" ਸ਼ੇਖਰ ਨੇ ਦੱਸਿਆ।

"ਇਸ ਹਾਲਤ ਵਿਚ ਉਹਨਾਂ ਨੇ ਮੀਨਾਕਸ਼ੀ ਦੇ ਦੂਜੇ ਗਰਭ ਦਾ ਪਾਤ ਕਿਉਂ ਕੀਤਾ? ਸਿਰਫ ਇਸ ਲਈ ਕਿ ਉਸ ਨੇ ਕੋਈ ਬਹਿਸ ਛੇੜ ਲਈ? ਅਜਿਹੇ ਨਿਗੂਣੇ ਕਾਰਨ ਸਦਕਾ...."

"ਸਿਰਫ ਇਸ ਕਰਕੇ ਨਹੀਂ ਕਿ ਮੈਂ ਬਹਿਸ ਵਿਚ ਪੈ ਗਈ," ਮੀਨਾਕਸ਼ੀ ਨੇ ਗੱਲ ਸਪਸ਼ਟ ਕੀਤੀ," ਮੈਂ ਹੀ ਨਹੀਂ, ਹੋਰ ਔਰਤਾਂ ਵੀ ਬਹਿਸ ਵਿਚ ਪੈ ਗਈਆਂ ਸਨ ਅਤੇ ਆਪਣੀ ਅਸੰਤੁਸ਼ਟਤਾ ਪ੍ਰਗਟ ਕੀਤੀ ਸੀ। ਸੰਗੀਤਾ ਨੇ ਵੀ ਓਨਾ ਹੀ ਵਿਰੋਧ ਕੀਤਾ ਜਿੰਨਾ ਮੈਂ। ਉਹ ਇਹ ਬਰਦਾਸ਼ਤ ਨਹੀਂ ਕਰ ਸਕਦੇ ਸਨ ਕਿ ਮੈਂ ਇਸ ਅਸੰਤੋਖ ਨੂੰ ਹੋਰ ਫੈਲਾਵਾਂ, ਸੋ ਉਹਨਾਂ ਨੇ ਮਾਮਲੇ ਦੀ ਜੜ੍ਹ ਹੀ ਪੁਟ ਦੇਣ ਦਾ ਫੈਸਲਾ ਕੀਤਾ"।

"ਇਸ ਸਭ ਕੁਝ ਮਗਰੋਂ ਤੂੰ ਕੇਂਦਰ ਵਾਪਸ ਕਿਉਂ ਆਈ, ਮੀਨਾਕਸ਼ੀ?" ਅਸਾਵਰੀ ਨੇ ਪੁੱਛਿਆ।

ਮੀਨਾਕਸ਼ੀ ਇਕ ਪਲ ਚੁੱਪ ਰਹੀ ਤੇ ਫੇਰ ਬੋਲੀ, "ਹੋਰ ਜਾਂਦੀ ਕਿਥੇ?"

"ਕਿਸੇ ਪ੍ਰਾਈਵੇਟ ਨਰਸਿੰਗ ਹੋਮ ਵਿਚ ਦਾਖਲ ਹੋ ਜਾਂਦੀ?"

"ਉਹਦੀ ਵੀ ਕੋਸ਼ਿਸ਼ ਕੀਤੀ ਸੀ," ਮੀਨਾਕਸ਼ੀ ਨੇ ਉਦਾਸ ਲਹਿਜੇ ਵਿਚ ਜਵਾਬ ਦਿਤਾ। "ਇਸ ਸ਼ਹਿਰ ਦੇ ਸਾਰੇ ਹਸਪਤਾਲ ਤੇ ਡਾਕਟਰ ਇਸ ਕੇਂਦਰ ਨਾਲ ਸੰਬੰਧਿਤ ਨੇ। ਸਾਰੇ ਜਣੇਪੇ ਇਸ ਕੇਂਦਰ ਰਾਹੀਂ ਹੁੰਦੇ ਨੇ। ਮੈਂ ਤੇ ਮੇਰੀ ਸੱਸ ਨੇ ਕਈ ਹਸਪਤਾਲਾਂ ਦੇ ਚੱਕਰ ਮਾਰੇ। ਪੰਦਰਾਂ ਦਿਨ ਅਸੀਂ ਦੌੜ ਭਜ ਕੀਤੀ ਪਰ ਸਾਰਿਆਂ ਨੇ ਸਾਨੂੰ ਇਸ ਕੇਂਦਰ ਦਾ ਰਾਹ ਦਿਖਾਇਆ। ਇਸ ਕੇਂਦਰ ਵਿਚ ਨਾਂ ਦਰਜ ਕਰਾਉਣ ਤੋਂ ਬਿਨ੍ਹਾਂ ਕੋਈ ਚਾਰਾ ਹੀ ਨਹੀਂ ਸੀ ਰਹਿ ਗਿਆ।"

ਤਿੰਨੇ ਜਣੇ ਚੁੱਪ ਹੋ ਗਏ ਜਿਵੇਂ ਥੱਕ ਗਏ ਹੋਣ। ਆਪੋ ਆਪਣੇ ਵਿਚਾਰਾਂ ਵਿਚ ਗੁਆਚੇ ਹੋਏ। ਅਖੀਰ ਮੀਨਾਕਸ਼ੀ ਨੇ ਖੜੀ ਹੋ ਕੇ ਆਖਿਆ,"ਮੈਂ ਹੁਣ ਚਲਦੀ ਹਾਂ। ਮੇਰੀ ਗੱਲ ਨੂੰ ਸੁੱਟ ਨਾ ਪਾਈਂ, ਅਸਾਵਰੀ। ਉਹਨਾਂ ਨੂੰ ਆਪਣੀ ਅਸੰਤੁਸ਼ਟੀ ਦਾ ਪਤਾ ਨਾ ਲੱਗਣ ਦੇਵੀਂ। ਇਹਦਾ ਤੈਨੂੰ ਕੋਈ ਫਾਇਦਾ ਨਹੀਂ ਹੋਣ ਲੱਗਾ। ਇਸ ਦੇ ਉਲਟ, ਇਹ ਕਦਮ ਚੁੱਕ ਕੇ ਵਡਮੁੱਲੀ ਵਸਤ ਨੂੰ ਜੋਖੋਂ ਵਿਚ ਪਾ ਲਵੇਂਗੀ।"

ਮੀਨਾਕਸ਼ੀ ਚਲੀ ਗਈ। ਅਸਾਵਰੀ ਤੇ ਸ਼ੇਖਰ ਬੜੀ ਦੇਰ ਤੱਕ ਇਸੇ ਮਸਲੇ ਬਾਰੇ ਗੱਲਾਂ ਕਰਦੇ ਰਹੇ। ਅਸਾਵਰੀ ਨੇ ਫੈਸਲਾ ਕਰਨਾ ਸੀ ਕਿ ਇਸ ਕੇਂਦਰ ਬਾਰੇ ਕੀ ਕਰੇ ਤੇ ਕੀ ਨਾ ਕਰੇ। ਉਹਨਾਂ ਨੇ ਇਸ ਗੱਲ ਨੂੰ ਤੋਲਣਾ ਜੋਖਣਾ ਸੀ ਕਿ ਮੀਨਾਕਸ਼ੀ ਦੀਆਂ ਗੱਲਾਂ ਉਤੇ ਕਿਸ ਹੱਦ ਤਕ ਵਿਸ਼ਵਾਸ ਕੀਤਾ ਜਾਵੇ, ਕੀ ਉਸ ਦੇ ਦੋਵੇਂ ਗਰਭਪਾਤ ਸੁਭਾਵਿਕ ਹੋ ਸਕਦੇ ਨੇ। ਕਈ ਔਰਤਾਂ ਦਾ ਬਾਰ ਬਾਰ ਗਰਭਪਾਤ ਹੋ ਜਾਇਆ ਕਰਦਾ ਹੈ ਜਿਸ ਦਾ ਕਾਰਨ ਅਜੇ ਨਾਰੀ–ਰੋਗਾਂ ਦੇ ਮਾਹਿਰ ਵੀ ਨਹੀ ਲਭ ਸਕੇ। ਉਹ ਦੋਵੇਂ ਇਸ ਗੱਲੋਂ ਸੁਚੇਤ ਸਨ।

* * *

ਅਗਲੇ ਦੋ ਕੁ ਦਿਨਾਂ ਵਿਚ ਮੀਨਾਕਸ਼ੀ ਦੀਆਂ ਗੱਲਾਂ ਬਾਰੇ ਉਹਨਾਂ ਦੀ ਬੇਵਿਸ਼ਵਾਸੀ ਖਤਮ ਹੋ ਗਈ। ਜਿਨ੍ਹਾਂ ਦੋ ਕੁੜੀਆਂ ਦੇ ਲੜਕੀਆਂ ਹੋਣ ਵਾਲੀਆਂ ਸਨ, ਉਹਨਾਂ ਨੇ ਬੱਸ ਵਿਚ ਆਉਣਾ ਬੰਦ ਕਰ ਦਿੱਤਾ ਸੀ। ਐਸਾ ਸਮਝਿਆ ਜਾਂਦਾ ਸੀ ਕਿ ਦੋਵਾਂ ਦਾ "ਗਰਭਵਾਤ" ਹੋ ਗਿਆ ਸੀ।

ਅਸਾਵਰੀ ਨੂੰ ਸਮਝ ਨਹੀਂ ਸੀ ਆਉਂਦੀ ਕਿ ਕੀ ਕਰੇ। ਇਸ ਲਈ ਉਹ ਕੇਂਦਰ ਜਾਂਦੀ ਰਹੀ। ਜੋ ਕੁਝ ਉਸ ਨੂੰ ਆਖਿਆ ਜਾਂਦਾ, ਉਹ ਚੁਪਚਾਪ ਮੰਨ ਜਾਂਦੀ। ਮੀਨਾਕਸ਼ੀ ਨਾਲ ਹੋਈ

ਗੱਲਬਾਤ ਤੋਂ ਮਗਰੋਂ ਉਸ ਨੂੰ ਹੁਣ ਬਾਦ–ਦੁਪਹਿਰ ਨੀਂਦ ਨਹੀਂ ਸੀ ਆਉਂਦੀ। ਇਸ ਦੀ ਥਾਂ ਉਹ ਟਰਾਂਸਮੀਟਰ ਤੋਂ ਆਪਣੀ ਮਧਮ ਜਿਹੀ ਆਵਾਜ਼ ਸੁਣਦੀ ਰਹਿੰਦੀ। ਪਹਿਲਾ ਗੇੜ ਖਤਮ ਹੋ ਚੁੱਕਾ ਸੀ।

ਦੂਜਾ ਗੇੜ ਸ਼ੁਰੂ ਹੋ ਗਿਆ ਸੀ। ਕੁਝ ਦਿਨ ਬੀਤੇ ਅਤੇ ਇਕ ਦਿਨ ਅਚਾਨਕ ਉਸ ਨੂੰ ਆਦਮੀ ਦੀ ਆਵਾਜ਼ ਸੁਣਾਈ ਦਿੱਤੀ। ਸਭ ਕੁਝ ਉਸੇ ਤਰ੍ਹਾਂ ਹੋ ਰਿਹਾ ਸੀ ਜਿਸ ਤਰ੍ਹਾਂ, ਮੀਨਾਕਸ਼ੀ ਨੇ ਪਹਿਲਾਂ ਦੱਸਿਆ ਸੀ। ਉਹਨੇ ਤੇ ਮੀਨਾਕਸ਼ੀ ਨੇ ਇਕ ਦੂਜੇ ਵੱਲ ਦੇਖਿਆ ਅਤੇ ਨਜ਼ਰਾਂ ਨਜ਼ਰਾਂ ਵਿਚ ਹੀ ਕੋਈ ਗੱਲ ਕੀਤੀ। ਅਸਾਵਰੀ ਸਮਝ ਗਈ ਕਿ ਮੀਨਾਕਸ਼ੀ ਦੇ ਟਰਾਂਸਮੀਟਰ ਤੋਂ ਵੀ ਆਦਮੀ ਦੀ ਆਵਾਜ਼ ਆ ਰਹੀ ਹੈ।

ਅਸਾਵਰੀ ਨੇ ਧਿਆਨ ਨਾਲ ਸੁਣਨਾ ਸ਼ੁਰੂ ਕੀਤਾ। ਟੇਪ ਉਤੇ ਉਹੋ ਗੱਲਾਂ ਦੁਹਰਾਈਆਂ ਜਾ ਰਹੀਆਂ ਸਨ ਜਿਹੜੀਆਂ ਮੀਨਾਕਸ਼ੀ ਨੇ ਦੱਸੀਆਂ ਸਨ ਅਤੇ ਆਵਾਜ਼ ਬਹੁਤ ਜਾਣੀ ਪਛਾਣੀ ਲੱਗ ਰਹੀ ਸੀ.....ਕਿਥੇ ਸੁਣੀ ਸੀ ਉਸ ਨੇ ਇਹ ਆਵਾਜ਼? ਕਿਸੇ ਗੱਲਬਾਤ ਸਮੇਂ? ਉਸ ਨੇ ਚੇਤੇ ਕਰਨ ਦੀ ਕੋਸ਼ਿਸ਼ ਕੀਤੀ.....ਅਤੇ ਫੇਰ ਅਚਾਨਕ ਉਸ ਨੂੰ ਅਹੁੜ ਗਿਆ ਕਿ ਇਹ ਆਵਾਜ਼ ਉਸ ਨੇ ਕਿਸੇ ਗੱਲਬਾਤ ਦੌਰਾਨ ਨਹੀਂ ਸੀ ਸੁਣੀ। ਇਹ ਉਸ ਨੇ ਭਾਸ਼ਣ ਵਿਚ ਸੁਣੀ ਸੀ...ਕਿਥੇ? ਹਾਂ! ਉਹਨਾਂ ਭਾਸ਼ਣਾਂ ਵਿਚ....

ਅਚਾਨਕ ਅਸਾਵਰੀ ਨੂੰ ਸਭ ਕੁਝ ਸਪਸ਼ਟ ਹੋ ਗਿਆ। ਉਹ ਆਵਾਜ਼ ਪਛਾਣ ਸਕਦੀ ਸੀ ਅਤੇ ਆਪਣੇ ਆਪ ਉਤੇ ਹੈਰਾਨ ਹੋ ਰਹੀ ਸੀ ਕਿ ਇਹ ਹੋ ਕੀ ਰਿਹਾ ਸੀ।

* * *

ਉਸ ਦਿਨ ਸ਼ੇਖਰ ਜਦੋਂ ਕੰਮ ਤੋਂ ਵਾਪਸ ਆਇਆ ਤਾਂ ਅਸਾਵਰੀ ਨੇ ਓਨਾ ਚਿਰ ਆਪਣੇ ਆਪ ਨੂੰ ਕਾਬੂ ਵਿਚ ਰਖਿਆ ਜਿੰਨਾ ਚਿਰ ਉਸ ਨੇ ਰੋਟੀ ਨਹੀਂ ਖਾ ਲਈ। ਰੋਟੀ ਖਾ ਕੇ ਜਦੋਂ ਸ਼ੇਖਰ ਅਖਬਾਰ ਲੈ ਕੇ ਬਹਿ ਗਿਆ ਤਾਂ ਅਸਾਵਰੀ ਵੀ ਆ ਕੇ ਉਹਦੇ ਕੋਲ ਬਹਿ ਗਈ। ਸਹਿਜ ਨਾਲ ਉਸ ਆਖਿਆ, "ਅਜ ਮੈਂ ਵੀ ਆਪਣੇ ਟਰਾਂਸਮੀਟਰ ਤੇ ਮਰਦਾਵੀਂ ਆਵਾਜ਼ ਸੁਣੀ ਸੀ।"

"ਕੀ?" ਅਖਬਾਰ ਪਰੇ ਰਖਦਿਆਂ, ਸ਼ੇਖਰ ਬੋਲਿਆ।

ਅਸਾਵਰੀ ਨੇ ਆਪਣੀ ਗੱਲ ਦੁਹਰਾਈ।

"ਕੁੱਤੇ ਦੇ ਪੁੱਤਰ.....ਹਰਾਮਜ਼ਾਦੇ....", ਗੁੱਸੇ ਵਿਚ ਆਇਆ ਸ਼ੇਖਰ ਗਾਲ੍ਹਾਂ ਕੱਢਣ ਲੱਗ ਪਿਆ। "ਬਥੇਰਾ ਹੋ ਗਿਆ, ਅਸਾਵਰੀ! ਉਹਨਾਂ ਦਾ ਕੋਈ ਮਤਲਬ ਨਹੀਂ ਕਿਸੇ ਅਜੀਬ ਆਵਾਜ਼ ਨੂੰ ਮੇਰੇ ਪੁੱਤਰ ਦੇ ਕੰਨੀਂ ਪਾਉਣ ਦਾ। ਅਜੀਬ ਅਜੀਬ ਗੱਲਾਂ ਉਹਦੇ ਮਨ ਵਿਚ ਪਾਉਣ ਦਾ। ਮੈਂ ਇਹ ਨਹੀਂ ਹੋਣ ਦੇਵਾਂਗਾ। ਮੈਂ ਕੱਲ੍ਹ ਤੇਰੇ ਨਾਲ ਕੇਂਦਰ ਚਲਾਂਗਾ ਤੇ ਉਸ ਡਾ. ਮਾਨੇ ਨੂੰ ਗਲੋਂ ਫੜ ਕੇ ਪੁੱਛਾਂਗਾ। ਦੇਖਦੇ ਆਂ, ਮੈਨੂੰ ਕੌਣ ਰੋਕਦਾ ਹੈ।

"ਸ਼ੇਖਰ, ਮੈਂ ਆਵਾਜ਼ ਪਛਾਣ ਲਈ ਏ...." ਅਸਾਵਰੀ ਹੌਲੀ ਜਿਹੀ ਬੋਲੀ।

"ਕੀਹਦੀ ਏ ਆਵਾਜ਼?"

"ਸਾਡੇ ਪ੍ਰਧਾਨ ਮੰਤਰੀ ਦੀ ਆਵਾਜ਼ ਏ?"

"ਪ੍ਰਧਾਨ ਮੰਤਰੀ ਦੀ?....ਪੂਰਾ ਯਕੀਨ ਹੈ ਤੈਨੂੰ?"

"ਹਾਂ!"

ਸ਼ੇਖਰ ਸੋਚੀਂ ਪੈ ਗਿਆ। ਅਸਾਵਰੀ ਬੋਲੀ, "ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਇਹ ਕੀ ਹੋ ਰਿਹਾ ਏ। ਉਹ ਕੀ ਚਾਹੁੰਦੇ ਨੇ? ਮੈਨੂੰ ਤਾ ਇਹ ਸਭ ਕੁਝ ਅਨੈਤਿਕ ਜਾਪਦਾ ਏ। ਇਹ ਸਭ ਕੁਝ ਮੇਰੀ ਇੱਛਾ ਦੇ ਵਿਰੁੱਧ ਹੋ ਰਿਹਾ ਹੈ। ਮੈਂ ਕਿਸੇ ਅਜਨਬੀ ਨੂੰ ਆਪਣਾ ਪੁਰਖਾ ਨਹੀਂ ਬਣਨ ਦੇਣਾ ਚਾਹੁੰਦੀ, ਭਾਵੇਂ ਉਹ ਦੁਨੀਆ ਦਾ ਸਭ ਤੋਂ ਮਹਾਨ ਬੰਦਾ ਹੀ ਕਿਉਂ ਨਾ ਹੋਵੇ। ਮੇਰੇ ਬੱਚੇ ਨਾਲ ਉਹ ਇਸ ਤਰ੍ਹਾਂ, ਕਿਵੇਂ ਕਰ ਸਕਦੇ ਨੇ? ਇਹ ਖੌਫ਼ਨਾਕ ਏ, ਬੇਹੂਦਾ ਏ। ਸ਼ੇਖ਼ਰ, ਸੁਣ ਰਿਹਾ ਏਂ ਮੇਰੀ ਗੱਲ?"

"ਸੁਣ ਰਿਹਾਂ, ਅਸਾਵਰੀ। ਇਸ ਸਭ ਕੁਝ ਤੋਂ ਮੈਨੂੰ ਘਿਣ ਆਉਂਦੀ ਏ। ਇਹ ਸਭ ਕੁਝ ਇਉਂ ਮਿਣ-ਮਿੱਥ ਕੇ ਅਤੇ ਬਕਾਇਦਗੀ ਨਾਲ ਕੀਤਾ ਗਿਆ ਹੈ ਕਿ ਇਸ ਔਕੜ ਵਿਚੋਂ ਨਿਕਲਣਾ ਬਹੁਤ ਔਖਾ ਜਾਪਦਾ ਹੈ। ਤੂੰ ਉਹ ਫਾਰਮ ਪੜ੍ਹਿਆ ਸੀ ਜਿਸ ਉਤੇ ਕੇਂਦਰ ਵਿਚ ਦਸਤਖ਼ਤ ਕੀਤੇ ਸਨ?"

"ਨਹੀਂ, ਮੈਂ ਤਾਂ ਬਸ ਨਾਂ, ਪਤਾ, ਉਮਰ ਲਿਖ ਕੇ ਦਸਤਖ਼ਤ ਕਰ ਦਿੱਤੇ ਸਨ।"

"ਉਹਨਾਂ ਦੀਆਂ ਸ਼ਰਤਾਂ ਵਗੈਰਾ ਮੈਂ ਵੀ ਨਹੀਂ ਸੀ ਪੜ੍ਹੀਆਂ। ਮੈਂ ਸਮਝਿਆ ਐਵੇਂ ਰਸਮੀ ਗੱਲ ਏ। ਪਰ ਜ਼ਾਹਿਰ ਹੈ ਇਹ ਸਾਰੀ ਗੱਲ ਨਹੀਂ, ਜੇ ਤੂੰ ਉਹਨਾਂ ਦੇ ਇਲਾਜ ਦਾ ਤਰੀਕਾ-ਕਾਰ ਮਨਜ਼ੂਰ ਕੀਤਾ ਹੈ, ਤਾਂ ਇਸ ਨੂੰ ਰੋਕਣ ਲਈ ਕੁਝ ਨਹੀਂ ਕਰ ਸਕਦੇ।"

"ਪਰ ਮੈਨੂੰ ਘਿਣ ਆਉਂਦੀ ਹੈ ਇਸ ਕੰਮ ਤੋਂ। ਮੈਂ ਭਲਕ ਤੋਂ ਕੇਂਦਰ ਨਹੀਂ ਜਾਵਾਂਗੀ, ਭਾਵੇਂ ਕੁਝ ਹੋ ਜਾਏ।"

"ਏਡਾ ਸਖ਼ਤ ਕਦਮ ਨਾ ਚੁੱਕ, ਅਸਾਵਰੀ। ਜੇ ਕੋਈ ਰਸਤਾ ਲਭਣਾ ਹੀ ਹੈ ਛੁਟਕਾਰੇ ਦਾ, ਤਾਂ ਸੋਚ ਸਮਝ ਕੇ ਫੈਸਲਾ ਕਰਨਾ ਚਾਹੀਦਾ ਹੈ। ਕਾਹਲੀ ਨਹੀਂ ਕਰਨੀ।"

"ਫੇਰ ਮੈਂ ਕੀ ਕਰਾਂ?"

"ਤੂੰ ਕੇਂਦਰ ਜਾਂਦੀ ਰਹਿ। ਅਸੀਂ ਕੋਈ ਰਾਹ ਲੱਭ ਲਵਾਂਗੇ।"

* * *

ਜੱਦੋਂ ਤੱਕੋ ਨਾਲ ਅਸਾਵਰੀ ਕੇਂਦਰ ਜਾਂਦੀ ਰਹੀ। ਚਾਰ ਦਿਨ ਲੰਘ ਗਏ ਅਤੇ ਪੰਜਵੇਂ ਦਿਨ ਜਦੋਂ ਉਸ ਨੇ ਇਹ ਸੁਣਿਆ ਕਿ ਉਹਦੇ ਬੱਚੇ ਦੇ ਕੰਨ ਕੀ ਪਾਇਆ ਜਾ ਰਿਹਾ ਸੀ, ਉਹਦੇ ਸਬਰ ਦਾ ਪਿਆਲਾ ਛਲਕ ਗਿਆ। ਉਹ ਵਕਤ ਪੂਰਾ ਹੋਣ ਤੱਕ ਉਥੇ ਠਹਿਰੀ ਰਹੀ ਤੇ ਫੇਰ ਜਲਦੀ ਜਲਦੀ ਘਰ ਪਹੁੰਚੀ। ਉਸ ਨੇ ਸ਼ੇਖਰ ਨੂੰ ਫੋਨ ਕਰ ਕੇ ਦੱਸਿਆ ਕਿ ਉਹ ਦੀ ਤਬੀਅਤ ਠੀਕ ਨਹੀਂ ਤੇ ਉਹ ਛੇਤੀ ਘਰ ਆ ਜਾਵੇ।

ਸ਼ੇਖ਼ਰ ਘਰ ਆਇਆ ਤਾਂ ਦੇਖਿਆ ਕਿ ਅਸਾਵਰੀ ਪੱਥਰ ਬਣੀ ਬੈਠੀ ਹੈ। ਉਹਦੇ ਸਾਹ ਦੀ ਆਵਾਜ਼ ਤੱਕ ਨਹੀਂ ਸੁਣਦੀ ਸੀ। ਉਸਨੇ ਆਪਣੇ ਸੈਂਡਲ ਵੀ ਨਹੀਂ ਸਨ ਲਾਹੇ। ਸ਼ੇਖਰ ਨੇ ਅੰਦਾਜ਼ਾ ਲਾ ਲਿਆ ਕਿ ਅਸਾਵਰੀ ਕਿਸ ਕਦਰ ਤਣਾਓ ਦੀ ਹਾਲਤ ਵਿਚ ਹੈ....।

"ਕੀ ਹੋਇਐ, ਅਸਾਵਰੀ?" ਉਸ ਨੇ ਪੁੱਛਿਆ।

"ਮੈਂ ਜਿਸ ਬੱਚੇ ਨੂੰ ਜਨਮ ਦੇਣਾ ਹੈ, ਉਹ ਤੇਰਾ ਏ ਜਾਂ ਪ੍ਰਧਾਨ ਮੰਤਰੀ ਦਾ?"

ਸ਼ੇਖ਼ਰ ਦਾ ਲੂੰ ਲੂੰ ਝੰਜੋੜਿਆ ਗਿਆ। ਉਸ ਨੇ ਪੁੱਛਿਆ, "ਤੂੰ ਕੀ ਕਹਿ ਰਹੀ ਏਂ, ਅਸਾਵਰੀ?"

"ਮੈਂ ਤੈਨੂੰ ਸੱਚ ਆਖ ਰਹੀ ਆਂ। ਜੇ ਮੈਂ ਕੇਂਦਰ ਜਾਂਦੀ ਰਹੀ ਤਾਂ ਛੇਤੀ ਹੀ ਇਕ ਦਿਨ ਸਾਡਾ ਪੁੱਤਰ ਸਾਨੂੰ ਪਛਾਣਨ ਤੋਂ ਨਾਂਹ ਕਰ ਦੇਵੇਗਾ। ਸਾਡੇ ਘਰ ਵਿਚ ਉਹ ਇਕ ਅਜਨਬੀ ਬਣ ਕੇ ਵੱਡਾ ਹੋਵੇਗਾ ਤੇ ਵੱਡਾ ਹੋ ਕੇ ਸਾਨੂੰ ਵਿਅਰਥ ਸਮਝੇਗਾ ਤੇ ਆਰਾਮ ਨਾਲ ਘਰੋਂ ਨਿਕਲ ਜਾਏਗਾ।"

"ਇਹ ਕਿਸ ਤਰ੍ਹਾਂ ਹੋ ਸਕਦਾ ਏ?"

"ਕੇਂਦਰ ਤਾਂ ਇਹੋ ਕੁਝ ਕਰਨ ਲੱਗਾ ਹੋਇਐ। ਪਤਾ ਈ ਅੱਜ ਭਰੂਣ ਨੂੰ ਕੀ ਦੱਸਿਆ ਗਿਆ?"

"ਕੀ?"

"ਸਾਡਾ ਪ੍ਰਧਾਨ ਮੰਤਰੀ ਜਿਸ ਨੂੰ ਸਾਡੇ ਬੱਚੇ ਦੀ ਹੋਂਦ ਦਾ ਕੋਈ ਪਤਾ ਹੀ ਨਹੀਂ, ਉਹਨੂੰ ਕਹਿ ਰਿਹਾ ਸੀ ਕਿ ਮੈਂ ਸਾਰਿਆਂ ਦਾ ਰੱਖਵਾਲਾਂ ਹਾਂ। ਉਹਦੀ ਆਵਾਜ਼ ਸੀ,"ਮੈਂ ਤੇਰਾ ਪਿਤਾ ਹਾਂ, ਮਾਂ ਹਾਂ, ਪ੍ਰਤਿਪਾਲਕ ਹਾਂ ਤੇ ਮਾਲਕ ਵੀ ਹਾਂ। ਤੂੰ ਸਿਰਫ ਮੇਰੇ ਪ੍ਰਤਿ ਵਚਨਬੱਧ ਏਂ, ਹੋਰ ਕਿਸੇ ਪ੍ਰਤਿ ਨਹੀਂ। ਸਾਰੇ ਨਾਗਰਿਕਾਂ ਨੂੰ ਸਿਰਫ ਸਰਕਾਰ ਦੇ ਅਤੇ ਮੇਰੇ ਵਫ਼ਾਦਾਰ ਰਹਿਣ ਦਾ ਪ੍ਰਣ ਕਰਨਾ ਚਾਹੀਦਾ ਹੈ।"

ਸ਼ੇਖਰ ਨੂੰ ਅਵਾਕ ਦੇਖ ਕੇ, ਅਸਾਵਰੀ ਬੋਲਦੀ ਗਈ,"ਜੇ ਬੱਚਾ ਪੂਰੇ ਨੌਂ ਮਹੀਨੇ ਇਸੇ ਤਰ੍ਹਾ ਸੋਚਦੇ ਰਹਿਣ ਦੀ ਹਾਲਤ ਵਿਚ ਰਹੇ, ਤਾਂ ਤੇਰੇ ਖਿਆਲ ਵਿਚ ਉਹ ਕਿਸ ਨੂੰ ਆਪਣਾ ਪਿਓ ਸਮਝੇਗਾ? ਸਾਡਾ ਪੁੱਤਰ ਸ਼ਕਲ ਸੂਰਤ ਵਿਚ ਤੇਰੇ ਜਾਂ ਮੇਰੇ ਵਰਗਾ ਹੋ ਸਕਦਾ ਹੈ, ਪ੍ਰ ਉਹਦਾ ਮਨ–ਚਿਤ, ਉਹਦਾ ਦਿਮਾਗ਼ ਕਿਸੇ ਹੋਰ ਦਾ ਹੋਵੇਗਾ। ਤੇ ਇਸ ਤੋਂ ਮਗਰੋਂ ਅਸੀਂ ਜਿੰਨੀ ਮਰਜ਼ੀ ਵਾਹ ਲਾ ਲਈਏ, ਇਹ ਗੱਲਾਂ ਉਹਦੀ ਮਾਨਸਿਕਤਾ ਵਿਚੋਂ ਕੱਢ ਨਹੀਂ ਸਕਾਂਗੇ ਕਿਉਂਕਿ ਇਹ ਖਿਆਲ ਉਹਦੀ ਚਿੰਤਨ ਪ੍ਰਕਿਰਿਆ ਦਾ ਅਨਿਖੜ ਅੰਗ ਬਣ ਚੁੱਕੇ ਹੋਣਗੇ.... ਮੈਂ ਕਿਸੇ ਅਜਨਬੀ ਦਾ ਬੱਚਾ ਨਹੀਂ ਜੰਮ ਸਕਦੀ....ਨਹੀਂ ਜੰਮ ਸਕਦੀ..." ਅਸਾਵਰੀ ਦੇ ਅੱਥਰੂ ਛਲਕ ਪਏ।

ਜਦੋਂ ਸ਼ੇਖਰ ਨੇ ਉਸ ਨੂੰ ਇਸ ਤਰ੍ਹਾਂ ਰੋਂਦਿਆਂ ਦੇਖਿਆ ਤਾਂ ਉਸ ਨੇ ਕੋਲ ਆ ਕੇ ਉਹਦਾ ਹੱਥ ਫੜ ਲਿਆ। ਪੋਲੇ ਜਿਹੇ ਉਹਦੇ ਸਿਰ ਉਤੇ ਹੱਥ ਫੇਰਦਿਆਂ, ਉਸ ਆਖਿਆ, "ਰੋ ਨਾ, ਅਸਾਵਰੀ! ਇਸ ਤਰ੍ਹਾਂ ਦਾ ਬੱਚਾ ਤਾਂ ਮੈਂ ਵੀ ਨਹੀਂ ਚਾਹੁੰਦਾ। ਕੱਲ੍ਹ ਤੋਂ ਤੈਨੂੰ ਕੇਂਦਰ ਜਾਣ ਦੀ ਲੋੜ ਨਹੀਂ।"

* * *

ਅਗਲੇ ਦਿਨ, ਅਸਾਵਰੀ ਕੇਂਦਰ ਨਹੀਂ ਗਈ। ਉਹ ਅਤਿਅੰਤ ਹਲਕੀ ਹਲਕੀ ਮਹਿਸੂਸ ਕਰ ਰਹੀ ਸੀ, ਪਰ ਅਜੀਬ ਤਰੀਕੇ ਨਾਲ ਉਸ ਨੂੰ ਕੇਂਦਰ ਦੀ ਯਾਦ ਵੀ ਆਉਂਦੀ ਸੀ। ਉਸ ਨੇ ਆਪਣੀ ਰੋਜ਼ ਦਿਹਾੜੀ ਵਾਲੀ ਕਸਰਤ ਕੀਤੀ, ਦੁਪਹਿਰ ਦਾ ਖਾਣਾ ਖਾਧਾ ਅਤੇ ਥੋੜ੍ਹਾ ਜਿਹਾ ਸੌਂ ਵੀ ਲਿਆ। ਬਿਲਕੁਲ ਜਿਵੇਂ ਉਹ ਕੇਂਦਰ ਵਿਚ ਕਰਦੀ ਸੀ। ਉਸ ਦਾ ਫੈਸਲਾ ਸੀ ਕਿ ਘਰ ਵਿਚ ਨਿਤ–ਕਰਮ ਕਰਕੇ ਆਪਣੀ ਨਰੋਈ ਸਿਹਤ ਬਰਕਰਾਰ ਰੱਖੇਗੀ।

ਦੋ ਕੁ ਦਿਨ ਮਗਰੋਂ, ਇਕ ਸਵੇਰ ਉਹਨਾਂ ਦੀ ਟੋਲੀ ਦੀ 'ਆਗੂ' ਉਹਨਾਂ ਦੇ ਘਰ ਆਈ। ਸ਼ੇਖਰ ਅਜੇ ਕੰਮ ਤੇ ਨਹੀਂ ਸੀ ਗਿਆ। 'ਆਗੂ' ਕੁੜੀ ਨੇ ਚਾਹ ਦਾ ਪਿਆਲਾ ਪੀਣ ਤੋਂ ਇਲਾਵਾ

ਅਸਾਵਰੀ ਤੇ ਸ਼ੇਖ਼ਰ ਨਾਲ ਖੁਸ਼ਗੱਪੀਆਂ ਵੀ ਮਾਰੀਆਂ। ਜਦੋਂ ਸ਼ੇਖਰ ਨੇ ਉਹਨੂੰ ਦੱਸਿਆ ਕਿ ਅਸਾਵਰੀ ਦੀ ਤਬੀਅਤ ਠੀਕ ਨਹੀਂ ਅਤੇ ਇਸੇ ਕਾਰਨ ਹੀ ਉਹ ਦੋ ਕੁ ਦਿਨ ਕੇਂਦਰ ਤੋਂ ਗ਼ੈਰ-ਹਾਜ਼ਰ ਰਹੀ ਹੈ, ਤਾਂ 'ਆਗੂ' ਬੋਲੀ, "ਇਸ ਹਾਲਤ ਵਿਚ ਤੁਹਾਨੂੰ ਕੇਂਦਰ ਆਉਣਾ ਚਾਹੀਦਾ ਹੈ, ਆਪਣੀ ਜਾਂਚ-ਪੜਤਾਲ ਕਰਾ ਕੇ ਇਲਾਜ ਸ਼ੁਰੂ ਕਰ ਸਕਦੇ ਹੋ। ਅਜ ਤੋਂ ਹੀ ਆਉਣਾ ਸ਼ੁਰੂ ਕਰ ਦਿਓ, ਅਸਾਵਰੀ। ਕੇਂਦਰ ਵਿਚ ਮਿਲਾਂਗੇ।" ਅਤੇ ਉਸੇ ਵੇਲੇ ਉਹ ਉਠ ਕੇ ਚਲੀ ਗਈ।

ਅਸਾਵਰੀ ਨੇ ਮੁੜ ਕੇਂਦਰ ਨਾ ਜਾਣ ਦਾ ਦ੍ਰਿੜ੍ਹ ਨਿਸਚਾ ਕਰ ਲਿਆ ਹੋਇਆ ਸੀ। ਸਵੇਰ ਦਾ ਕੰਮ-ਕ਼ਾਰ ਮੁਕਾ ਕੇ, ਉਹ ਡਾ. ਜੋਸ਼ੀ ਨੂੰ ਮਿਲਣ ਚਲੀ ਗਈ ਜੋ ਕਈ ਵਰ੍ਹਿਆਂ ਤੋਂ ਸ਼ੇਖਰ ਹੋਰਾਂ ਦੀ ਪਰਿਵਾਰਕ ਡਾਕਟਰ ਸੀ। ਪਰ ਡਾ. ਜੋਸ਼ੀ ਨੇ ਉਸ ਨੂੰ ਦਾਖਲ ਕਰਨ ਤੋਂ ਇਨਕਾਰ ਕਰ ਦਿੱਤਾ। ਅਸਾਵਰੀ ਕੁਝ ਹੋਰ ਨਰਸਿੰਗ ਹੋਮਜ਼ ਵਿਚ ਵੀ ਗਈ ਪਰ ਕੋਸ਼ਿਸ਼ ਨੂੰ ਫਲ ਨਾ ਲੱਗਾ। ਉਹ ਪੂਰੀ ਤਰ੍ਹਾਂ ਥੱਕੀ ਹਾਰੀ, ਵਾਰ ਵਾਪਸ ਆ ਗਈ।

ਜਦੋਂ ਸ਼ੇਖਰ ਤਰਕਾਲੀਂ ਘਰ ਪਰਤਿਆ, ਤਾਂ ਉਸ ਨੇ ਆਪਣੀ ਸਾਰੀ ਨਾਕਾਮ ਕੋਸ਼ਿਸ਼ ਦਾ ਹਾਲ ਉਸ ਨੂੰ ਸੁਣਾਇਆ। ਸ਼ੇਖਰ ਕਹਿਣ ਲੱਗਾ,"ਮੈਨੂੰ ਪਤਾ ਹੈ ਕਿਉਂਕਿ ਕੁਝ ਚਿਰ ਤੋਂ ਮੈਂ ਏਨੇ ਦਿਨ ਦਫਤਰ ਤਾਂ ਗਿਆ ਹੀ ਨਹੀਂ। ਮੈਂ ਕਈ ਜਣੇਪਾ-ਘਰਾਂ ਦੇ ਦਰਵਾਜ਼ੇ ਖੜਕਾਏ ਪਰ ਹਰ ਥਾਂ ਤੋਂ ਕੋਰਾ ਜਵਾਬ ਹੀ ਮਿਲਿਆ।"

"ਹੁਣ ਕੀ ਕਰੀਏ?"

"ਸਾਡੀਆਂ ਗੁਆਂਢਣਾਂ, ਉਹ ਬਜ਼ੁਰਗ ਔਰਤਾਂ, ਇਸ ਘੜੀ ਉਹ ਨਹੀਂ ਤੇਰੀ ਕੋਈ ਸਹਾਇਤਾ ਕਰ ਸਕਦੀਆਂ?"

"ਸਹਾਇਤਾ ਤਾਂ ਕ਼ਰ ਸਕਦੀਆਂ ਨੇ, ਪਰ ਸਹਇਤਾ ਕਰਨਾ ਹੋਰ ਗੱਲ ਏ, ਅਸਲੋਂ ਬੱਚੇ ਨੂੰ ਜਨਮ ਦੇਣਾ ਹੋਰ ਗੱਲ। ਤੇ ਜੇ ਕੋਈ ਗੜਬੜ ਹੋ ਜਾਏ ਫੇਰ ਕੀ ਬਣੇ? ਇਸ ਕੰਮ ਲਈ ਤਾਂ ਡਾਕਟਰ ਦੀ ਲੋੜ ਏ।"

ਤਿੰਨ ਦਿਨ ਹੋਰ ਬੀਤ ਗਏ ਪਰ ਕੋਈ ਡਾਕਟਰ ਕੇਂਦਰ ਨਾਲ ਸਿੰਗ ਅੜਾਉਣ ਨੂੰ ਤਿਆਰ ਨਹੀਂ ਸੀ। ਅਖੀਰ, ਇਹ ਕੋਸ਼ਿਸ਼ਾਂ ਬੰਦ ਕਰਕੇ, ਸ਼ੇਖਰ ਨੇ ਆਪਣੇ ਦਫਤਰ ਜਾਣ ਦਾ ਫੈਸਲਾ ਕਰ ਲਿਆ। ਅਜੇ ਉਹ ਘਰੋਂ ਨਿਕਲਿਆ ਹੀ ਸੀ ਕਿ ਮਾਲਕ-ਮਕਾਨ ਦਾ ਨੌਕਰ ਅਸਾਵਰੀ ਨੂੰ ਇਕ ਚਿੱਠੀ ਫੜਾ ਗਿਆ। ਚਿੱਠੀ ਪੜ੍ਹ ਕੇ ਉਹਦਾ ਰੰਗ ਉਡ ਗਿਆ-ਇਹ ਇਕ ਮਹੀਨੇ ਦੇ ਅੰਦਰ ਅੰਦਰ ਮਕਾਨ ਖਾਲੀ ਕਰ ਦੇਣ ਦਾ ਨੋਟਿਸ ਸੀ।

ਇਕ ਘੰਟੇ ਦੇ ਅੰਦਰ ਅੰਦਰ ਸ਼ੇਖਰ ਵੀ ਦਫਤਰੋਂ ਵਾਪਸ ਆ ਗਿਆ ਤਾਂ ਅਸਾਵਰੀ ਦੰਗ ਰਹਿ ਗਈ। ਕੁਝ ਬੋਲੇ ਬਗ਼ੈਰ, ਅਸਾਵਰੀ ਨੇ ਨੋਟਿਸ ਉਸ ਦੇ ਹੱਥ ਫੜਾ ਦਿੱਤਾ। ਸ਼ੇਖਰ ਨੇ ਜਿਵੇਂ ਲੱਕੜ ਦੇ ਹੱਥਾਂ ਨਾਲ ਨੋਟਿਸ ਫੜ ਲਿਆ, ਅਤੇ ਫੇਰ ਬੁਝੇ ਦਿਲ ਨਾਲ ਵਾਪਸ ਕਰ ਦਿੱਤਾ। ਅਸਾਵਰੀ ਹੱਕੀ ਬੱਕੀ ਰਹਿ ਗਈ, ਉਹ ਬੋਲੀ,"ਇਹ ਨਾਮੁਨਾਸਿਬ ਨੋਟਿਸ ਦੇਖ ਕੇ ਤੈਨੂੰ ਗੁੱਸਾ ਨਹੀਂ ਆਇਆ? ਕਈ ਸਾਲਾਂ ਤੋਂ ਅਸੀਂ ਇਥੇ ਰਹਿ ਰਹੇ ਆਂ। ਉਹ ਇਸ ਤਰ੍ਹਾਂ, ਨੋਟਿਸ ਕਿਵੇਂ ਦੇ ਸਕਦੇ ਨੇ? ਉਹ ਵੀ, ਬਿਨ੍ਹਾਂ ਕਿਥੇ ਕਾਰਨ ਦੇ?"

ਜਵਾਬ ਵਿਚ ਕੁਝ ਆਖੇ ਬਗ਼ੈਰ ਸ਼ੇਖਰ ਨੇ ਇਕ ਹੋਰ ਲਫਾਫਾ ਉਸ ਨੂੰ ਫੜਾ ਦਿੱਤਾ। ਇਹ ਦਫਤਰ ਦਾ ਇਕ ਹੁਕਮ ਸੀ ਜਿਸ ਦੁਆਰਾ ਕਿਸੇ ਕਥਿਤ ਗ਼ਬਨ ਦੇ ਮਾਮਲੇ ਵਿਚ ਉਸ ਨੂੰ ਤੁਰਤ ਮੁਅਤਲ ਕਰ ਦਿੱਤਾ ਗਿਆ ਸੀ।

"ਇਹ ਕੀ ਸ਼ੇਖਰ? ਗ਼ਬਨ?"

"ਤੈਨੂੰ ਪਤਾ ਹੈ ਕਿ ਮੈਂ ਇਸ ਕਿਸਮ ਦਾ ਕੰਮ ਕਰ ਹੀ ਨਹੀਂ ਸਕਦਾ। ਕੀ ਖਿਆਲ ਏ, ਇਹਨਾਂ ਦੋਹਾਂ ਨੋਟਿਸਾਂ ਦਾ ਕਾਰਨ ਇਕੋ ਨਹੀਂ–ਕੇਂਦਰ ਨਾਲ ਸਾਡਾ ਝਗੜਾ।"

"ਪਰ ਸਿਰਫ ਇਸ ਗੱਲ ਬਦਲੇ......"

"ਤੇਰਾ ਕੇਂਦਰ ਉਹ ਲੋਕ ਚਲਾ ਰਹੇ ਨੇ ਜਿਨ੍ਹਾਂ ਦੇ ਹੱਥ ਸੱਤਾ ਹੈ। ਉਹ ਕਿਸੇ ਤਰ੍ਹਾਂ ਦਾ ਵਿਰੋਧ ਨਹੀਂ ਸਹਿ ਸਕਦੇ। ਜੇ ਕੋਈ ਵਿਰੋਧ ਹੁੰਦਾ ਹੈ ਤਾਂ ਉਸ ਨੂੰ ਪੂਰੀ ਤਰ੍ਹਾਂ ਜੜ੍ਹੋਂ ਪੁਟ ਸੁਟਣ ਲਈ ਉਹਨਾਂ ਕੋਲ ਤਾਕਤ ਹੈ।"

"ਹੁਣ ਕੀ ਕੀਤਾ ਜਾਏ? ਮਾਲਕ ਮਕਾਨ ਸਾਨੂੰ ਮਕਾਨ ਖਾਲੀ ਕਰਨ ਨੂੰ ਕਿਵੇਂ ਕਹਿ ਸਕਦਾ ਏ? ਅਸੀਂ ਵੇਲੇ ਸਿਰ ਕਿਰਾਇਆ ਦੇਨੇ ਆਂ, ਰੱਜ ਨਾਲ ਥਾਂ ਵਰਤਦੇ ਆਂ...."

"ਕਾਨੂੰਨੀ ਤੌਰ ਤੇ ਉਹ ਇੰਜ ਨਹੀਂ ਕਰ ਸਕਦਾ। ਪਰ ਇਸ ਗੱਲ ਬਾਰੇ ਇਉਂ ਸੋਚ ਜੇ ਉਹ ਮੇਰੀ ਗੈਰ–ਹਾਜ਼ਰੀ ਵਿਚ ਆਪਣੇ ਬੰਦੇ ਭੇਜ ਦੇਵੇ ਤੇ ਉਹ ਸਾਡਾ ਸਾਮਾਨ ਚੁੱਕ ਕੇ ਬਾਹਰ ਮਾਰਨ, ਅਸੀਂ ਕੀ ਕਰ ਸਕਦੇ ਆਂ? ਇਸੇ ਤਰ੍ਹਾਂ, ਮੇਰੇ ਦਫਤਰ ਵਲੋਂ ਮੇਰੇ ਖਿਲਾਫ ਘੜੇ ਗਏ ਇਲਜ਼ਾਮ ਝੂਠ ਸਾਬਤ ਹੋ ਸਕਦੇ ਨੇ, ਇਸ ਬਾਰੇ ਮੈਨੂੰ ਕੋਈ ਸ਼ੱਕ ਨਹੀਂ, ਪਰ ਉਦੋਂ ਤੱਕ ਤਾਂ ਮੈਂ ਜੇਲ੍ਹ ਦੀ ਹਵਾ ਖਾਵਾਂਗਾ।"

"ਹੁਣ ਕੀ ਕਰੀਏ? ਵਾਪਸ ਕੇਂਦਰ ਚਲੀ ਜਾਵਾਂ?"

"ਨਹੀਂ। ਬਿਲਕੁਲ ਨਹੀਂ।"

"ਫੇਰ ਕਰੀਏ ਕੀ? ਨਾ ਕੋਈ ਰਹਿਣ ਦੀ ਥਾਂ, ਨਾ ਕੋਈ ਰੋਜ਼ਗਾਰ..." ਅਸਾਵਰੀ ਨੇ ਅੱਥਰੂ ਕੇਰਦਿਆਂ ਆਖਿਆ।

"ਅਸੀਂ ਰਾਹ ਲਭ ਲਵਾਂਗੇ। ਪਰ ਤੂੰ ਕਿਸੇ ਹਾਲਤ ਵਿਚ ਕੇਂਦਰ ਵਾਪਸ ਨਹੀਂ ਜਾਣਾ। ਮੈਨੂੰ ਐਸੇ ਪੁੱਤਰ ਦੀ ਲੋੜ ਨਹੀਂ ਜਿਹੜਾ ਮਾਨਸਿਕ ਤੌਰ ਤੇ ਕਿਸੇ ਬਾਹਰਲੇ ਦਾ ਗੁਲਾਮ ਹੋਵੇ, ਨਵੀਂ ਨਸਲ ਪ੍ਰਧਾਨ ਮੰਤਰੀ ਦੇ ਹੱਥਾਂ ਵਿਚ ਕਠਪੁਤਲੀਆਂ ਸਮਾਨ ਹੋਵੇਗੀ, ਕੰਪਿਊਟਰ ਪ੍ਰੋਗਰਾਮ ਲਈ ਵਿਉਂਤੇ ਇਸ 'ਮਾਨਸਿਕ ਵਿਕਾਸ' ਦੀ ਬਦੌਲਤ ਪ੍ਰਧਾਨ ਮੰਤਰੀ ਤੋਂ ਉਹਨਾਂ ਨੂੰ ਹੁਕਮ ਮਿਲਿਆ ਕਰੇਗਾ ਤੇ ਉਹਦੇ ਵਾਸਤੇ ਹੀ ਉਹ ਜਿਊਣ ਮਰਨਗੇ। ਮੈਨੂੰ ਇਸ ਕਿਸਮ ਦੇ ਪ੍ਰੋਗਰਾਮ ਅਧੀਨ ਜਿਊਣ ਵਾਲਾ ਬੱਚਾ ਨਹੀਂ ਚਾਹੀਦਾ।

"ਇਸ ਤੋਂ ਇਲਾਵਾ, ਜੇ ਇਸ ਬੰਦੇ ਨੂੰ ਗੱਦੀਓਂ ਲਾਹ ਦਿਤਾ ਗਿਆ ਫੇਰ ਕੀ ਹੋਵੇਗਾ? ਜੇ ਕੋਈ ਹੋਰ ਪ੍ਰਧਾਨ ਮੰਤਰੀ ਦੀ ਕੁਰਸੀ 'ਤੇ ਬਹਿ ਜਾਂਦਾ ਹੈ ਤਾਂ ਇਹਨਾਂ ਕਠਪੁਤਲੀਆਂ ਦਾ ਕੀ ਬਣੇਗਾ? ਇਹ ਲੰਗਰ–ਹੀਣ ਜਹਾਜ਼ਾਂ ਵਾਂਗ ਦਿਸ਼ਾਹੀਨ ਭਟਕਦੇ ਫਿਰਨਗੇ। ਸੁੰਤਤਰ ਸੋਚ ਸਕਣ ਦੀ ਸਮਰਥਾ ਵੱਡੀ ਆਵਾਜ਼ ਦੇ ਅਧੀਨ ਕਰਕੇ, ਉਹ ਆਪਣਾ ਰਾਹ ਨਹੀਂ ਲੱਭ ਸਕਣਗੇ। ਮੈਂ ਨਹੀਂ ਚਾਹੁੰਦਾ ਕਿ ਸਾਡਾ ਪੁੱਤਰ ਦੁਰਬਲ ਆਦਮੀ ਹੋਵੇ।"

"ਪਰ ਅਸੀਂ ਇਸ ਜਿੱਲ੍ਹਣ ਵਿਚੋਂ ਨਿਕਲੀਏ ਕਿਵੇਂ? ਸਾਨੂੰ ਨਿਗਲਣ ਵਾਲਾ ਪ੍ਰਬੰਧ ਬੜਾ ਬਲਵਾਨ ਹੈ। ਮੈਨੂੰ ਤਾਂ ਡਰ ਆਉਣ ਲੱਗ ਪਿਐ, ਸ਼ੇਖਰ।" "ਦਿਲ ਨਾ ਛੱਡ ਅਸਾਵਰੀ। ਡਰਨ ਦੀ ਨਹੀਂ ਲੋੜ; ਅਸੀਂ ਜ਼ਰੂਰ ਕੋਈ ਨਾ ਕੋਈ ਹੱਲ ਲੱਭ ਲਵਾਂਗੇ। ਹਰ ਹਾਲਤ ਵਿਚ, ਸਾਡਾ ਪੁੱਤਰ ਸੁਆਧੀਨ ਨਾਗਰਿਕ ਵਜੋਂ ਪੈਦਾ ਹੋਣ ਤੇ ਜਿਉਣ ਦਾ ਅਧਿਕਾਰੀ ਹੈ।"

"ਸ਼ੇਖਰ ਕੀ ਅਸੀਂ ਉਸ ਦੀ ਜ਼ਿੰਦਗੀ ਨਾਲ ਖੇਡ ਨਹੀਂ ਰਹੇ? ਆਪਣੇ ਆਸ–ਪਾਸ ਦੇ ਸੰਸਾਰ ਨੂੰ ਦੁਸ਼ਮਣ ਬਣਾ ਕੇ ਇੱਕਲਿਆਂ ਲੜਾਈ ਲੜਨਾ ਕੋਈ ਸੌਖਾ ਕੰਮ ਨਹੀਂ।"

"ਠੀਕ ਏ, ਲੜਾਈ ਆਪਣਾ ਮੁਲ ਮੰਗ ਸਕਦੀ ਏ। ਕਿਸੇ ਵੇਲੇ ਇਹ ਘੋਰ

ਨਿਰਾਸ਼ਾਜਨਕ ਹੋ ਸਕਦੀ ਹੈ, ਪਰ ਨਿਸਚੇ ਹੀ ਇਸ ਤੋਂ ਤਸੱਲੀ ਮਿਲੇਗੀ, ਸਾਡਾ ਬੱਚਾ ਆਪਦਾ ਸੁਖ ਆਰਾਮ, ਆਜਾਦੀ ਦੀ ਪੀੜਾ ਤੇ ਮਸਤੀ ਦਾ ਆਨੰਦ ਮਾਣੇਗਾ। ਅਸਾਵਰੀ, ਸੁਖ ਦੁਖ ਦੋਵੇਂ ਹੀ ਉਸ ਨੂੰ ਪ੍ਰਵਾਨ ਹੋਣਗੇ ਕਿਉਂਕਿ ਇਸ ਸਭ ਨੂੰ ਉਹ ਆਜ਼ਾਦ ਜਨਮ ਲੈ ਕੇ ਪ੍ਰਾਪਤ ਕਰੇਗਾ।"

ਅਸਾਵਰੀ ਏਨੀ ਭਾਵਕ ਹੋ ਗਈ ਕਿ ਉਸ ਦੇ ਮੂੰਹੋਂ ਕੋਈ ਬੋਲ ਨਾ ਨਿਕਲਿਆ। ਸ਼ੇਖਰ ਨੇ ਇਸ ਮਸਲੇ ਉਤੇ ਏਨੀ ਗੰਭੀਰਤਾ ਨਾਲ ਵਿਚਾਰ ਕੀਤਾ ਸੀ ਅਤੇ ਉਹ ਆਪਣੀ ਬੌਧਿਕ ਈਮਾਨਦਾਰੀ ਕਾਇਮ ਰਖਣ ਦੀ ਖਾਤਰ ਸਾਰੀ ਦੁਨੀਆ ਦੇ ਵਿਰੋਧ ਵਿਚ ਇਕੱਲਾ ਡਟਣ ਲਈ ਤਿਆਰ ਸੀ।

ਟੈਲੀਫੋਨ ਦੀ ਘੰਟੀ ਨਾਲ ਉਹਨਾਂ ਦੀ ਗੱਲਬਾਤ ਵਿਚ ਵਿਘਨ ਪੈ ਗਿਆ। ਸ਼ੇਖਰ ਨੇ ਰਸੀਵਰ ਚੁੱਕਿਆ

ਪਹਿਲੇ ਵਾਕ ਤੋਂ ਹੀ ਅਸਾਵਰੀ ਨੇ ਸਮਝ ਲਿਆ ਕਿ ਇਹ ਡਾ. ਮਾਨੇ ਦਾ ਫੋਨ ਸੀ।

"ਹੈਲੋ, ਡਾ. ਮਾਨੇ!" ਸ਼ੇਖਰ ਬੋਲਿਆ," ਨਹੀਂ, ਉਹ ਕੇਂਦਰ ਨਹੀਂ ਆਵੇਗੀ। ਉਹ ਬਿਲਕੁਲ ਠੀਕ ਠਾਕ ਹੈ। ਬਿਲਕੁਲ ਸਹੀ, ਮਿਹਰਬਾਨੀ। ਹਾਂ ਤੁਸੀਂ ਜੋ ਚਾਹੋ ਕਰਨ ਲਈ ਪੂਰੀ ਤਰ੍ਹਾਂ ਆਜ਼ਾਦ ਓ। ਮੈਂ ਤੁਹਾਡੀਆਂ ਧਮਕੀਆਂ ਨੂੰ ਜੁਤੀ ਦੀ ਨੋਕ 'ਤੇ ਮਾਰਦਾ ਹਾਂ।....ਢੱਠੇ ਖੂਹ ਵਿਚ ਪਓ ਤੁਸੀਂ, ਤੁਹਾਡਾ ਕੇਂਦਰ ਤੇ ਤੁਹਾਡੇ ਅਫ਼ਸਰ। ਤੁਸੀਂ ਸਭ ਮਹਾ ਧੋਖੇਬਾਜ ਓ। ਮੈਂ ਤੁਹਾਡੇ ਵਰਗੇ ਕੀੜਿਆਂ ਨਾਲ ਕੋਈ ਗੱਲ ਨਹੀਂ ਕਰਨੀ ਚਾਹੁੰਦਾ," ਸ਼ੇਖ਼ਰ ਨੇ ਠਾਹ ਕਰਕੇ ਰਸੀਵਰ ਰਖਿਆ ਤੇ ਠਹਾਕਾ ਮਾਰ ਕੇ ਹੱਸ ਪਿਆ। ਅਸਾਵਰੀ ਹੈਰਾਨ ਸੀ ਕਿ ਇਸ ਕਿਸਮ ਦੀ ਹਾਲਤ ਵਿਚ ਉਹ ਹੱਸ ਕਿਵੇਂ ਸਕਿਆ ਸੀ?

ਉਸੇ ਵੇਲੇ ਸ਼ੇਖਰ ਕਹਿਣ ਲੱਗਿਆ,"ਚਾਹ ਦਾ ਇਕ ਇਕ ਪਿਆਲਾ ਹੋ ਜਾਏ।"

"ਚਾਹ।" ਅਸਾਵਰੀ ਬੋਲੀ

"ਹਾਂ, ਚਾਹ। ਚਾਹ ਦਾ ਇਕ ਵਧੀਆ ਕੱਪ ਬਣਾ ਦੇ। ਮੈਂ ਤੈਨੂੰ ਇਕ ਵਧੀਆ ਗੱਲ ਦੱਸਦਾ ਆਂ। ਇਸ ਉਤੇ ਸੋਚ–ਵਿਚਾਰ ਕਰਦੇ ਆਂ। ਡਾ. ਮਾਨੇ ਨਾਲ ਗੱਲ ਕਰਦਿਆਂ ਇਹ ਖਿਆਲ ਮੇਰੇ ਦਿਮਾਗ਼ ਵਿਚ ਆਇਆ ਸੀ।"

ਅਸਾਵਰੀ ਚਾਹ ਬਣਾਉਣ ਲੱਗ ਪਈ। ਸ਼ੇਖ਼ਰ ਆਪਣੀ ਯੋਜਨਾ ਬਾਰੇ ਉਹਨੂੰ ਦੱਸ੍ਰਣ ਲੱਗ ਪਿਆ। ਮਹਾਰਾਸ਼ਟਰ ਦੇ ਤਸਗਾਓਂ ਨਾਂ ਦੇ ਪਿੰਡ ਵਿਚ, ਸ਼ੇਖਰ ਦਾ ਦੂਰ ਦੇ ਰਿਸ਼ਤੇ ਵਿਚੋਂ ਇਕ ਚਾਚਾ ਰਹਿੰਦਾ ਸੀ। ਉਹਦੀ ਪਤਨੀ ਮਰ ਚੁੱਕੀ ਸੀ ਤੇ ਇਸ ਵੇਲੇ ਉਹ ਆਪਣੀ ਬੁੱਢੀ ਮਾਂ ਕੋਲ ਰਹਿੰਦਾ ਸੀ। ਤਸਗਾਓਂ ਅੰਦਰੂਨੀ ਇਲਾਕੇ ਵਿਚ ਇਕ ਛੋਟਾ ਜਿਹਾ ਪਿੰਡ ਸੀ ਤੇ ਇਸ ਦੀ ਵਸੋਂ ਏਨੀ ਥੋੜ੍ਹੀ ਸੀ ਕਿ ਉਥੇ ਕਿਸੇ ਭਰੂਣ ਵਿਕਾਸ ਕੇਂਦਰ ਦੀ ਕੋਈ ਲੋੜ ਨਹੀਂ ਸੀ। ਦੇਸ਼ ਵਿਚ ਅਜੇ ਵੀ ਕਈ ਪਿੰਡ ਐਸੇ ਹਨ ਜਿਥੇ ਅਜਿਹੇ ਕੇਂਦਰ ਨਹੀਂ ਪਹੁੰਚ ਸਕਦੇ। ਸਰਕਾਰ ਅਜਿਹੀਆਂ ਥਾਵਾਂ ਦੀਆਂ ਇਸਤਰੀਆਂ ਨੂੰ ਲਾਗਲੇ ਤਲੁਕਾ ਕੇਂਦਰ ਨਾਲ ਸੰਪਰਕ ਕਰਨ ਨੂੰ ਕਹਿੰਦੀ ਹੈ। ਪਰ ਬਹੁਤੀਆਂ ਔਰਤਾਂ ਘਰ ਹੀ, ਦਾਈ ਦੀ ਮਦਦ ਲੈ ਕੇ, ਬੱਚੇ ਨੂੰ ਜਨਮ ਦੇਣਾ ਪਸੰਦ ਕਰਦੀਆਂ ਹਨ, ਸ਼ੇਖਰ ਨੂੰ ਯਾਦ ਆਇਆ ਕਿ ਉਹਦੇ ਪਿੰਡ ਵਿਚ ਦੋ ਜਾਂ ਤਿੰਨ ਪੇਸ਼ਾਵਰ ਦਾਈਆਂ ਸਨ।

"ਜੇ ਅਸੀਂ ਤਸਗਾਓਂ ਚਲੀਏ ਤਾਂ ਮੇਰਾ ਪੱਕਾ ਯਕੀਨ ਹੈ ਕਿ ਮੇਰਾ ਚਾਚਾ ਸਾਨੂੰ ਆਪਣੇ ਕੋਲ ਠਹਿਰਾ ਲਵੇਗਾ। ਮੇਰੀ ਦਾਦੀ ਬੜੀ ਮੋਹ ਕਰਨ ਵਾਲੀ ਅਤੇ ਸੁਤੰਤਰ ਔਰਤ ਹੈ, ਉਹ ਜ਼ਰੂਰ ਸਾਡੀ ਮਦਦ ਕਰੇਗੀ। ਪਰ ਜੇ ਕਿਸੇ ਕਾਰਣ ਉਹਨਾਂ ਦੀ ਕੋਈ ਮਜਬੂਰੀ ਹੋਈ ਤਾਂ ਅਸੀਂ

ਪਿੰਡ ਵਿਚ ਕੋਈ ਥਾਂ ਕਿਰਾਏ ਤੇ ਲੈ ਲਵਾਂਗੇ।"

ਅਚਾਨਕ ਐਸੇ ਪਸਿਤੇ ਪਿੰਡ ਜਾਣਾ ਮਜ਼ਾਕ ਨਹੀਂ ਸੀ। ਪਰ ਹੋਰ ਕੋਈ ਚਾਰਾ ਵੀ ਤਾਂ ਨਹੀਂ ਸੀ। ਅਸਾਵਰੀ ਦੇ ਮਾਪਿਆਂ ਦੇ ਜਾਣ ਦਾ ਕੋਈ ਤੁਕ ਨਹੀਂ ਸੀ ਕਿਉਂਕਿ ਉਹਦਾ ਪਿਤਾ ਆਪ ਇਕ ਸਰਕਾਰੀ ਮੁਲਾਜ਼ਿਮ ਸੀ। ਇਸ ਨਾਲ ਉਹਨੂੰ ਕੋਈ ਨੁਕਸਾਨ ਪਹੁੰਚ ਸਕਦਾ ਸੀ। ਸ਼ੇਖਰ ਤੇ ਅਸਾਵਰੀ ਇਹ ਨਹੀਂ ਚਾਹੁੰਦੇ ਸਨ। ਸ਼ੇਖਰ ਦਾ ਪਿਤਾ ਉਹਦੇ ਬਚਪਨ ਵਿਚ ਪੂਰਾ ਹੋ ਗਿਆ ਸੀ। ਉਹਦੀ ਮਾਂ ਉਹਦੇ ਭਰਾ ਕੋਲ ਰਹਿ ਰਹੀ ਸੀ।

ਅਸਾਵਰੀ ਨੂੰ ਸੋਚਾਂ ਵਿਚ ਡੁੱਬੀ ਦੇਖ ਕੇ, ਸ਼ੇਖਰ ਬੋਲਿਆ,"ਅਸੀਂ ਇਹ ਲੜਾਈ ਸ਼ੁਰੂ ਕੀਤੀ ਹੈ, ਅਸਾਵਰੀ। ਹੁਣ ਅਸੀਂ ਪਿੱਛੇ ਨਹੀਂ ਹਟ ਸਕਦੇ। ਤਸਗਾਓਂ ਰਹਿਣਾ ਸੁਖਾਲਾ ਨਹੀਂ। ਇਸ ਦਾ ਮਤਲਬ ਹੈ ਕਿ ਸਾਡੇ ਸਨਮੁਖ ਇਕ ਔਖਾ ਰਾਹ ਹੈ, ਪਰ।......"

"ਪਰ ਮੈਂ ਨਾਂਹ ਤਾਂ ਨਹੀਂ ਕੀਤੀ।" ਅਸਾਵਰੀ ਨੇ ਉਹਦੀ ਗੱਲ ਟੋਕਦਿਆਂ ਆਖਿਆ। ਜਿੰਨੀ ਛੇਤੀ ਨਿਕਲੀਏ ਓਨਾ ਹੀ ਚੰਗਾ। ਜਿੰਨੀ ਛੇਤੀ ਹੋਵੇ ਇਥੋਂ ਨਿਕਲੀਏ।"

* * *

ਤਸਗਾਓਂ ਵਿਖੇ ਖੁਲ੍ਹੀ ਡੁਲ੍ਹੀ ਹਵੇਲੀ ਵਰਗੇ ਮਕਾਨ ਵਿਚ, ਸ਼ੇਖ਼ਰ ਦਾ ਚਾਚਾ ਬਾਹਰ ਵਿਹੜੇ ਵਿਚ ਬੈਠਾ ਹੋਇਆ ਸੀ। ਸ਼ੇਖਰ ਵੀ ਉਥੇ ਹੀ ਬਹਿ ਗਿਆ ਅਤੇ ਆਪਣੀ ਘਬਰਾਹਟ ਨੂੰ ਲੁਕਾਉਂਦਾ ਨਿੱਕੀਆਂ ਨਿੱਕੀਆਂ ਗੱਲਾਂ ਕਰਨ ਲੱਗਾ। ਦਾਈ ਆ ਗਈ ਹੋਈ ਸੀ ਅਤੇ ਅਸਾਵਰੀ ਤੇ ਸ਼ੇਖਰ ਦੀ ਦਾਦੀ ਕੋਲ ਬੈਠੀ ਸੀ। ਸ਼ੇਖਰ ਨੂੰ ਉਹ ਆਖਰੀ ਛੇ ਮਹੀਨੇ ਯਾਦ ਹਨ ਜਿਹੜੇ ਉਸ ਨੇ ਚਾਚੇ ਕੋਲ ਤਸਗਾਓਂ ਬਿਤਾਏ ਸਨ। ਸ਼ੇਖਰ ਆਪਣੇ ਚਾਚੇ ਦਾ ਬੜਾ ਸ਼ੁਕਰਗੁਜ਼ਾਰ ਸੀ ਕਿ ਉਹਨੇ ਬੜੇ ਪਿਆਰ ਤੇ ਨਿੱਘ ਨਾਲ ਉਹਨਾਂ ਨੂੰ ਆਪਦੇ ਕੋਲ ਰਖਿਆ ਸੀ। ਦਾਦੀ ਨੇ ਅਸਾਵਰੀ ਦਾ ਬੜਾ ਧਿਆਨ ਰਖਿਆ ਅਤੇ ਉਸ ਦੇ ਆਰਾਮ ਤੇ ਖਾਣ–ਪੀਣ ਦੀ ਪੂਰੀ ਚਿੰਤਾ ਕੀਤੀ। ਅਸਾਵਰੀ ਦਾ ਉਥੇ ਝਟ ਜੀਅ ਲੱਗ ਗਿਆ ਸੀ। ਹੁਣ ਉਹ ਵੇਲਾ ਆ ਗਿਆ ਸੀ ਜਿਸ ਦੀ ਸਭ ਨੂੰ ਚਿਰੋਕਣੀ ਉਡੀਕ ਸੀ। ਬੱਚੇ ਦਾ ਜਨਮ ਸਹੀ ਸਲਾਮਤ ਹੋ ਜਾਏ ਤਾਂ ਉਹਨਾਂ ਦੀਆਂ ਔਕੜਾਂ ਮੁਸ਼ਕਲਾਂ ਦਾ ਮੁੱਲ ਮੁੜ ਆਵੇਗਾ।

ਸ਼ੇਖਰ ਆਪਣੇ ਖਿਆਲਾਂ ਵਿਚ ਗੁਆਚਾ ਹੋਇਆ ਸੀ, ਜਦੋਂ ਅਚਾਨਕ ਉਸ ਨੂੰ ਬਾਲ ਦੀ ਚੀਕ ਸੁਣਾਈ ਦਿੱਤੀ।

ਸ਼ੇਖ਼ਰ ਭੁੜਕ ਖੜਾ ਹੋਇਆ। ਉਹ ਆਪਣੇ ਆਪ ਨੂੰ ਬੁਰੀ ਤਰ੍ਹਾਂ ਲਾਚਾਰ ਮਹਿਸੂਸ ਕਰ ਰਿਹਾ ਸੀ। ਚਾਚੇ ਨੇ ਮੁਸਕਰਾ ਕੇ ਉਹਦੇ ਵੱਲ ਦੇਖਿਆ ਤੇ ਪੋਲੇ ਜਿਹੇ ਆਖਿਆ,"ਬਹਿ ਜਾ, ਬਹਿ ਜਾ, ਮੁੰਡਾ ਹੋਇਐ....ਮੈਂ ਤੈਨੂੰ ਦੱਸਾਂ, ਮੁੰਡਾ।"

ਸ਼ੇਖਰ ਮੁਸਕਰਾਇਆ ਤੇ ਬੈਠ ਗਿਆ। ਉਹਨੂੰ ਪਹਿਲਾਂ ਹੀ ਪਤਾ ਸੀ ਕਿ ਮੁੰਡਾ ਹੋਣ ਵਾਲਾ ਹੈ। ਪਰ ਕੀ ਬੱਚਾ ਠੀਕ ਠਾਕ ਏ? ਅਸਾਵਰੀ ਦਾ ਕੀ ਹਾਲ ਏ?

ਕੁਝ ਹੋਰ ਵਕਤ ਗੁਜ਼ਰਿਆ ਤੇ ਉਸ ਨੇ ਦਾਦੀ ਦੀ ਆਵਾਜ਼ ਸੁਣੀ,"ਆ ਜਾਓ, ਬੱਚਿਓ।"

ਸ਼ੇਖਰ ਤੇ ਉਹਦਾ ਚਾਚਾ ਅੰਦਰ ਗਏ। ਦਾਦੀ ਤੇ ਦਾਈ ਸਫਾਈ ਦਾ ਕੰਮ ਮੁਕਾ ਚੁਕੀਆਂ ਸਨ। ਅਸਾਵਰੀ ਕੁਝ ਕਮਜ਼ੋਰ ਲਗ ਰਹੀ ਸੀ ਪਰ ਬੜੀ ਖੁਸ਼। ਉਹਦਾ ਚਿਹਰਾ ਖਿੜਿਆ ਹੋਇਆ ਸੀ। ਸ਼ੇਖਰ ਦੀ ਦਾਦੀ ਨੇ ਬੱਚੇ ਨੂੰ ਆਪਣੀਆਂ ਬਾਹਵਾਂ ਵਿਚ ਚੁਕਿਆ ਹੋਇਆ ਸੀ।

"ਵੇਖ ਆਪਣਾ ਪੁੱਤਰ।" ਦਾਦੀ ਬੋਲੀ। "ਹੈ ਕਿ ਨਹੀਂ ਗੋਲ ਮਟੋਲ? ਤੇ ਉਹਨੂੰ ਹੋਣਾ ਵੀ ਚਾਹੀਦਾ ਏ। ਇਸ ਤਰ੍ਹਾਂ, ਜਨਮ ਲੈਣ ਲਈ ਇਸਨੂੰ ਬਾਕੀ ਦੁਨੀਆ ਨਾਲ ਲੋਹਾ ਲੈਣਾ ਪਿਆ ਏ।"

ਨਵ ਜਨਮੇ ਬੱਚੇ ਲਈ ਮੋਹ ਤੇ ਮਾਣ ਨਾਲ ਸ਼ੇਖਰ ਦੀ ਛਾਤੀ ਫੁਲ ਗਈ। ਉਹਨਾ ਸਭਨਾਂ ਦੇ ਜਤਨਾਂ ਨੂੰ ਫਲ ਲੱਗਾ ਸੀ।

ਇਕ ਨਵੇਂ ਜੀਅ ਨੇ ਜਨਮ ਲਿਆ ਸੀ।

ਇਕ ਆਜ਼ਾਦ ਮਨੁੱਖ ਨੇ ਜਨਮ ਲਿਆ ਸੀ।

*(ਇਕ ਮਰਾਠੀ ਕਹਾਣੀ)*

# ਨੀਲੇ ਰੰਗ ਤੋਂ ਉਤਪੰਨ ਸੰਕਟ

## ਅਨੀਸ਼ ਦੇਬ

ਘੂਕ ਸੁੱਤਾ ਪਿਆ ਰਾਕੇਸ਼ ਨੀਲੇ ਲੂੰਬੜ ਦਾ ਸੁਪਨਾ ਦੇਖ ਰਿਹਾ ਸੀ। ਅਜੇ ਕੱਲ੍ਹ ਰਾਤੀਂ ਹੀ ਉਸ ਨੇ ਇਹ ਕਹਾਣੀ ਪੜ੍ਹੀ ਸੀ ਕਿ ਕਿਵੇਂ ਇਕ ਵਿਚਾਰਾ ਲੂੰਬੜ ਅਚਾਨਕ ਨੀਲੇ ਰੰਗ ਦੇ ਇਕ ਬਰਤਨ ਵਿੱਚ ਡਿੱਗ ਪਿਆ ਅਤੇ ਪੂਰੀ ਤਰ੍ਹਾਂ ਨੀਲਾ ਹੋ ਗਿਆ ਸੀ। ਜਿਉਂ ਹੀ ਉਹ ਲੂੰਬੜ ਜੰਗਲ ਵਿਚ ਵਾਪਸ ਆਇਆ, ਜੰਗਲ ਦੇ ਪਰਿੰਦਿਆਂ ਤੇ ਦਰਿੰਦਿਆਂ ਨੇ ਇਸ ਅਜੀਬ ਰੰਗਦਾਰ ਜਾਨਵਰ ਨੂੰ ਆਪਣਾ ਬਾਦਸ਼ਾਹ ਬਣਾ ਲਿਆ। ਉਹਨਾਂ ਨੇ ਆਪਣੇ ਜੀਵਨ ਵਿਚ ਪਹਿਲਾਂ ਕਦੇ ਨੀਲਾ ਲੂੰਬੜ ਨਹੀਂ ਸੀ ਦੇਖਿਆ ਤੇ ਇਸੇ ਕਰਕੇ ਉਹਨਾਂ ਨੇ ਉਹਦੇ ਸਿਰ ਉਤੇ ਸ਼ਾਹੀ ਤਾਜ ਰਖਣ ਦਾ ਫੈਸਲਾ ਕੀਤਾ ਸੀ।

ਰਾਕੇਸ਼ ਨੂੰ ਨੀਲੇ ਲੂੰਬੜ ਦਾ ਸੁਪਨਾ ਆਇਆ ਸੀ ਜਿਹੜਾ ਉਸ ਨੂੰ ਆਵਾਜ਼ਾਂ ਦੇ ਕੇ ਆਖ ਰਿਹਾ ਸੀ, "ਰਾਕੇਸ਼, ਓਏ ਰਾਕੇਸ਼! ਮੈਂ ਕਹਾਣੀ ਵਾਲਾ ਲੂੰਬੜ ਨਹੀਂ। ਮੈਂ ਸਚਮੁਚ ਦਾ ਨੀਲੇ ਰੰਗ ਦਾ ਲੂੰਬੜ ਆਂ।"

ਹੈਰਾਨ ਹੋਇਆ ਰਾਕੇਸ਼, ਕੁਝ ਚਿਰ ਲੂੰਬੜ ਵੱਲ ਦੇਖਦਾ ਰਿਹਾ ਤੇ ਫੇਰ ਉਸ ਪੁੱਛਿਆ, "ਸਚਮੁਚ?"

"ਬਿਲਕੁਲ ਸੱਚ," ਲੂੰਬੜ ਨੇ ਜਵਾਬ ਦਿੱਤਾ।

ਇਸ ਤੋਂ ਝਟ ਮਗਰੋਂ, ਰਾਕੇਸ਼ ਦੀ ਹੈਰਾਨੀ, ਲੂੰਬੜ ਨੇ ਮਿਆਂਕਣਾ ਸ਼ੁਰੂ ਕਰ ਦਿੱਤਾ। ਰਾਕੇਸ਼ ਹੱਕਾ-ਬੱਕਾ ਰਹਿ ਗਿਆ ਸੀ। 'ਲੂੰਬੜ ਮਿਆਂਕਣ ਲੱਗ ਪਿਆ!' ਉਸ ਨੇ ਆਪਣੇ ਆਪ ਨੂੰ ਪੁੱਛਿਆ। ਅਚਾਨਕ ਉਹ ਹੰਭਲਾ ਮਾਰ ਕੇ ਉਠ ਬੈਠਾ।

ਉਠ ਕੇ ਉਸ ਨੇ ਦੇਖਿਆ ਕਿ ਗੁੱਛਾ ਮੁੱਛਾ ਹੋਈ, ਇਕ ਨੀਲੀ ਬਿੱਲੀ ਉਹਦੇ ਬਿਸਤਰੇ ਉਤੇ ਉਹਦੇ ਨਾਲ ਲੰਮੀ ਪਈ ਹੋਈ ਸੀ। ਬਿੱਲੀ ਮਿਆਂਕ ਰਹੀ ਸੀ ਅਤੇ ਨੀਲੇ ਬਲੌਰਾਂ ਵਾਂਗ ਚਮਕਦੀਆਂ ਆਪਣੀਆਂ ਨੀਲੀਆਂ ਅੱਖਾਂ ਨਾਲ ਰਾਕੇਸ਼ ਵੱਲ ਇਕਟੱਕ ਦੇਖੀ ਜਾ ਰਹੀ ਸੀ। ਬਿੱਲੀ ਦੀਆਂ ਵਿਰਲੀਆਂ ਵਿਰਲੀਆਂ ਮੁੱਛਾਂ ਵੱਲ ਰਾਕੇਸ਼ ਦਾ ਧਿਆਨ ਗਿਆ। ਬਿੱਲੀ ਦੀ ਜੱਤ ਦਾ ਰੰਗ ਵੀ ਗੂੜ੍ਹਾ ਨੀਲਾ ਸੀ, ਸਿਰਫ ਉਹਦੀ ਪੂਛ ਦੇ ਸਿਰੇ ਉਤੇ ਇਕ ਕਾਲਾ ਜਿਹਾ ਟਿਮਕਣਾ ਸੀ।

ਰਾਕੇਸ਼ ਨੂੰ ਲੱਗਾ ਜਿਵੇਂ ਉਹ ਕੋਈ ਸੁਪਨਾ ਦੇਖ ਰਿਹਾ ਹੋਵੇ। ਆਪਣੇ ਸ਼ੱਕ ਦੀ ਪੁਸ਼ਟੀ ਕਰਨ ਲਈ ਉਸਨੇ ਆਪਣੇ ਆਪ ਨੂੰ ਚੂੰਢੀ ਵੱਢੀ। 'ਹੈਂ, ਚਿੱਟੀ ਜੱਤ ਨੀਲੀ ਕਿਵੇਂ ਹੋ ਗਈ?' ਉਸਨੇ ਹੈਰਾਨੀ ਨਾਲ ਆਪਣੇ ਆਪ ਨੂੰ ਸਵਾਲ ਕੀਤਾ। ਇਸ ਤੋਂ ਮਗਰੋਂ, ਉਹ ਇਕ ਇਕ ਕਰਕੇ ਆਪਣੇ ਆਸ-ਪਾਸ ਵਾਪਰੀਆਂ ਅਜੀਬੋ ਗਰੀਬ ਗੱਲਾਂ ਦੇਖਣ ਲੱਗਾ।

ਉਸ ਦੇ ਕਮਰੇ ਦੀਆਂ ਕੰਧਾਂ, ਬਿਸਤਰੇ ਦੀ ਚਾਦਰ, ਸਿਰਹਾਣੇ ਦਾ ਗਿਲਾਫ, ਮੇਜ, ਕੁਰਸੀ, ਪੱਖਾ ਤੇ ਇਥੋਂ ਤੱਕ ਕਮਰੇ ਦੇ ਫਰਸ਼ ਦਾ ਰੰਗ ਵੀ ਨੀਲਾ ਹੋ ਗਿਆ ਸੀ। ਕਿਸੇ ਚੀਜ਼ ਦਾ ਰੰਗ ਸ਼ੋਖ਼ ਨੀਲਾ, ਕਿਸੇ ਦਾ ਫਿੱਕਾ ਨੀਲਾ, ਕਿਸੇ ਦਾ ਗਾੜ੍ਹਾ ਨੀਲਾ ਤੇ ਕੁਝ ਚੀਜ਼ਾਂ ਦਾ ਰੰਗ ਬਿਲਕੁਲ ਕਾਲਾ।

ਉਹਦੇ ਬਿਸਤਰੇ ਉਤੇ ਬੈਠੀ ਬਿੱਲੀ ਅਜੇ ਵੀ ਮਿਆਂਕ ਰਹੀ ਸੀ।

ਰਾਕੇਸ਼ ਇਕ ਝਟਕੇ ਨਾਲ ਉਠ ਖੜਾ ਹੋਇਆ। ਉਸ ਨੂੰ ਆਪਣੇ ਆਸ ਪਾਸ ਆਪਣੀ ਮਾਂ ਕਿਤੇ ਨਜ਼ਰ ਨਹੀਂ ਸੀ ਆਈ। ਉਹ ਬਹੁਤ ਪਹਿਲਾਂ ਜਾਗ ਪਈ ਹੋਈ ਸੀ। ਉਸ ਨੇ ਸੋਚਿਆ ਕਿ ਉਹ ਰਸੋਈ ਵਿਚ ਹੋਵੇਗੀ। ਰਾਕੇਸ਼ ਦਾ ਜੀਅ ਕੀਤਾ ਕਿ ਉਹ ਚੀਕ ਮਾਰੇ। ਬੜੀ ਹਿੰਮਤ ਨਾਲ ਉਹ ਚਿੱਲਾਇਆ, "ਅੰਮਾ, ਅੰਮਾ!"

ਉਹਦੀ ਮਾਂ ਉਸੇ ਵੇਲੇ ਦੌੜੀ ਆਈ।

ਆਪਣੀ ਮਾਂ ਨੂੰ ਦੇਖਦਿਆਂ, ਰਾਕੇਸ਼ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਤੁਰੇ।

ਉਹਦੀ ਮਾਂ ਦੀ ਚਮੜੀ ਦਾ ਰੰਗ ਗੂੜ੍ਹਾ ਨੀਲਾ ਹੋ ਗਿਆ ਸੀ। ਉਹਦੀਆਂ ਅੱਖਾਂ ਦੀਆਂ ਪੁਤਲੀਆਂ ਤੋਂ ਸਿਵਾਏ ਜੋ ਕਾਲੀਆਂ ਸਨ, ਉਹਦੀਆਂ ਦੋਵੇ ਅੱਖਾਂ ਸ਼ੋਖ ਨੀਲੀਆਂ ਹੋ ਗਈਆਂ ਸਨ। ਹਾਂ, ਉਸ ਦੇ ਕੇਸ, ਜੋ ਪਹਿਲਾਂ ਵੀ ਕਾਲੇ ਸਨ, ਕਾਲੇ ਰੰਗ ਦੇ ਹੀ ਸਨ।

ਰਾਕੇਸ਼ ਭੁੜਕ ਕੇ ਬਿਸਤਰੇ ਵਿਚੋਂ ਬਾਹਰ ਆਇਆ ਤੇ ਭਜ ਕੇ ਆਪਣੀ ਮਾਂ ਨੂੰ ਚੰਬੜ ਗਿਆ। ਮਾਂ ਦੀ ਸਾੜ੍ਹੀ ਦੇ ਵਲਾਂ ਵਿਚ ਆਪਣਾ ਮੂੰਹ ਲੁਕਾ ਕੇ, ਉਹਨੇ ਭਰੇ ਹੋਏ ਗੱਚ ਨਾਲ ਪੁੱਛਿਆ, "ਇਹ ਸਭ ਕੀ ਏ, ਅੰਮਾ? ਮੇਰੀਆਂ ਅੱਖਾਂ ਅੱਗੇ ਇਹ ਕਲਪਿਤ ਤਸਵੀਰਾਂ ਕਿਉਂ ਆ ਰਹੀਆਂ ਨੇ?"

ਉਹਦੀ ਮਾਂ ਉਹਦੇ ਵਾਲ ਪਲੋਸਣ ਲੱਗ ਪਈ। ਉਹਨੂੰ ਪਿਆਰ ਨਾਲ ਧਰਵਾਸ ਦੇਂਦਿਆਂ, ਉਸ ਆਖਿਆ, "ਨਹੀਂ ਪੁੱਤਰ, ਕਲਪਿਤ ਤਸਵੀਰਾਂ ਨਹੀਂ ਦਿਸ ਰਹੀਆਂ। ਹਰ ਕਿਸੇ ਨੂੰ ਸਭ ਕੁਝ ਨੀਲਾ ਹੀ ਨਜ਼ਰ ਆ ਰਿਹਾ ਏ। ਅਜ ਸਵੇਰੇ ਜਦੋਂ ਮੈਂ ਉਠੀ, ਮੈਂ ਇਸ ਕਿਸਮ ਦੀ ਭੈੜੀ ਹਾਲਤ ਦੇਖੀ। ਕੋਈ ਨਹੀਂ, ਇਹਦੇ ਵਿਚ ਡਰਨ ਵਾਲੀ ਕੋਈ ਗੱਲ ਨਹੀਂ। ਥੋੜ੍ਹਾ ਚਿਰ ਹੋਇਐ, ਰੇਡੀਓ ਤੇ ਟੈਲੀਵੀਯਨ ਉਤੇ ਐਲਾਨ ਹੋਇਆ ਸੀ ਕਿ ਬਾਕੀ ਦੀ ਦੁਨੀਆ ਵਿਚ ਵੀ ਇਹੋ ਜਿਹੀ ਹਾਲਤ ਏ। ਘਬਰਾ ਨਾ, ਸਭ ਕੁਝ ਠੀਕ ਹੋ ਜਾਵੇਗਾ।"

ਪਰ ਉਸ ਦੀ ਮਾਂ ਦੇ ਬੋਲ ਉਸ ਦੀ ਵਿਆਕੁਲ ਹਾਲਤ ਨੂੰ ਕੋਈ ਧਰਵਾਸ ਨਾ ਦੇ ਸਕੇ। ਆਪਣੇ ਬਿਸਤਰੇ ਉਤੇ ਬੈਠੀ ਬਿੱਲੀ ਵੱਲ ਇਸ਼ਾਰਾ ਕਰਕੇ, ਉਸ ਆਖਿਆ, "ਔਹ, ਔਧਰ ਦੇਖ!"

ਉਹਦੀ ਮਾਂ ਹੱਸ ਕੇ ਬੋਲੀ, "ਉਹ ਤੇਰੀ ਨੀਨੂੰ ਏ। ਬਾਕੀ ਸਭ ਚੀਜ਼ਾਂ ਵਾਂਗ ਇਹਦਾ ਰੰਗ ਵੀ ਨੀਲਾ ਹੋ ਗਿਆ ਏ। ਖੈਰ, ਤੂੰ ਹੱਥ ਮੂੰਹ ਧੋ ਕੇ ਪੜ੍ਹਨ ਬੈਠ।"

ਆਪਣੀ ਮਾਂ ਨੂੰ ਆਮ ਹਾਲਤ ਵਿਚ ਦੇਖ ਕੇ, ਉਹਦੀ ਮੁੱਢਲੀ ਹੈਰਾਨੀ ਅਤੇ ਭੈ ਘਟਣ ਲੱਗਾ। ਜਿਉਂ ਹੀ ਉਹਦੀ ਮਾਂ ਰਸੋਈ ਵੱਲ ਪਰਤੀ, ਰਾਕੇਸ਼ ਨੇ ਆਪਣੇ ਦੰਦਾਂ ਵਾਲੇ ਬੁਰਸ਼ ਉਤੇ ਥੋੜ੍ਹਾ ਜਿਹਾ ਪੇਸਟ ਪਾਇਆ। ਬੁਰਸ਼ ਦਾ ਰੰਗ ਤਾਂ ਪਹਿਲਾਂ ਹੀ ਨੀਲਾ ਸੀ ਇਸ ਲਈ ਉਹਦੇ ਰੰਗ ਵਿਚ ਕੋਈ ਤਬਦੀਲੀ ਨਹੀਂ ਸੀ ਆਈ ਪਰ ਟੁੱਥਪੇਸਟ ਦਾ ਰੰਗ ਬਦਲ ਕੇ ਗੂੜ੍ਹਾ ਨੀਲਾ ਹੋ ਗਿਆ ਸੀ।

ਜਦੋਂ ਉਹ ਵਾਸ਼-ਬੇਸਿਨ ਕੋਲ ਗਿਆ ਤਾਂ ਦੇਖਿਆ ਕਿ ਆਮ ਚਿੱਟੇ ਰੰਗ ਦਾ ਬੇਸਿਨ ਗੂੜ੍ਹੇ ਨੀਲੇ ਰੰਗ ਦਾ ਹੋ ਗਿਆ ਸੀ। ਪਰ ਹੁਣ ਉਹਦਾ ਭੈ ਪਿਛੋਕੜ ਵਿਚ ਚਲਾ ਗਿਆ ਸੀ

ਤੇ ਉਹਦੀ ਥਾਂ ਖੁਸ਼ੀ ਤੇ ਹੁਲਾਸ ਭਰੇ ਜੋਸ਼ ਨੇ ਲੈ ਲਈ ਸੀ। ਹੱਥ ਮੂੰਹ ਧੋ ਕੇ, ਰਾਕੇਸ਼ ਆਲੇ–ਦੁਆਲੇ ਦੇਖਣ ਲੱਗ ਪਿਆ।

ਰਸੋਈ ਦੇ ਕੰਮ ਵਿਚੋਂ ਇਕ ਪਲ ਵਿਹਲ ਕੱਢ ਕੇ, ਉਹਦੀ ਮਾਂ ਬਰਾਂਡੇ ਦੇ ਜੰਗਲੇ ਉਤੇ ਉਲਰੀ ਹੋਈ, ਆਪਣੀ ਗੁਆਂਢਣ, ਤੁੱਕੀ ਦੀ ਮਾਂ ਨਾਲ ਗੱਲਾਂ ਕਰਦੀ ਹੱਸ ਰਹੀ ਸੀ।

ਰਾਕੇਸ਼ ਨੇ ਸੁਣਿਆ ਉਹਦੀ ਆਂਟੀ ਸ਼ਿਕਾਇਤ ਕਰ ਰਹੀ ਸੀ, "ਦੀਦੀ, ਅੱਜ ਚੌਲਾਂ ਦਾ ਰੰਗ ਦੇਖਿਆ ਸੀ। ਮੈਨੂੰ ਨਹੀਂ ਲਗਦਾ ਕਿ ਤੁੱਕੀ ਦਾ ਪਿਤਾ ਦਫਤਰ ਜਾਣ ਤੋਂ ਪਹਿਲਾਂ ਇਹ ਚੌਲ ਖਾਵੇ।"

"ਸੱਚ ਹੀ ਨੀਲੇ ਰੰਗ ਦੇ ਚੌਲ ਖਾਣਾ ਕਿੰਨਾ ਅਜੀਬ ਲੱਗੇਗਾ," ਰਾਕੇਸ਼ ਨੇ ਸੋਚਿਆ।

ਤਦ ਉਹਦੀ ਮਾਂ ਨੇ ਜਵਾਬ ਦਿਤਾ ਸੀ, "ਮੇਰੇ ਸਾਮ੍ਹਣੇ ਵੀ ਏਹੋ ਕਜੀਆ ਏ, ਭੈਣੇ। ਚੌਲ, ਦਾਲ, ਹਲਦੀ, ਲਾਲ ਮਿਰਚ ਸਭ ਕਾਸੇ ਦੀ ਸ਼ਕਲ ਬਦਲ ਗਈ ਏ।"

ਤੁੱਕੀ ਦੀ ਮਾਂ ਬਹੁਤ ਫਿਕਰਮੰਦ ਜਾਪਦੀ ਸੀ। ਉਸ ਪੁੱਛਿਆ, "ਇਹ ਰਾਤੋ ਰਾਤ ਜਾਦੂ ਕੀ ਹੋ ਗਿਐ, ਦੀਦੀ? ਮੈਨੂੰ ਤਾਂ ਇਹ ਹਾਲਤ ਬਿਲਕੁਲ ਚੰਗੀ ਨਹੀਂ ਲਗਦੀ।"

ਰਾਕੇਸ਼ ਦੀ ਮਾਂ ਬੋਲੀ, "ਕੁਝ ਚਿਰ ਪਹਿਲਾਂ ਰੇਡੀਓ ਉਤੇ ਦੱਸਿਆ ਨੇ ਕਿ ਵਿਗਿਆਨੀ ਇਸ ਬਾਰੇ ਆਪਣੇ ਦਿਮਾਗ ਕੁਰੇਦ ਰਹੇ ਨੇ ਕਿ ਇਹ ਸਭ ਕਿਉਂ ਹੋਇਆ। ਛੇਤੀ ਹੀ ਉਹਨਾਂ ਨੇ ਇਸ ਦੀ ਵਜਾਹ ਦਾ ਪਤਾ ਲਾ ਲੈਣਾ ਏ।"

ਰਾਕੇਸ਼ ਕੋਲੋਂ ਰਿਹਾ ਨਾ ਗਿਆ। ਉਹ ਸੜਕ ਵੱਲ ਦੀ ਬਾਲਕੋਨੀ ਵੱਲ ਦੌੜ ਕੇ ਗਿਆ। ਹਾਏ ਰੱਬਾ! ਇਹ ਕੀ। ਚੜ੍ਹਦੇ ਸੂਰਜ ਦਾ ਰੰਗ ਗੂੜ੍ਹਾ ਨੀਲਾ ਸੀ ਜਿਹੜਾ ਨੀਲੇ ਆਸਮਾਨ ਵਿਚ ਘੁਲਦਾ ਜਾ ਰਿਹਾ ਸੀ। ਸਮੁੱਚਾ ਵਾਤਾਵਰਣ ਜਿਵੇਂ ਨੀਲੀ ਧੁੱਪ ਵਿੱਚ ਨਹਾਤਾ ਹੋਇਆ ਹੋਵੇ। ਦੁਮੇਲ ਉਤਲੇ ਰੁਖ ਵੀ ਨੀਲੇ ਹੋ ਗਏ ਪ੍ਰਤੀਤ ਹੁੰਦੇ ਸਨ। ਸਿਰਫ ਟੈਲੀਵੀਯਨ ਦੇ ਨੀਲੇ ਰੰਗ ਦੇ ਐਨ ਟੀਨੇ ਉਤੇ ਬੈਠੇ ਕਾਲੇ ਕਾਂ ਹੀ ਆਮ ਵਾਂਗ ਕਾਂ ਕਾਂ ਕਰ ਰਹੇ ਸਨ।

ਰਾਕੇਸ਼ ਪੂਰੀ ਤਰ੍ਹਾਂ, ਡੌਰ ਭੌਰ ਝਾਕ ਰਿਹਾ ਸੀ!

ਕੁਝ ਚਿਰ ਬਾਦ ਉਹਦੀ ਮਾਂ ਦੁੱਧ ਦਾ ਗਲਾਸ ਹੱਥ ਵਿਚ ਫੜੀ ਬਾਲਕੋਨੀ ਵਿਚ ਆਈ। ਉਹਦੇ ਵੱਲ ਇਸ਼ਾਰਾ ਕਰਕੇ, ਉਹ ਬੋਲੀ, "ਕਾਕਾ, ਲੈ ਦੁੱਧ ਪੀ ਲੈ। ਜਲਦੀ ਕਰ। ਗੈਸ ਬਲਦੀ ਪਈ ਏ।"

ਰਾਕੇਸ਼ ਨੇ ਗਲਾਸ ਆਪਣੇ ਹੱਥਾਂ ਵਿਚ ਲੈ ਕੇ ਅਜੀਬ ਜਿਹਾ ਡਰਾਉਣਾ ਮੂੰਹ ਬਣਾਇਆ। ਨੀਲਾ ਦੁਧ! ਉਹ ਤਰਲੇ ਭਰੀ ਨਜ਼ਰ ਨਾਲ ਮਾਂ ਵੱਲ ਦੇਖਿਆ ਤੇ ਚਿੱਲਾਇਆ, "ਇਹ ਦੁੱਧ ਮੈਂ ਕਿਵੇਂ ਪੀ ਸਕਦਾ ਆਂ, ਅੰਮਾ?"

ਉਸ ਦੀ ਮਾਂ ਨੇ ਵਿਹਾਰਕ ਢੰਗ ਨਾਲ ਕਿਹਾ, "ਕਿਉਂ ਨਹੀਂ, ਪੀ ਸਕਦਾ ਏਂ। ਫਰਜ਼ ਕਰ, ਜੇ ਸਭ ਕੁਝ ਹਮੇਸ਼ਾ ਵਾਸਤੇ ਹੀ ਨੀਲਾ ਹੋ ਜਾਏ, ਤਾਂ ਬੰਦੇ ਨੂੰ ਨੀਲਾ ਦੁੱਧ, ਨੀਲੇ ਚੌਲ ਸਭ ਕੁਝ ਖਾਣਾ ਪੀਣਾ ਪਵੇਗਾ, ਕਿ ਨਹੀਂ? ਆਦਮੀ ਖਾਧੇ ਪੀਤੇ ਬਗ਼ੈਰ ਜਿਉਂਦਾ ਥੋੜਾ ਰਹਿ ਸਕਦਾ ਏ। ਚਲ, ਹੁਣ ਫਟਾਫਟ ਪੀ ਦੁੱਧ ਤੇ ਗਲਾਸ ਵਾਸ਼–ਬੇਸਿਨ ਵਿਚ ਰੱਖ ਦੇਵੀਂ। ਮੈਂ ਚੱਲੀ ਆਂ।"

ਰਾਕੇਸ਼ ਦੀ ਮਾਂ ਜਲਦੀ ਨਾਲ ਜਾ ਰਹੀ ਸੀ ਜਦੋਂ ਉਸ ਨੇ ਪੁੱਛਿਆ, "ਡੈਡੀ ਨਹੀਂ ਅਜੇ ਵਾਪਸ ਆਏ?"

"ਨਹੀਂ!" ਉਹਦੀ ਮਾਂ ਨੇ ਜਵਾਬ ਦਿੱਤਾ। "ਕੋਈ ਇਕ ਘੰਟਾ ਹੋਇਆ ਉਹ ਬਾਜ਼ਾਰ ਗਏ

ਸੀ। ਐਨ ਮੁਮਕਿਨ ਹੈ ਕਿ ਉਥੇ ਬਜ਼ਾਰ ਵਿੱਚ ਹਫੜਾ–ਦਫੜੀ ਪਈ ਹੋਵੇ। ਚਲ, ਤੂੰ ਦੁੱਧ ਮੁਕਾ ਪੀ ਕੇ।"

ਮਾਂ ਉਸ ਨੂੰ ਸੋਚਾਂ ਵਿਚ ਪਿਆ ਛੱਡ ਕੇ ਚਲੀ ਗਈ।

ਰਾਕੇਸ਼ ਨੇ ਸਾਵਧਾਨੀ ਨਾਲ ਦੁੱਧ ਦਾ ਇਕ ਘੁੱਟ ਭਰਿਆ। ਉਫ! ਉਸ ਨੂੰ ਉਲਟੀ ਆ ਜਾਏਗੀ, ਉਸ ਦਾ ਡਰ ਸੀ। ਪਰ ਦੁੱਧ ਦੇ ਸਵਾਦ ਵਿਚ ਕੋਈ ਫਰਕ ਨਹੀਂ ਸੀ ਪਿਆ। ਉਹ ਹੈਰਾਨ ਸੀ ਕਿ ਸਿਰਫ ਰੰਗ ਬਦਲ ਜਾਣ ਨਾਲ ਹੀ ਉਹਦੀ ਦੁੱਧ ਪੀਣ ਦੀ ਇੱਛਾ ਕਿਉਂ ਮਰ ਗਈ ਸੀ। ਕਿਉਂਕਿ ਉਂਜ ਤਾਂ ਉਹ ਦੁਧ ਪੀਣ ਦਾ ਬੜਾ ਸ਼ੁਕੀਨ ਸੀ।

ਏਨੇ ਚਿਰ ਵਿਚ ਮੀਨੂੰ ਬਿਸਤਰੇ ਤੋਂ ਉਤਰ ਆਈ ਸੀ ਅਤੇ ਮਿਆਉਂ ਮਿਆਉਂ ਕਰਦੀ ਉਹਦੇ ਪੈਰਾਂ ਵਿਚ ਲੇਟਣੀਆਂ ਲੈ ਰਹੀ ਸੀ। ਸ਼ਾਇਦ ਉਸ ਨੂੰ ਦੁੱਧ ਦੀ ਗੰਧ ਆ ਗਈ ਸੀ। ਰਾਕੇਸ਼ ਨੇ ਉਸ ਦਾ ਪ੍ਰਤਿਕਰਮ ਜਾਣਨ ਵਾਸਤੇ ਥੋੜ੍ਹਾ ਜਿਹਾ ਦੁੱਧ ਉਹਨੂੰ ਪਿਲਾਣ ਦਾ ਫੈਸਲਾ ਕੀਤਾ ਅਤੇ ਚੁਲੀ ਕੁ ਦੁੱਧ ਉਹਦੇ ਅੱਗੇ ਡੋਲ੍ਹ ਦਿੱਤਾ। ਤੇ ਪਹਿਲਾਂ ਤਾਂ ਬਿੱਲੀ ਕੁਝ ਕੁਝ ਹੈਰਾਨ ਹੋਈ!

ਰਾਕੇਸ਼ ਨੇ ਆਪਣੇ ਪਿਤਾ ਤੋਂ ਸੁਣਿਆ ਹੋਇਆ ਸੀ ਕਿ ਕੁੱਤੇ, ਬਿੱਲੀਆਂ ਤੇ ਗਾਈਆਂ ਵੀ, ਮਨੁੱਖਾਂ ਵਾਂਗ ਹੀ, ਵਰਣਕਰਮ ਦੇ ਸਾਰੇ ਰੰਗ ਦੇਖਣ ਦੇ ਅਸਮਰਥ ਹਨ। ਅਸਲ ਵਿਚ ਡਾ. ਸਪੇਨ ਵਿਚ ਸਾਨ੍ਹਾਂ ਦੀ ਲੜਾਈ ਸਮੇਂ ਸਾਨ੍ਹ ਉਸ ਲਾਲ ਕਪੜੇ ਨੂੰ ਦੇਖ ਕੇ ਨਹੀਂ ਭੂਤਰਦਾ ਜਿਸ ਨੂੰ ਮੁਲੇਟਾ ਕਹਿੰਦੇ ਨੇ। ਵਿਚਾਰੇ ਜਾਨਵਰ ਨੂੰ ਤਾਂ ਉਹ ਕਪੜਾ ਗੂੜ੍ਹੇ ਸਲੇਟੀ ਰੰਗ ਦਾ ਦਿਖਾਈ ਦੇਂਦਾ ਹੈ। ਅਸਲ ਵਿਚ, ਉਹ ਕਪੜੇ ਨੂੰ ਜ਼ੋਰ ਜ਼ੋਰ ਨਾਲ ਹਿਲਾਉਣ ਤੇ ਖਿਝਦਾ ਹੈ ਜਿਸ ਦੇ ਫਲਸਰੂਪ ਕਪੜੇ ਪਿੱਛੇ ਦੌੜਦਾ ਹੈ।

ਇਸ ਵਾਸਤੇ, ਇਸ ਤਰਕ ਅਨੁਸਾਰ, ਮੀਨੂੰ ਵੀ ਦੁੱਧ ਨੂੰ ਸਲੇਟੀ ਹੀ ਸਮਝ ਰਹੀ ਹੋਵੇਗੀ, ਉਸ ਨੇ ਸੋਚਿਆ। ਬਿੱਲੀ ਵਾਸਦੇ ਨੀਲਾ ਰੰਗ ਦੇਖ ਸਕਣਾ ਸੰਭਵ ਨਹੀਂ। ਸ਼ਾਇਦ ਇਸੇ ਕਰਕੇ ਹੀ ਉਹ ਦੁੱਧ ਵੱਲ ਏਨੀ ਹੈਰਾਨੀ ਨਾਲ ਦੇਖ ਰਹੀ ਸੀ।

ਆਖਰ, ਗੰਧ ਦੀ ਸੋਝੀ ਦਾ ਬੋਲਬਾਲਾ ਹੋਇਆ। ਗੰਧ ਦੇ ਅਨੁਸਾਰ ਹੀ, ਮੀਨੂੰ ਨੇ ਫਰਸ਼ ਉਤੇ ਪਿਆ ਸਾਰਾ ਦੁੱਧ ਆਪਣੀ ਜੀਭ ਨਾਲ ਚੱਟ ਲਿਆ। ਬੇਸ਼ਕ ਪਹਿਲਾਂ ਉਸਨੇ ਝਕਦਿਆਂ ਝਕਦਿਆਂ ਹੀ ਜ਼ਬਾਨ ਛੁਹਾਈ ਸੀ।

ਮੀਨੂੰ ਦੇ ਕਦਮਾਂ ਉਤੇ ਚਲਦਿਆਂ, ਰਾਕੇਸ਼ ਨੇ ਆਪਣੀਆਂ ਅੱਖਾਂ ਬੰਦ ਕਰਨ ਦਾ ਮਨ ਬਣਾਇਆ ਅਤੇ ਕਿਵੇਂ ਨਾ ਕਿਵੇਂ ਦੁਧ ਗਟਾਗਟ ਅੰਦਰ ਲੰਘਾ ਲਿਆ। ਫੇਰ ਉਸ ਨੇ ਪਾਣੀ ਦਾ ਇਕ ਘੁੱਟ ਲਿਆ ਤੇ ਗਲਾਸ ਵਾਸ਼ਬੇਸਿਨ ਕੋਲ ਰੱਖ ਕੇ, ਪੜ੍ਹਨ ਬਹਿ ਗਿਆ।

ਪੜ੍ਹਨ ਵਾਸਤੇ ਉਸਨੇ ਇਤਿਹਾਸ ਦੀ ਕਿਤਾਬ ਕੱਢੀ ਪਰ ਉਹਦੇ ਉਤੇ ਮਨ ਇਕਾਗਰ ਨਾ ਕਰ ਸਕਿਆ। ਗੂੜ੍ਹੇ ਨੀਲੇ ਰੰਗ ਦੇ ਕਾਗ਼ਜ਼ ਉਤੇ ਕਾਲੇ ਛਾਪੇ ਨੂੰ ਪੜ੍ਹ ਸਮਝ ਸਕਣਾ ਬੇਹੱਦ ਕਠਿਨ ਕੰਮ ਸੀ। ਰਾਕੇਸ਼, ਬੇਦਿਲੀ ਜਿਹੀ ਨਾਲ, ਆਪਣੀਆਂ ਪਾਠ–ਪੁਸਤਕਾਂ ਤੇ ਕਾਪੀਆਂ ਦੇ ਪੰਨੇ ਪਰਤਦਾ ਗਿਆ। ਬੇਕਾਰ! ਸਕੂਲ ਜਾਣ ਦਾ ਕੀ ਫਾਇਦਾ ਹੈ? ਆਪਣੀਆਂ ਕਿਤਾਬਾਂ ਇਕ ਪਾਸੇ ਰਖ ਕੇ, ਉਸਨੇ ਆਪਣੇ ਪਿਤਾ ਦੀ ਮੇਜ਼ ਉਤੇ ਪਿਆ ਟਰਾਂਜਿਸਟਰ ਚੁੱਕ ਲਿਆ। ਉਸ ਨੇ ਉਹਦਾ ਬਟਨ ਦਬਾਇਆ ਤੇ ਉਸ ਨੂੰ ਇਕ ਉਚੇਚਾ ਐਲਾਨ ਸੁਣਾਈ ਦਿੱਤਾ: "ਇਸ ਵਾਸਤੇ, ਸਭ ਗੱਲਾਂ ਨੂੰ ਧਿਆਨ ਵਿਚ ਰੱਖਦਿਆਂ, ਜਿੰਨਾ ਚਿਰ ਰੰਗ ਦੀ ਸਥਿਤੀ ਆਮ ਵਰਗੀ ਨਹੀਂ ਹੋ ਜਾਂਦੀ, ਸਾਰੇ ਸਕੂਲ, ਕਾਲਜ ਅਤੇ ਸਰਕਾਰੀ ਤੇ ਗ਼ੈਰ–ਸਰਕਾਰੀ ਦਫਤਰ ਅਣਮਿਥੇ

ਸਮੇਂ ਲਈ ਬੰਦ ਰਹਿਣਗੇ। ਸਰਕਾਰੀ ਵਸੀਲਿਆਂ ਅਨੁਸਾਰ, ਵਿਗਿਆਨੀ ਇਸ ਅਜੀਬ ਵਰਤਾਰੇ ਦੀ ਖੋਜ ਵਿੱਚ ਜੁੱਟੇ ਹੋਏ ਹਨ ਅਤੇ ਹਾਲਤ ਨੂੰ ਆਮ ਵਰਗੀ ਬਣਾਉਣ ਵਿਚ ਮਦਦ ਕਰਨ ਲਈ ਆਪਣੀ ਪੂਰੀ ਵਾਹ ਲਾ ਰਹੇ ਹਨ। ਲੋਕਾਂ ਦੀ ਸਲਾਮਤੀ ਨੂੰ ਧਿਆਨ ਵਿਚ ਰਖਦਿਆਂ, ਸਾਰੀਆਂ ਸੜਕਾਂ ਉਤੇ ਆਵਾਜਾਈ ਬੰਦ ਕਰ ਦਿੱਤੀ ਗਈ ਹੈ।"

ਰਾਕੇਸ਼ ਨੇ ਰੇਡੀਓ ਬੰਦ ਕਰ ਦਿੱਤਾ। ਹਾਏ ਰੱਬ! ਰੰਗ ਵਿੱਚ ਮਾਮੂਲੀ ਜਿਹੀ ਤਬਦੀਲੀ ਕਾਰਨ ਕੈਸਾ ਸੰਕਟ ਖੜਾ ਹੋ ਗਿਆ ਹੈ।

ਏਨੇ ਨੂੰ ਰਾਕੇਸ਼ ਦੇ ਪਿਤਾ ਨੇ ਕਮਰੇ ਵਿਚ ਆ ਕੇ ਦੱਸਿਆ, "ਕਾਕਾ, ਤੇਰਾ ਸਕੂਲ ਬੰਦ ਹੈ।"

ਰਾਕੇਸ਼ ਨੇ ਦੇਖਿਆ ਕਿ ਉਹਦੇ ਪਿਤਾ ਨੇ ਵਧੀਆ ਕਪੜੇ ਦਾ ਬਣਿਆ ਨੀਲੇ ਰੰਗ ਦਾ ਕੁਰਤਾ ਪਾਇਆ ਹੋਇਆ ਸੀ ਤੇ ਨੀਲੀ ਧੋਤੀ ਬੰਨ੍ਹੀ ਹੋਈ ਸੀ। ਉਸ ਦੀ ਚਮੜੀ ਦਾ ਰੰਗ ਗੂੜ੍ਹਾ ਨੀਲਾ ਸੀ।

ਆਪਣੇ ਕੁਰਤੇ ਨੂੰ ਇਕ ਪਾਸੇ ਰਖਦਿਆਂ, ਰਾਕੇਸ਼ ਦੇ ਪਿਤਾ ਨੇ ਕਿਹਾ, "ਮੰਡੀ ਵਿਚ ਅੱਜ ਪੂਰੀ ਤਰ੍ਹਾਂ, ਹਫੜਾ ਦਫੜੀ ਮੱਚੀ ਹੋਈ ਹੈ। ਅਜੀਬ ਅਜੀਬ ਰੰਗ ਦੀਆਂ ਚੀਜ਼ਾਂ ਵਿਕ ਰਹੀਆਂ ਹਨ– ਨੀਲੀ ਗੋਭੀ, ਨੀਲੇ ਰਜਨੀਗੰਧਾ ਅਤੇ ਮੱਛੀ ਮੰਡੀ ਵਿਚ ਕਾਲੀ ਗਹੂ ਵਿਕ ਰਹੀ ਸੀ।"

ਰਾਕੇਸ਼ ਨੇ ਪੁਛਿਆ, "ਮੱਛੀ ਦਾ ਰੰਗ ਕਾਲਾ ਕਿਉਂ ਸੀ, ਪਿਤਾ ਜੀ?"

ਪਿਤਾ ਨੇ ਹਸ ਕੇ ਆਖਿਆ, "ਹੋਵੇ ਕਿਉਂ ਨਾ? ਲਹੂ ਦਾ ਰੰਗ ਵੀ ਬਦਲ ਕੇ ਕਾਲਾ ਹੋ ਗਿਆ ਏ। ਮੈਂ ਸੁਣਿਆ ਏ ਕਿ ਸਾਰੇ ਸਕੂਲ, ਕਾਲਜ, ਬੱਸਾਂ, ਟੈਕਸੀਆਂ, ਦਫ਼ਤਰ, ਫੈਕਟਰੀਆਂ ਅਣਮਿਥੇ ਸਮੇਂ ਲਈ ਬੰਦ ਰਹਿਣਗੇ।"

"ਹਾਂ, ਤੁਸੀਂ ਠੀਕ ਹੀ ਸੁਣਿਐ। ਹੁਣੇ ਰੇਡੀਓ 'ਤੇ ਐਲਾਨ ਕੀਤਾ ਗਿਐ।"

"ਲਿਆ ਖਾਂ ਰੇਡੀਓ, ਮੈਨੂੰ ਫੜਾ ਰਤਾ।"

ਰਾਕੇਸ਼ ਨੇ ਰੇਡੀਓ ਆਪਣੇ ਪਿਤਾ ਦੇ ਹਵਾਲੇ ਕਰ ਦਿੱਤਾ। ਉਸ ਨੇ ਆਪਣੀਆਂ ਕਿਤਾਬਾਂ ਸਫਾਈ ਨਾਲ ਸੰਭਾਲੀਆਂ ਤੇ ਬਾਹਰ ਬਾਲਕੋਨੀ ਵਿਚ ਜਾ ਖੜਾ ਹੋਇਆ।

ਉਹਨਾਂ ਦੇ ਸਾਮ੍ਹਣੇ ਵਾਲੇ ਮਕਾਨ ਦੀ ਛੱਤ ਉਤੇ ਤਿੰਨ ਗੂੜ੍ਹੇ ਨੀਲੇ ਕਬੂਤਰ ਬੈਠੇ ਹੋਏ ਸਨ। ਉਸ ਘਰ ਵਾਲੇ ਤਪਨ ਦਾਦਾ ਨੂੰ ਕਬੂਤਰ ਰਖਣ ਦਾ ਬੜਾ ਸ਼ੌਕ ਸੀ। ਉਸ ਪਾਸੇ ਦੇਖਦਿਆਂ ਉਹਨੇ ਸੋਚਿਆ ਕਿੰਨਾ ਅਜੀਬ ਦ੍ਰਿਸ਼ ਹੈ! ਸੂਰਜ ਦੀ ਰੌਸ਼ਨੀ ਦੇ ਸੱਤ ਰੰਗਾਂ ਵਿਚ ਛੇ ਦੇ ਗਾਇਬ ਹੋ ਜਾਣ ਨਾਲ ਹੀ ਕੈਸੀ ਤਬਾਹੀ ਮੱਚ ਗਈ ਹੈ। ਸਾਰੀ ਦੁਨੀਆ ਇਕ ਥਾਂ ਰੁਕ ਗਈ ਹੈ। ਸੜਕ ਉਤੇ ਮੋਟਰ ਚਲਾਉਣਾ ਜੋਖੋਂ ਵਾਲਾ ਕੰਮ ਹੋ ਗਿਆ ਹੈ। ਜਿਧਰ ਨਜ਼ਰ ਮਾਰੋ, ਜਾਂ ਨੀਲੀਆਂ ਚੀਜ਼ਾਂ ਨਜ਼ਰ ਆਉਂਦੀਆਂ ਹਨ ਜਾਂ ਕਾਲੀਆਂ। ਇਸ ਪ੍ਰਕਾਰ ਦੇ ਵਾਤਾਵਰਣ ਦੇ ਆਦੀ ਨਾ ਹੋਣ ਕਾਰਨ, ਡਰਾਈਵਰ ਦੁਰਘਟਨਾਵਾਂ ਦਾ ਸ਼ਿਕਾਰ ਹੋ ਸਕਦੇ ਹਨ। ਇਸੇ ਕਰਕੇ ਹੀ ਰੇਡੀਓ ਤੋਂ ਐਲਾਨ ਕੀਤਾ ਗਿਆ ਹੈ ਕਿ ਸੜਕਾਂ ਉਤੇ ਮੋਟਰਾਂ ਦੀ ਆਵਾਜਾਈ ਬੰਦ ਰਹੇਗੀ।

ਪੂਰੀ ਸੰਭਾਵਨਾ ਹੈ ਕਿ ਸਾਰੇ ਸਿਨਮਾ ਹਾਲ ਵੀ ਬੰਦ ਰਹਿਣਗੇ। ਜੇ ਨੀਲੇ ਤੋਂ ਸਿਵਾਏ ਸਾਰੇ ਰੰਗ ਗਾਇਬ ਹੋ ਗਏ ਹਨ, ਤਾਂ ਰੰਗੀਨ ਫਿਲਮ ਦਾ ਬਾਕੀ ਰਹਿ ਕੀ ਜਾਂਦਾ ਹੈ, ਇਹੋ ਹਾਲ ਕਾਲੀ–ਚਿੱਟੀ ਫਿਲਮ ਦਾ ਹੋਵੇਗਾ। ਚਿੱਟਾ ਕੁਝ ਰਹਿ ਹੀ ਨਹੀਂ ਜਾਣਾ। ਉਸ ਥਾਂ ਨੀਲਾ ਰੰਗ ਆਵੇਗਾ। ਇਹੋ ਹਾਲ ਟੈਲੀਵੀਯਨ ਦਾ ਹੋਵੇਗਾ!

ਜਿੰਨਾ ਚਿਰ ਰੰਗਾਂ ਦਾ ਵਜੂਦ ਸੀ, ਉਹਨਾਂ ਦੀ ਕੋਈ ਕਦਰ ਨਹੀਂ ਸੀ ਪਛਾਣਦਾ! ਕਿਸੇ ਨੂੰ ਕਦੇ ਇਹ ਸੁਝਿਆ ਹੀ ਨਹੀਂ ਸੀ ਕਿ ਜੇ ਰੰਗ ਨਾ ਰਹਿਣ ਤਾਂ ਜ਼ਿੰਦਗੀ ਦੀ ਗਤੀ ਰੁਕ ਜਾਵੇਗੀ। ਆਉਂਦਾ ਵਕਤ ਇਸ ਧਰਤੀ ਉਤੇ ਕਿਵੇਂ ਗੁਜ਼ਰੇਗਾ, ਰਾਕੇਸ਼ ਹੈਰਾਨ ਸੀ!

ਉਸੇ ਸ਼ਾਮ ਰਾਕੇਸ਼ ਨੂੰ ਆਪਣੇ ਪਿਤਾ ਨੂੰ ਕਹਿੰਦੇ ਸੁਣਿਆ ਕਿ ਕਲਕੱਤੇ ਦੀਆਂ ਸਾਰੀਆਂ ਰੰਗ–ਰੋਗਨ ਵਾਲੀਆਂ ਕੰਪਨੀਆਂ ਨੇ ਕੋਈ ਨਵੇਂ ਧੰਦੇ ਸ਼ੁਰੂ ਕਰਨ ਦਾ ਫੈਸਲਾ ਕਰ ਲਿਆ ਹੈ। ਦੁਕਾਨਾਂ ਤੇ ਗੁਦਾਮਾਂ ਵਿਚ ਪਿਆ ਸਾਰਾ ਰੰਗ–ਰੋਗਨ ਨੀਲਾ ਹੋ ਗਿਆ ਹੈ ਜਾਂ ਕਾਲਾ।

ਤਾਂ ਵੀ, ਬਜ਼ੁਰਗਾਂ ਦੇ ਨੀਲੇ ਵਾਲਾਂ ਤੇ ਨੀਲੀਆਂ ਦਾੜ੍ਹੀਆਂ ਦੇਖ ਕੇ ਬੜਾ ਅਜੀਬ ਲਗਦਾ ਸੀ। ਇਹਨਾ ਬਜ਼ੁਰਗਾਂ ਵਰਗੀ ਸ਼ਕਲ ਬਣਾਉਣ ਦੇ ਇਛਕਾਂ ਲਈ, ਵਾਲਾਂ ਨੂੰ ਰੰਗ ਚਾੜ੍ਹਨ ਦੀਆਂ ਨਕਲੀ ਵਿਧੀਆਂ ਅਪਣਾਈਆਂ ਜਾ ਰਹੀਆਂ ਸਨ। ਵਾਲ ਬਣਾਉਣ ਵਾਲਿਆਂ ਦੀਆਂ ਦੁਕਾਨਾਂ ਅੱਗੇ ਆਪਣੇ ਵਾਲਾਂ ਉਤੇ ਸਲੇਟੀ ਰੰਗ ਚਾੜ੍ਹਨ ਵਾਲਿਆਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਸਨ।

ਆਪਣੇ ਪਿਤਾ ਤੋਂ ਇਹ ਖ਼ਬਰਾਂ ਸੁਣ ਕੇ ਰਾਕੇਸ਼ ਦਾ ਮੂੰਹ ਅੱਡਿਆ ਰਹਿ ਗਿਆ ਸੀ ਅਤੇ ਉਦੋਂ ਹੋਰ ਵੀ ਜ਼ਿਆਦਾ ਜਦੋਂ ਉਹਨੇ ਰੇਡੀਓ ਤੋਂ ਸੁਣਿਆ ਕਿ ਦੁਨੀਆ ਭਰ ਵਿਚ ਲੱਖਾਂ ਹੀ ਐਕਸੀਡੈਂਟ ਹੋਏ ਹਨ। ਹਿਮਾਲਿਆ ਦੀਆਂ ਬਰਫ਼–ਕੱਜੀਆਂ ਚੋਟੀਆਂ ਨੀਲੇ ਆਸਮਾਨ ਵਿਚ ਘੁਲਮਿਲ ਜਾਣ ਕਾਰਨ ਹਿਮਾਲਿਆ ਤੇ ਕੰਚਨਜੰਗਾ ਪਰਬਤਾਂ ਨਾਲ ਸਤਾਈ ਹਵਾਈ ਜਹਾਜ਼ ਟਕਰਾ ਗਏ ਸਨ। ਭਾਰਤ ਵਿਚ, ਇਕ ਔਰਤ ਤੇ ਤਿੰਨ ਆਦਮੀ ਹਰ ਚੀਜ਼ ਨੀਲੀ ਹੋ ਜਾਣ ਦੇ ਇਸ ਵਰਤਾਰੇ ਕਾਰਨ ਪਾਗ਼ਲ ਹੋ ਗਏ ਸਨ।

ਦੁਨੀਆ ਦੇ ਕੋਨੇ ਕੋਨੇ ਤੋਂ ਇਸ ਕਿਸਮ ਦੀਆਂ ਦਿਲ–ਕੰਬਾਊ ਖ਼ਬਰਾਂ ਆ ਰਹੀਆਂ ਸਨ।

ਰਾਕੇਸ਼ ਦੀ ਹਾਲਤ ਬਹੁਤ ਖ਼ਰਾਬ ਹੋ ਗਈ ਸੀ। ਉਹ ਹੌਲੀ ਹੌਲੀ ਬਰਾਂਡੇ ਵਿੱਚ ਆ ਗਿਆ। ਜਿਵੇਂ ਜਿਵੇਂ ਰਾਤ ਹੁੰਦੀ ਜਾ ਰਹੀ ਸੀ ਆਸਮਾਨ ਗੂੜ੍ਹਾ ਕਾਲਾ ਹੁੰਦਾ ਜਾ ਰਿਹਾ ਸੀ। ਪਰ ਇਹ ਚੰਦ ਤੇ ਤਾਰੇ ਕਿਧਰ ਗਏ ਸਨ? ਕਾਲਾ ਘੁੱਪ ਆਸਮਾਨ ਤੇ ਉਸ ਵਿਚ ਗੂੜ੍ਹਾ ਨੀਲਾ ਚੰਦਾ। ਉਹ ਤਾਂ ਦਿਖਾਈ ਹੀ ਨਹੀਂ ਸੀ ਦੇਂਦਾ। ਤਾਰਿਆਂ ਦਾ ਕੀ ਹੋਇਆ? ਉਹ ਵੀ ਕਿਤੇ ਦਿਖਾਈ ਨਹੀਂ ਦੇਂਦੇ ਸਨ। ਉਫ! ਆਉਣ ਵਾਲੇ ਰਾਤ ਦਿਨਾਂ ਦੀ ਇਹੋ ਹੋਣੀ ਹੋਵੇਗੀ, ਉਹ ਹੈਰਾਨ ਸੀ।

ਰਾਕੇਸ਼ ਨੀਲੀ ਰੌਸ਼ਨੀ ਨਾਲ ਜਗਮਗਾਏ ਆਪਣੇ ਕਮਰੇ ਵਿਚ ਆ ਗਿਆ। ਟਿਊਬ ਤੇ ਬਲਬ ਦੋਹਾਂ ਵਿਚੋਂ ਇਕੋ ਜਿਹਾ ਚਾਨਣ ਝਰ ਰਿਹਾ ਸੀ। ਉਹਦੇ ਮਾਤਾ ਪਿਤਾ ਖ਼ਾਮੋਸ਼ ਬੈਠੇ ਸਨ। ਉਸ ਦੀ ਮਾਂ ਦਾ ਚਿਹਰਾ ਭੂਰਾ ਸੀ, ਸਵੇਰ ਵਰਗੀ ਉਸ ਲਾਲੀ ਦੇ ਉਲਟ ਜਿਹੜੀ ਪਹਿਲਾਂ ਉਹ ਮਾਂ ਦੇ ਚਿਹਰੇ ਉਤੇ ਦੇਖਦਾ ਸੀ। ਪਿਤਾ ਵੀ ਡੂੰਘੀ ਪ੍ਰੇਸ਼ਾਨੀ ਵਿਚ ਜਾਪਦਾ ਸੀ। ਰੇਡੀਓ ਉਹਦੇ ਸਾਮ੍ਹਣੇ ਪਿਆ ਸੀ। ਅਜਿਹੇ ਸਮੇਂ ਰੇਡੀਓ ਦਾ ਕੋਈ ਬਦਲ ਨਹੀਂ ਕਿਉਂਕਿ ਬੰਦਾ ਕਿਤਾਬ ਜਾਂ ਅਖ਼ਬਾਰ ਤਾਂ ਪੜ੍ਹ ਨਹੀਂ ਸਕਦਾ। ਨਾ ਹੀ ਟੈਲੀਵੀਯਨ ਦੇਖਿਆ ਜਾ ਸਕਦਾ ਹੈ। ਜ਼ਰੂਰ, ਸਭ ਲੋਕ ਘਰ ਵਿਚ ਖ਼ਾਮੋਸ਼ ਬੈਠੇ ਉਬ ਗਏ ਹੋਣਗੇ।

ਸੰਗੀਤ ਸੁਣਦੇ, ਸੁਣਦੇ ਪਿਤਾ ਨੇ ਅਚਾਨਕ ਆਖਿਆ, "ਰਾਕਾ, ਤੂੰ ਮਹਿਸੂਸ ਕੀਤਾ ਏ ਕਿ ਖ਼ਬਰਾਂ ਪੜ੍ਹਨ ਵਾਲੇ ਰਵਾਂ ਰਵੀਂ ਖ਼ਬਰਾਂ ਨਹੀਂ ਪੜ੍ਹਦੇ ਕਿਉਂਕਿ ਨੀਲੇ ਕਾਗ਼ਜ਼ਾਂ ਉਤੇ ਕਾਲੇ ਅਖਰ ਉਠਾਲਣੇ ਔਖੇ ਲੱਗੇ ਰਹੇ ਨੇ।"

ਰਾਕੇਸ਼ ਦੇ ਚਿਹਰੇ ਉਤੇ ਮੁਸਕਾਨ ਦੀ ਇਕ ਲੀਕ ਉਭਰ ਆਈ।

ਉਸ ਦੀ ਮਾਂ ਬੋਲੀ, "ਰੇਡੀਓ ਤੋਂ ਬਿਨ੍ਹਾਂ ਹੋਰ ਚਾਰਾ ਵੀ ਕੀ ਏ?"

"ਪਿਤਾ ਜੀ, ਸੱਜਰੀਆਂ ਖ਼ਬਰਾਂ ਕੀ ਨੇ?" ਰਾਕੇਸ਼ ਨੇ ਪੁੱਛਿਆ।

"ਖ਼ਬਰ ਹੈ ਕਿ ਲੰਮੀ ਚੌੜੀ ਪੜਤਾਲ ਤੋਂ ਬਾਦ ਅਮ੍ਰੀਕੀ ਵਿਗਿਆਨੀਆਂ ਦੀ ਰਾਏ ਹੈ ਕਿ ਸੂਰਜ ਦੇ ਅੰਦਰ ਕੋਈ ਅਜੀਬ ਗੱਲ ਵਾਪਰਨ ਨਾਲ ਇਹ ਅਲੌਕਿਕ ਵਰਤਾਰਾ ਬਣਿਆ ਹੈ। ਅਗਲੇ ਚੌਵੀ ਘੰਟਿਆਂ ਮਗਰੋਂ ਹੀ ਉਹ ਕਿਸੇ ਪੱਕੇ ਨਿਰਣੇ ਉਤੇ ਪੁਜਣਗੇ।"

ਮੀਨੂੰ ਰਾਕੇਸ਼ ਦੇ ਪੈਰਾਂ ਦੇ ਆਸ–ਪਾਸ ਤੁਰੀ ਫਿਰਦੀ ਸੀ। ਰਾਕੇਸ਼ ਉਸ ਨੂੰ ਆਪਣੀ ਗੋਦ ਵਿਚ ਲੈ ਕੇ ਪਲੋਸਣ ਲੱਗ ਪਿਆ। ਫੇਰ ਉਸ ਨੇ ਇਕ ਕਾਲਾ ਗੇਂਦ ਚੁੱਕਿਆ ਤੇ ਮੀਨੂੰ ਨਾਲ ਖੇਡਣ ਲੱਗ ਪਿਆ। ਜਾਪਦਾ ਸੀ ਜਿਵੇਂ ਵਕਤ ਦੀ ਸੂਈ ਇਕ ਥਾਂ ਰੁਕ ਗਈ ਹੋਵੇ।

ਅਖੀਰ ਰਾਤ ਦੇ ਦਸ ਵਜੇ। ਕਿਸੇ ਨਾ ਕਿਸੇ ਤਰ੍ਹਾਂ ਉਸ ਨੇ ਖਾਣਾ ਖਾਧਾ ਅਤੇ ਜਾ ਕੇ ਆਪਣੀ ਮਾਂ ਨਾਲ ਲੰਮਾ ਪੈ ਗਿਆ। ਮੀਨੂੰ ਵੀ ਉਹਨਾਂ ਦੇ ਕੋਲ ਗੁੱਛਾ ਮੁੱਛਾ ਹੋ ਕੇ ਪੈ ਗਈ। ਆਪਣੇ ਨਾਲ ਵਾਲੇ ਕਮਰੇ ਵਿਚ ਜਾਣ ਤੋਂ ਪਹਿਲਾਂ, ਰਾਕੇਸ਼ ਦੇ ਪਿਤਾ ਨੇ ਧੀਰਜ ਦੇਂਦਿਆਂ ਆਖਿਆ, "ਦਿਲ ਨਾ ਛੱਡ ਰਾਕਾ। ਜਦ ਸਵੇਰੇ ਉਠੇਂਗਾ ਤਾਂ ਸਭ ਕੁਝ ਪਹਿਲਾਂ ਵਰਗਾ ਹੀ ਨਜ਼ਰ ਆਵੇਗਾ ਤੈਨੂੰ।"

* * *

ਰਾਕੇਸ਼ ਨੂੰ ਕਦੇ ਇਹ ਖ਼ਾਬੋ–ਖਿਆਲ ਵੀ ਨਹੀਂ ਸੀ ਹੋ ਸਕਦਾ ਕਿ ਉਹਦੇ ਪਿਤਾ ਦੀ ਭਵਿਖਬਾਣੀ ਏਨੀ ਛੇਤੀ ਸੱਚ ਨਿਕਲ ਆਵੇਗੀ।

ਸਵੇਰੇ ਜਦੋਂ ਉਹ ਸੁੱਤਾ ਉਠਿਆ ਤਾਂ ਉਸ ਨੂੰ ਖੁਸ਼ੀ ਭਰੀ ਹੈਰਾਨੀ ਹੋਈ। ਕਿਤੇ ਉਹਦੀਆਂ ਅੱਖਾਂ ਹੀ ਉਹਨੂੰ ਭੁਚਲਾ ਤਾਂ ਨਹੀਂ ਰਹੀਆਂ? ਰਾਕੇਸ਼ ਨੇ ਸਭ ਕੁਝ ਦੀ ਪੜਤਾਲ ਕਰਨ ਲਈ ਚੋਰ–ਨਜ਼ਰ ਨਾਲ ਆਪਣੇ ਆਸ ਪਾਸ ਦੇਖਿਆ। ਉਹਦੇ ਕਮਰੇ ਦੀਆਂ ਕੰਧਾਂ ਫੇਰ ਚਿੱਟੀਆਂ ਹੋ ਗਈਆਂ ਸਨ। ਉਸ ਨੂੰ ਉਹਦਾ ਗੋਰਾ ਰੰਗ ਮੁੜ ਮਿਲ ਗਿਆ ਸੀ...

ਖਿੜਕੀ ਵਿਚੋਂ ਸੁਨਹਿਰੀ ਸੂਰਜ–ਕਿਰਨਾਂ ਅੰਦਰ ਆ ਰਹੀਆਂ ਸਨ। ਉਸ ਨੇ ਦੇਖਿਆ ਕਿ ਉਹਦੀ ਮਾਂ ਉਹਦੇ ਨਾਲ ਨਹੀਂ ਸੀ ਪਈ ਹੋਈ ਸਗੋਂ ਬਹੁਤ ਪਹਿਲਾਂ ਉਠ ਗਈ ਸੀ।

ਰਾਕੇਸ਼ ਭੁੜਕ ਕੇ ਬਿਸਤਰੇ ਵਿਚੋਂ ਬਾਹਰ ਆ ਗਿਆ। ਉਹ ਖੁਸ਼ੀ ਦੀਆਂ ਲਹਿਰਾਂ ਵਿਚ ਤਾਰੀਆਂ ਲਾ ਰਿਹਾ ਸੀ। ਸ਼ੁਕਰ ਏ ਰੱਬ ਦਾ! ਸਭ ਕੁਝ ਫੇਰ ਪਹਿਲਾਂ ਵਰਗਾ ਹੋ ਗਿਆ। ਪਰ ਇਹ ਤਬਦੀਲੀ ਵਾਪਰੀ ਕਿਸ ਤਰ੍ਹਾਂ?

ਰਾਕੇਸ਼ ਆਪਣੀ ਮਾਂ ਨੂੰ ਲੱਭਦਾ ਦੌੜ ਕੇ ਰਸੋਈ ਵੱਲ ਗਿਆ। ਉਥੇ ਪਹੁੰਚ ਕੇ ਉਸ ਦੇਖਿਆ ਕਿ ਉਸ ਦਾ ਪਿਤਾ ਉਹਦੀ ਮਾਂ ਨੂੰ ਕੁਝ ਸਮਝਾਉਂਦਾ ਹੋਇਆ ਜ਼ੋਰ ਜ਼ੋਰ ਨਾਲ ਇਸ਼ਾਰੇ ਕਰ ਰਿਹਾ ਸੀ। ਉਸ ਨੇ ਇਕ ਹੱਥ ਵਿਚ ਦੋ ਥੈਲੇ ਫੜੇ ਹੋਏ ਸਨ। ਥੈਲਿਆਂ ਨੂੰ ਉਪਰ ਚੁਕ ਕੇ ਉਹ ਦੱਸ ਰਿਹਾ ਸੀ, "ਫਰਜ਼ ਕਰ ਕਿ ਇਹ ਸੂਰਜ ਏ। ਧਰਤੀ ਵਲ ਚਿੱਟੀ ਰੌਸ਼ਨੀ ਇਸ ਸੂਰਜ ਤੋਂ ਆਉਂਦੀ ਏ।"

ਮਾਂ ਨੇ ਵਿਚੋਂ ਬੋਲ ਕੇ ਕਿਹਾ, "ਇਹ ਚਿੱਟੀ ਨਹੀਂ ਹੋ ਸਕਦੀ। ਇਹ ਪੀਲੀ ਰੋਸ਼ਨੀ ਏ।"

ਪਿਤਾ ਨੇ ਕੁਝ ਬੁੜਬੁੜ ਕੀਤਾ ਜਿਵੇਂ ਗੁੱਸਾ ਕੱਢ ਰਿਹਾ ਹੋਵੇ। ਉਸ ਨੇ ਕਿਹਾ, "ਤੈਨੂੰ

ਗੱਲ ਸਮਝਾਉਣ ਦਾ ਕੋਈ ਫਾਇਦਾ ਨਹੀਂ। ਇਹਦੇ ਨਾਲੋਂ ਰਾਕਾ ਨਾਲ ਗੱਲ ਕਰਨਾ ਚੰਗਾ।"

ਰਾਕੇਸ਼ ਖੁਸ਼ ਸੀ, "ਪਿਤਾ ਜੀ, ਸਾਰੇ ਰੰਗ ਫੇਰ ਪਹਿਲਾਂ ਵਾਂਗ ਹੀ ਹੋ ਗਏ ਨੇ। ਪਰ ਇਹ ਸਾਰਾ ਪਰਿਵਰਤਨ ਹੋਇਆ ਕਿਸ ਤਰ੍ਹਾਂ? ਰੇਡੀਓ ਤੇ ਕੁਝ ਦੱਸਿਆ ਗਿਆ ਏ?"

"ਹਾਂ, ਇਹੋ ਗੱਲ ਤਾਂ ਮੈਂ ਤੇਰੀ ਮਾਂ ਨੂੰ ਸਮਝਾ ਰਿਹਾ ਸਾਂ। ਰੇਡੀਓ 'ਤੇ ਜੋ ਕੁਝ ਦੱਸਿਆ ਗਿਆ ਹੈ, ਉਹ ਸੰਖੇਪ ਵਿਚ ਇਸ ਤਰ੍ਹਾਂ ਹੈ, 'ਪਿਛਲੀ ਤੋਂ ਪਿਛਲੀ ਰਾਤ, ਮਤਲਬ ਕੋਈ ਤੀਹ ਘੰਟੇ ਪਹਿਲਾਂ, ਸੂਰਜ ਦੇ ਅੰਦਰ ਬਹੁਤ ਵੱਡਾ ਧਮਾਕਾ ਹੋਇਐ। ਇਹ ਕਿਉਂ ਹੋਇਆ, ਵਿਗਿਆਨੀ ਅਜੇ ਇਸ ਸਵਾਲ ਦਾ ਜਵਾਬ ਨਹੀਂ ਲੱਭ ਸਕੇ, ਪਰ ਉਹਨਾਂ ਇਹ ਪਤਾ ਲਾ ਲਿਐ ਕਿ ਇਸ ਧਮਾਕੇ ਦੇ ਫਲਸਰੂਪ ਸੂਰਜ ਦੇ ਦੁਆਲੇ ਇਕ ਅਜੀਬ ਕਿਸਮ ਦਾ ਰੇਡਿਆਈ ਪ੍ਰਤਿਕਰਮ ਹੋਇਆ। ਇਸ ਰੇਡਿਆਈ ਪ੍ਰਭਾਵ ਨੇ ਸੂਰਜ ਦੀਆਂ ਕਿਰਨਾਂ ਦੇ ਸੱਤ ਰੰਗਾਂ ਵਿਚੋਂ ਛੇ ਆਪਣੇ ਅੰਦਰ ਸਮੋ ਲਏ। ਸਿਰਫ ਨੀਲਾ ਰੰਗ ਹੀ ਬਚਿਆ ਰਿਹਾ ਜਿਸ ਕਾਰਨ ਹਰ ਚੀਜ਼ ਨੀਲੀ ਨਜ਼ਰ ਆਉਣ ਲੱਗ ਪਈ। ਇਹ ਰੇਡਿਆਈ ਪ੍ਰਭਾਵ ਸੂਰਜ ਦੇ ਸਭ ਤੋਂ ਨੇੜੇ ਦੇ ਤਿੰਨ ਹੋਰ ਪਿੰਡਿਆਂ – ਮੰਗਲ, ਸ਼ੁਕਰ ਤੇ ਸਾਡੀ ਪ੍ਰਿਥਵੀ – ਤੱਕ ਫੈਲ ਗਿਆ। ਇਸ ਕਾਰਨ ਸਾਡੀ ਨਕਲੀ ਰੌਸ਼ਨੀ–ਟਿਊਬਾਂ, ਬਲਬ ਆਦਿ ਵੀ ਨੀਲੇ ਰੰਗ ਦੀ ਹੋ ਗਈ।

"ਪਰ ਕਾਲਾ ਰੰਗ?" ਚੌਲ ਛਾਣਦੀ ਹੋਈ ਰਾਕੇਸ਼ ਦੀ ਮਾਂ ਨੇ ਪੁੱਛਿਆ।

"ਕਾਲਾ ਕੋਈ ਰੰਗ ਨਹੀਂ ਹੁੰਦਾ, ਅੰਮਾ। ਸਗੋਂ ਜਿਸ ਚੀਜ਼ ਦਾ ਕੋਈ ਰੰਗ ਨਹੀਂ ਹੁੰਦਾ, ਉਹ ਸਾਨੂੰ ਕਾਲੀ ਨਜ਼ਰ ਆਉਂਦੀ ਏ," ਰਾਕੇਸ਼ ਨੇ ਦੱਸਿਆ।

ਰਾਕੇਸ਼ ਦੀ ਮਾਂ ਦੇ ਚਿਹਰੇ ਦਾ ਪ੍ਰਭਾਵ ਦੇਖ ਕੇ ਆਖਿਆ ਜਾ ਸਕਦਾ ਸੀ ਕਿ ਰਾਕੇਸ਼ ਦਾ ਸਿਧਾਂਤ ਉਹਨੂੰ ਸਮਝ ਨਹੀਂ ਆਇਆ। ਇਹ ਭਾਂਪ ਕੇ ਰਾਕੇਸ਼ ਦਾ ਪਿਤਾ ਬੋਲਿਆ, "ਖੈਰ, ਭਾਰਤੀ ਸਮੇਂ ਅਨੁਸਾਰ, ਕੱਲ੍ਹ ਸਾਢੇ ਤਿੰਨ ਵਜੇ ਤੜਕੇ, ਸੂਰਜ ਦੁਆਲੇ ਘਿਰੀ ਰੇਡਿਆਈ ਧੂੜ ਬਾਹਰ ਪੁਲਾੜ ਵਿਚ ਜਜ਼ਬ ਹੋ ਗਈ। ਇਸ ਕਰਕੇ ਸਪੈਕਟ੍ਰਮ ਦੇ ਬਾਕੀ ਛੇ ਰੰਗ ਮੁੜ ਪਰਤ ਆਏ। ਧਰਤੀ ਉਤੇ ਹੋਇਆ ਰੇਡਿਆਈ ਪ੍ਰਭਾਵ ਵੀ ਮਿਟ ਗਿਆ ਹੈ। ਹੁਣ ਰਾਤ ਨੂੰ ਟਿਊਬਾਂ ਜਾਂ ਬਲਬਾਂ ਦੀ ਕੋਈ ਸਮੱਸਿਆ ਨਹੀਂ ਹੋਵੇਗੀ, ਅਸੀਂ ਪਹਿਲਾਂ ਵਾਂਗ ਹੀ ਸਿਨਮਾ ਵੀ ਵੇਖ ਸਕਾਂਗੇ ਤੇ ਟੈਲੀਵੀਯਨ ਵੀ।"

ਥੈਲਿਆਂ ਨੂੰ ਆਪਣੀ ਕੱਛ ਹੇਠ ਦਬਾ ਕੇ ਰਾਕੇਸ਼ ਦੇ ਪਿਤਾ ਨੇ ਹੌਲੀ ਜਿਹੀ ਆਵਾਜ਼ ਵਿਚ ਆਖਿਆ, "ਰਾਕਾ, ਰੰਗਾਂ ਦੇ ਇਸ ਵਰਤਾਰੇ ਬਾਰੇ ਜੋ ਸੰਖੇਪ ਵਿਚ ਮੈਂ ਤੇਰੀ ਮਾਂ ਨੂੰ ਸਮਝਾਇਆ ਏ, ਤੇਰਾ ਇਸ ਬਾਰੇ ਕੀ ਖਿਆਲ ਏ?"

ਰਾਕੇਸ਼ ਨੇ ਮੁਸਕ੍ਰਾ ਕੇ ਸਿਰ ਹਿਲਾ ਦਿੱਤਾ। ਬੰਦਾ ਸਮਝ ਸਕਦਾ ਸੀ ਕਿ ਰਾਕੇਸ਼ ਦੀ ਮਾਂ ਭਾਵੇਂ ਰਿੰਨ੍ਹਣ ਪਕਾਉਣ ਵਿਚ ਰੁਝੀ ਹੋਈ ਸੀ, ਪਰ ਉਹਦੇ ਕੰਨ ਇਧਰ ਹੀ ਲੱਗੇ ਹੋਏ ਸਨ।

ਆਪਣਾ ਗਲਾ ਸਾਫ ਕਰਕੇ, ਰਾਕੇਸ਼ ਦੇ ਪਿਤਾ ਨੇ ਸਮਝਾਉਣਾ ਸ਼ੁਰੂ ਕੀਤਾ, "ਧਿਆਨ ਨਾਲ ਸੁਣੋ! ਸੂਰਜ ਦੀਆਂ ਚਿੱਟੀਆਂ ਕਿਰਨਾਂ, ਜਿਹੜੀਆਂ ਤੁਹਾਨੂੰ ਪੀਲੀਆਂ ਨਜ਼ਰ ਆਉਂਦੀਆਂ ਨੇ, ਅਸਲ ਵਿਚ ਚਿੱਟੀਆਂ ਨੇ ਜਿਵੇਂ ਕਿ ਵਿਗਿਆਨੀ ਦੱਸਦੇ ਹਨ। ਜੇ ਇਹ ਚਿੱਟਾ ਚਾਨਣ ਖਿੰਡ ਜਾਵੇ ਤਾਂ ਬੰਦਾ ਸਤ ਰੰਗ ਦੇਖ ਸਕਦਾ ਹੈ ਜਿਨ੍ਹਾਂ ਦੇ ਮੇਲ ਨਾਲ ਰੌਸ਼ਨੀ ਬਣਦੀ ਹੈ। ਜਦੋਂ ਅਸਮਾਨ ਵਿਚ ਪੀਂਘ ਪੈਂਦੀ ਹੈ, ਅਸੀਂ ਸਪੈਕਟ੍ਰਮ ਦੇ ਸੱਤੇ ਰੰਗ ਦੇਖ ਸਕਦੇ ਆਂ। ਦਿਨ ਵੇਲੇ, ਚਿੱਟਾ ਚਾਨਣ ਹਰ ਚੀਜ਼ ਉਤੇ ਡੁਲ੍ਹਦਾ ਹੈ, ਪਰ ਸਾਨੂੰ ਵੱਖ ਵੱਖ ਚੀਜ਼ਾਂ ਵੱਖ ਵੱਖ ਰੰਗਾਂ ਦੀਆਂ ਨਜ਼ਰ ਆਉਂਦੀਆਂ ਹਨ। ਇਸ ਤਰ੍ਹਾਂ ਕਿਉਂ ਹੁੰਦਾ ਹੈ? ਲਾਲ ਸਾੜ੍ਹੀ ਦੀ ਮਿਸਾਲ ਹੀ

ਲੈ ਜਿਹੜੀ ਤੂੰ ਪਾਈ ਹੋਈ ਏ। ਇਸ ਨੇ ਬਾਕੀ ਸਾਰੇ ਰੰਗ ਆਪਣੇ ਅੰਦਰ ਸਮੋ ਲਏ ਨੇ। ਸਿਰਫ ਲਾਲ ਰੰਗ ਨੂੰ ਬਾਹਰ ਜਾਣ ਦੀ ਆਗਿਆ ਦਿਤੀ ਗਈ ਹੈ, ਜਿਵੇਂ ਰੇਡਿਆਈ ਪਸਾਰ ਦੀ ਹਾਲਤ ਵਿਚ, ਸਿਰਫ ਨੀਲੇ ਰੰਗ ਨੂੰ ਬਾਹਰ·ਨਿਕਲਣ ਦਾ ਰਾਹ ਮਿਲਿਆ ਸੀ। ਜਿਹੜੀ ਚੀਜ਼ ਸਾਰੇ ਰੰਗ ਆਪਣੇ ਅੰਦਰ ਸਮੋ ਲਵੇ, ਉਹ ਸਾਨੂੰ ਕਾਲੀ ਦਿਸਦੀ ਹੈ। ਜਿਹੜੀ ਚੀਜ਼ ਸਾਨੂੰ ਦਿਸਦੇ ਸਾਰੇ ਰੰਗਾਂ ਨੂੰ ਪ੍ਰਤਿਬਿੰਬਤ ਕਰੇ, ਅਰਥਾਤ ਨਿਕਲਣ ਕਾਰਨ ਦੇਵੇ, ਉਹ ਸਾਨੂੰ ਚਿੱਟੀ ਨਜ਼ਰ ਆਉਂਦੀ ਹੈ ਜਿਵੇਂ ਇਹ ਮੇਰਾ ਚਿੱਟਾ ਕੁਰਤਾ ਜਾਂ ਉਸ ਥਾਲੀ ਵਿਚ ਪਏ ਚਿੱਟੇ ਚੌਲ। ਮੇਰਾ ਖਿਆਲ ਏ ਹੁਣ ਤੁਸੀਂ ਸਾਰੀ ਗੱਲ ਸਮਝ ਲਈ।"

ਪਤੀਲੇ ਵਿੱਚ ਕੜਛੀ ਮਾਰਦੀ, ਰਾਕੇਸ਼ ਦੀ ਮਾਂ ਨੇ ਜਵਾਬ ਦਿਤਾ, "ਹਾਂ, ਸਭ ਕੁਝ ਸਮਝ ਲਿਐ। ਹੁਣ ਜਲਦੀ ਨਾਲ ਜਾ ਕੇ ਸਾਮਾਨ ਲਿਆਓ ਬਾਜ਼ਾਰੋ। ਜਾਓਗੇ? ਕੱਲ੍ਹ ਤੁਸੀਂ ਨੀਲੇ ਚੌਲ ਖਾਧੇ ਨਹੀਂ ਸੀ। ਅਜ ਦਫਤਰ ਜਾਣ ਤੋਂ ਪਹਿਲਾਂ ਥੋੜ੍ਹੇ ਜਿਹੇ ਚਿੱਟੇ ਚੌਲ ਜ਼ਰੂਰ ਖਾ ਜਾਣਾ।"

ਪਿਤਾ ਨੇ ਕੜਾਕ ਮੋੜਵਾਂ ਜਵਾਬ ਦਿੱਤਾ, "ਕੱਲ੍ਹ ਮੈਂ ਅਖ਼ਬਾਰ ਨਹੀਂ ਸੀ ਪੜ੍ਹ ਸਕਿਆ। ਲਿਆਓ ਦੇਖੀਏ ਅੱਜ ਕੋਈ ਵਿਸ਼ੇਸ਼ ਖ਼ਬਰ ਤਾਂ ਨਹੀਂ ਦਿੱਤੀ।"

ਮਾਂ ਨੇ ਰਾਕੇਸ਼ ਨੂੰ ਵਾਜ ਮਾਰੀ, "ਰਾਕਾ, ਕੀ ਹੋ ਰਿਹੈ? ਉਠ, ਪੜ੍ਹਨਾ ਸ਼ੁਰੂ ਕਰ।"

ਰਾਕੇਸ਼ ਆਪਣੀ ਮੇਜ਼ ਵਲ ਹੋ ਪਿਆ। ਮੀਨੂੰ ਚੁੱਪ ਕੀਤੀ ਮੇਜ਼ ਦੇ ਹੇਠਾਂ ਲੰਮੀ ਪਈ ਹੋਈ ਸੀ। ਰਾਕੇਸ਼ ਖਿੜਕੀ ਵਿਚੋਂ ਝਰਦੀ ਧੁੱਪ ਦੇਖ ਕੇ ਬੜਾ ਖੁਸ਼ ਸੀ। ਉਹ ਖਿੜਕੀ ਕੋਲ ਚਲਾ ਗਿਆ ਤੇ ਇਹਦੀਆਂ ਸਲਾਖ਼ਾਂ ਉਤੇ ਝੁਕ ਕੇ, ਸੂਰਜ ਨੂੰ ਦੇਖਣ ਲੱਗਾ। ਅੱਜ ਸੂਰਜ ਕਿੰਨਾ ਖੂਬਸੂਰਤ ਲੱਗ ਰਿਹਾ ਸੀ! ਪਹਿਲਾਂ ਕਦੇ ਕਿਸੇ ਨੂੰ ਏਨਾ ਸੁਹਣਾ ਕਿਉਂ ਨਹੀਂ ਸੀ ਲੱਗਾ? ਹਰ ਕੋਈ ਸਮਝਦਾ ਕਿ ਸੂਰਜ ਨੇ ਤਾਂ ਸੁਨਹਿਰੀ ਕਿਰਨਾਂ ਵਿਛਾਉਣੀਆਂ ਹੀ ਨੇ।

ਅੱਜ ਇਹ ਇਕ ਨਵਾਂ ਸੂਰਜ ਪ੍ਰਤੀਤ ਹੋ ਰਿਹਾ ਸੀ, ਆਪਣੇ ਪੀਲੇ ਨੂਰ ਵਿੱਚ ਚਮਕਦਾ ਉਜਲਾ ਸੂਰਜ!

*(ਇਕ ਬੰਗਲਾ ਕਹਾਣੀ)*

# ਵਕਤ

## ਸੀਰਸ਼ੇਂਦੂ ਮੁਖੋਪਾਧਿਆ

ਸੋਮਨਾਥ ਮਸਾਂ ਵੀਹਾਂ ਸਾਲਾਂ ਦਾ ਸੀ। ਇਸ ਉਮਰ ਵਿਚ ਆਦਮੀ ਵਿਚ ਤਾਕਤ, ਜੋਸ਼, ਜਜ਼ਬਾ ਕੁਝ ਵਧੇਰੇ ਹੀ ਹੁੰਦਾ ਹੈ। ਸੋਮਨਾਥ ਨੂੰ ਇਕ ਬੇਮੁਹਾਰ ਪਰ ਚਲਾਕ ਕੁੜੀ ਨਾਲ ਮੁਹੱਬਤ ਹੋ ਗਈ। ਉਹਦਾ ਨਾਂ ਸੀ ਅਪਰਾ। ਸੋਮਨਾਥ ਦੀ ਉਹਦੇ ਨਾਲ ਕੋਈ ਜਾਣ–ਪਛਾਣ ਨਹੀਂ ਸੀ। ਉਹਨਾਂ ਦੇ ਇਲਾਕੇ ਵਿਚ ਮਿਤਰਾ ਪਰਿਵਾਰ ਦਾ ਇਕ ਸ਼ਾਨਦਾਰ ਮਕਾਨ ਸੀ। ਬੰਗਲੇ ਦੇ ਦੋਵੇਂ ਪਾਸੇ ਵੱਡੇ ਵੱਡੇ ਬਗ਼ੀਚੇ ਸਨ। ਮਕਾਨ ਵਿਚ ਟੈਨਿਸ ਖੇਡਣ ਲਈ ਮੈਦਾਨ ਸੀ ਅਤੇ ਤਰਨ ਵਾਸਤੇ ਇਕ ਤਾਲ ਵੀ। ਇਕ ਬਹੁਤ ਵੱਡਾ ਗਰਾਜ ਸੀ ਜਿਸ ਵਿੱਚ ਸੱਤ ਕਾਰਾਂ ਖੜੀਆਂ ਕੀਤੀਆਂ ਜਾ ਸਕਦੀਆਂ ਸਨ। ਮਕਾਨ ਵਾਲਿਆਂ ਨੇ ਸਤ ਬਦੇਸ਼ੀ ਕੁੱਤੇ ਰੱਖੇ ਹੋਏ ਸਨ। ਮਾਲਕ ਮਕਾਨ ਦੀ ਧੀ, ਅਪਰਾ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਸੋਮਨਾਥ ਨਾਂ ਦਾ ਇਕ ਗਭਰੂ ਉਸੇ ਗਲੀ ਵਿਚ ਇਕ ਟੁੱਟੇ ਫੁੱਟੇ ਮਕਾਨ ਵਿਚ ਰਹਿੰਦਾ ਹੈ। ਉਹਦਾ ਪਿਤਾ ਇਕ ਸਕੂਲ ਮਾਸਟਰ ਸੀ ਤੇ ਆਪ ਉਹ ਬੇਰੁਜ਼ਗਾਰ। ਸੋਮਨਾਥ ਚਾਹੁੰਦਾ ਸੀ ਕਿ ਉਸ ਨੂੰ ਬੈਂਕ ਤੋਂ ਕਰਜ਼ਾ ਮਿਲ ਜਾਵੇ ਤੇ ਉਹ ਵਿਗਿਆਨਕ ਉਪਕਰਣ ਤਿਆਰ ਕਰਨ ਲਈ ਇਕ ਛੋਟੇ ਪੈਮਾਨੇ ਦੀ ਫੈਕਟਰੀ ਚਾਲੂ ਕਰ ਲਵੇ। ਆਪਣੇ ਸੁਪਨੇ ਸਾਕਾਰ ਕਰਨ ਲਈ, ਉਹ ਹਰ ਸੰਭਵ ਸਾਧਨ ਖੋਜਣ ਵਿਚ ਲੱਗਾ ਹੋਇਆ ਸੀ।

ਠੀਕ ਇਹੋ ਸਮਾਂ ਸੀ ਕਿ ਬਿਜਲੀ ਦੀ ਚਮਕ ਵਾਂਗ ਉਹਦੇ ਅੰਦਰ ਕਿਸੇ ਦੀ ਮੁਹਬਤ ਜਾਗ ਪਈ।

ਇਸ਼ਕ ਵਿਚ ਉਹ ਏਨਾ ਝੱਲਾ ਹੋ ਗਿਆ ਸੀ ਕਿ ਉਹ ਅਪਰਾ ਦਾ ਧਿਆਨ ਆਪਣੇ ਵਲ ਖਿਚਣ ਲਈ ਉਹਦੀ ਕਾਰ ਅੱਗੇ ਛਾਲ ਮਾਰਨ ਨੂੰ ਵੀ ਤਿਆਰ ਸੀ ਜਾਂ ਉਹਦੇ ਮਕਾਨ ਦੇ ਵਿਹੜੇ ਦੀ ਕੰਧ ਉਤੇ ਚੜ੍ਹ ਕੇ ਗੀਤ ਗਾਉਣ ਲਈ ਜਿਵੇਂ ਹਿੰਦੀ ਦੀਆਂ ਫਿਲਮਾਂ ਦੇ ਨਾਇਕ ਅਕਸਰ ਕਰਦੇ ਦਿਖਾਏ ਜਾਂਦੇ ਹਨ। ਉਸ ਨੂੰ ਇਹ ਖਿਆਲ ਵੀ ਸੁੱਝਾ ਸੀ ਕਿ ਉਹ ਅਪਰਾ ਦੇ ਸਾਮ੍ਹਣੇ ਆਪਣੇ ਆਪ ਨੂੰ ਛੁਰਾ ਮਾਰ ਕੇ ਆਤਮ–ਹੱਤਿਆ ਕਰ ਲਵੇ।

ਅਖੀਰ ਉਹਨੇ ਅਪਰਾ ਨੂੰ ਚਿੱਠੀ ਲਿਖਣ ਦਾ ਫੈਸਲਾ ਕੀਤਾ। ਇਕ ਬਹੁਤ ਹੀ ਸੁੰਦਰ ਚਿੱਠੀ, ਇਕ ਸਾਹਿਤਕ ਕਿਰਤ, ਭਾਵੇਂ ਉਸ ਨੂੰ ਚਿੱਠੀ ਦਾ ਕੋਈ ਜਵਾਬ ਮਿਲਣ ਦੀ ਆਸ ਨਹੀਂ ਸੀ। ਪਰ, ਉਸ ਨੂੰ ਚਿੱਠੀ ਦਾ ਜਵਾਬ ਮਿਲ ਗਿਆ। ਇਹ ਅਚੰਭਿਤ, ਕੰਬਦੇ ਤੇ ਡਰਦੇ ਹੱਥਾਂ ਨਾਲ ਲਿਖੀ ਗਈ ਚਿਠੀ ਸੀ ਜਿਸ ਵਿਚ ਸੋਮਨਾਥ ਨੂੰ ਤਾਕੀਦ ਕੀਤੀ ਗਈ ਸੀ ਕਿ ਉਹ ਆਉਂਦੇ ਸ਼ਨਿਚਰਵਾਰ ਸ਼ਾਮ ਨੂੰ 6 ਵਜੇ ਗੰਗਾ ਦੇ ਕੰਢੇ ਇਕ ਇਕਾਂਤ ਥਾਂ 'ਤੇ ਉਹਦੀ ਉਡੀਕ ਕਰੇ।

ਨੌਜਵਾਨ ਸੋਮਨਾਥ ਦੇ ਦਿਮਾਗ਼ ਵਿਚ ਇਕ ਵਾਰ ਵੀ ਇਹ ਫੁਰਨਾ ਨਹੀਂ ਫੁਰਿਆ ਕਿ ਇਹ ਉਸ ਨੂੰ ਕੁੜਿਕੀ ਵਿਚ ਫਸਾਉਣ ਦੀ ਚਾਲ ਹੋ ਸਕਦੀ ਹੈ। ਉਸ ਨੂੰ ਆਪਣੇ ਧੱਕ ਧੱਕ ਕਰਦੇ ਦਿਲ ਦੀ ਆਵਾਜ਼ ਸੁਣਾਈ ਦੇਂਦੀ ਸੀ। ਕੈਸੀ ਉਤੇਜਨਾ ਸੀ! ਕੈਸੀ ਚਿਤਵਨ ਸੀ! ਹਰ ਪੰਜ ਮਿੰਟਾਂ ਮਗਰੋਂ ਉਹ ਪਾਣੀ ਦਾ ਗਲਾਸ ਪੀਂਦਾ ਅਤੇ ਇਸ ਤਰ੍ਹਾਂ ਏਧਰ ਓਧਰ ਟਹਿਲਦਿਆਂ ਉਸ ਨੇ ਦਿਨ ਲੰਘਾਇਆ।

ਦੱਸੀ ਗਈ ਥਾਂ ਖਿਦੀਰਪੁਰ ਗੋਦ ਦੇ ਨੇੜੇ ਸੀ। ਬੜੀ ਸੁੰਨਸਾਨ ਥਾਂ ਸੀ ਜਿਥੇ ਸ਼ਾਮ ਦਾ ਘੁਸਮੁਸਾ ਹੁੰਦਿਆਂ ਹੀ ਬੰਦੇ ਨੂੰ ਡਰ ਆਉਣ ਲੱਗ ਜਾਂਦਾ। ਸੋਮਨਾਥ ਲਈ ਇਹ ਥਾਂ ਬਿਲਕੁਲ ਨਵੀਂ ਸੀ। ਅਪਰਾ ਨੇ ਮਿਲਣ ਵਾਸਤੇ ਇਹ ਥਾਂ ਕਿਉਂ ਚੁਣੀ, ਉਸ ਦੇ ਪੱਲੇ ਇਹ ਗੱਲ ਨਹੀਂ ਸੀ ਪੈਂਦੀ।

ਸੋਮਨਾਥ ਦੇ ਮਾਇਕ ਵਸੀਲੇ ਬੜੇ ਸੀਮਤ ਸਨ। ਆਪਣੇ ਖਰਚੇ ਪੂਰੇ ਕਰਨ ਲਈ ਉਸ ਨੇ ਦੋ ਟਿਊਸ਼ਨਾਂ ਰੱਖੀਆਂ ਹੋਈਆਂ ਸਨ। ਸਿਗਰਟ ਪੀਣ, ਸਿਨਮਾ ਜਾਂ ਥੇਟਰ ਜਾਣ ਵਰਗਾ ਉਸ ਨੂੰ ਕੋਈ ਵੈਲ ਨਹੀਂ ਸੀ ਇਸ ਕਰਕੇ ਉਹਦਾ ਗੁਜ਼ਾਰਾ ਹੋ ਜਾਂਦਾ ਸੀ।

ਕਦੇ ਕਦਾਈ ਕੋਈ ਵਿਗਿਆਨ ਦੀ ਕਿਤਾਬ ਖਰੀਦ ਲੈਣਾ ਉਹਦੀ ਇਕੋ ਇੱਕ ਅਯਾਸ਼ੀ ਸੀ। ਪਰ ਇਸ ਵਾਰੀ ਉਹਨੇ ਫੈਸਲਾ ਕੀਤਾ ਕਿ ਉਹ ਆਪਣੀ ਜੇਬ–ਖਰਚੀ ਵਿਚੋਂ ਕੁਝ ਪੈਸੇ ਟੈਕਸੀ ਉਤੇ ਖਰਚ ਕਰ ਦੇਵੇਗਾ।

* * *

ਸੋਮਨਾਥ ਨੇ ਐਸਪਲਾਂਡੇ ਤੋਂ ਟੈਕਸੀ ਲੈਣ ਦੀ ਕੋਸ਼ਿਸ਼ ਕੀਤੀ ਪਰ ਉਹਦੀ ਮੰਜ਼ਿਲ ਦਾ ਨਾਂ ਸੁਣ ਕੇ ਹੀ ਸਾਰੇ ਟੈਕਸੀ–ਡਰਾਈਵਰਾਂ ਨੇ ਜਾਂ ਤਾਂ ਨਾਂਹ ਵਿੱਚ ਸਿਰ ਮਾਰ ਦਿਤਾ ਜਾਂ ਡਰ ਕੇ ਟੈਕਸੀ ਭਜਾ ਕੇ ਲੈ ਗਏ।

ਸਿਆਲ ਦੀ ਸ਼ਾਮ ਜਲਦੀ ਜਲਦੀ ਰਾਤ ਦੀ ਗੋਦ ਵਿਚ ਪੈਂਦੀ ਜਾ ਰਹੀ ਸੀ। ਛੇ ਵਜਣ ਵਿਚ ਥੋੜ੍ਹੇ ਮਿੰਟ ਹੀ ਰਹਿ ਗਏ ਸਨ।

ਮਜਬੂਰ ਹੋ ਕੇ ਸੋਮਨਾਥ ਮੈਦਾਨ ਵਲ ਤੁਰ ਪਿਆ। ਉਹਦਾ ਖਿਆਲ ਸੀ ਕਿ ਸ਼ਾਇਦ ਖਿਦੀਰਪੁਰ ਜਾਣ ਵਾਲੀ ਕਿਸੇ ਟੈਕਸੀ ਵਿਚ ਉਹ ਵੀ ਹਿਸੇਦਾਰ ਬਣ ਸਕੇਗਾ।

ਸੂਰਜ ਡੁਬ ਜਾਣ ਮਗਰੋਂ, ਮੈਦਾਨ ਖੌਫ਼ਨਾਕ ਤੇ ਡਰਾਉਣਾ ਲੱਗ ਰਿਹਾ ਸੀ। ਜ਼ਬਰਦਸਤ ਕੋਹਰੇ ਤੇ ਧੁੰਦ ਨੇ ਉਜਾੜ ਮੈਦਾਨ ਨੂੰ ਧੁੰਦਲਾ ਤੇ ਭੇਤ ਭਰਿਆ ਬਣਾ ਦਿੱਤਾ ਸੀ। ਸੋਮਨਾਥ ਨੇ ਤਕਰੀਬਨ ਆਸ ਲਾਹ ਦਿੱਤੀ ਸੀ। ਸ਼ਾਇਦ ਉਸ ਨੂੰ ਬੇਲਾਬੇਲੀ ਜਾਣਾ ਚਾਹੀਦਾ ਸੀ ਅਤੇ ਨਿਸ਼ਚਿਤ ਥਾਂ ਉਤੇ ਉਡੀਕ ਕਰਨੀ ਚਾਹੀਦੀ ਸੀ।

ਅਚਾਨਕ ਸੋਮਨਾਥ ਨੂੰ ਇਕ ਆਸੋਂ–ਬਾਹਰੀ ਪਰ ਜਾਣੀ ਪਛਾਣੀ ਆਵਾਜ਼ ਸੁਣਾਈ ਦਿੱਤੀ। ਇਹ ਇਕ ਘੋੜਾ–ਬੱਘੀ ਦੀ ਧੀਮੀ ਖੜ ਖੜ ਸੀ। ਉਸ ਨੂੰ ਘੋੜੇ ਦੀਆਂ ਟਾਪਾਂ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਉਸ ਦੇਖਿਆ ਕਿ ਇਕ ਪੁਰਾਣੀ ਬੱਘੀ ਦੱਖਣ ਵਾਲੇ ਪਾਸੇ ਦੌੜੀ ਜਾ ਰਹੀ ਸੀ।

ਅਤਿ ਮਾਯੂਸੀ ਦੀ ਹਾਲਤ ਵਿਚ, ਸੋਮਨਾਥ ਨੇ ਸੋਚਿਆ ਕਿ ਇਸ ਬੱਘੀ ਨੂੰ ਭਾੜੇ ਉਤੇ ਕਰਨ ਦੀ ਕੋਸ਼ਿਸ਼ ਕਰੇ ਜਾਂ ਨਾ ਕਰੇ। ਬੇਸ਼ਕ, ਇਸ ਤਰ੍ਹਾਂ ਦੀ ਸਵਾਰੀ ਉਤੇ ਉਹ ਵੇਲੇ ਸਿਰ

ਆਪਣੇ ਟਿਕਾਣੇ ਸ਼ਾਇਦ ਨਹੀਂ ਸੀ ਪਹੁੰਚ ਸਕਦਾ... ਤਾਂ ਵੀ, ਉਹ ਕੋਸ਼ਿਸ਼ ਕਰਕੇ ਦੇਖ ਸਕਦਾ ਸੀ...

ਚਾਬਕ ਦੀ ਤੇਜ਼ ਆਵਾਜ਼ ਵਾਤਾਵਰਣ ਵਿਚ ਗੂੰਜ ਗਈ ਅਤੇ ਬੱਘੀ ਝੱਟ ਹੀ ਮਗਰੋਂ ਉਹਦੇ ਸਾਮ੍ਹਣੇ ਸੀ।

ਸੋਮਨਾਥ ਨੇ ਨਾ ਆਵਾਜ਼ ਮਾਰੀ ਸੀ ਨਾ ਹੀ ਹੱਥ ਦਾ ਇਸ਼ਾਰਾ ਕੀਤਾ ਸੀ ਪਰ ਬੱਘੀ ਐਨ ਉਹਦੇ ਸਾਮ੍ਹਣੇ ਆ ਕੇ ਰੁਕ ਗਈ। ਕੋਚਵਾਨ ਨੇ ਆਪਣੀ ਗੱਦੀ ਤੋਂ ਝਾਕ ਕੇ ਪੁੱਛਿਆ, "ਸਾਹਿਬ, ਖਿਦੀਰਪੁਰ ਜਾਉਗੇ?"

ਹੈਰਾਨੀ ਦੇ ਅੰਦਾਜ਼ ਵਿਚ ਸੋਮਨਾਥ ਨੇ ਜਵਾਬ ਦਿਤਾ, "ਹਾਂ, ਜਾਣਾ ਤਾਂ ਹੈ। ਪਰ ਮੈਂ ਉਥੇ ਛੇ ਵਜੇ ਪਹੁੰਚਣਾ ਹੈ।"

ਕੋਚਵਾਨ ਕੋਟ ਪਾਈ, ਸਿਰ ਉਤੇ ਟੋਪੀ ਰੱਖੀ ਤੇ ਗਲ ਵਿਚ ਗੁਲੂਬੰਦ ਲਪੇਟੀ ਬੈਠਾ ਨਿਰਾ ਉੱਲੂ ਵਾਂਗ ਲੱਗ ਰਿਹਾ ਸੀ। ਉਹਦੇ ਹੱਥ ਵਿਚ ਬਲਦੀ ਸਿਗਰਟ ਜਾਂ ਬੀੜੀ ਦਾ ਗੁਲ ਦਹਿਕ ਰਿਹਾ ਸੀ। ਉਹ ਮੁਸਕ੍ਰਾਇਆ ਤਾਂ ਉਹਦੇ ਚਿੱਟੇ ਦੰਦ ਨਜ਼ਰ ਆਉਣ ਲੱਗ ਪਏ ਜਦੋਂ ਉਸ ਆਖਿਆ, "ਚਿੰਤਾ ਨਾ ਕਰੋ। ਮੈਂ ਪਹੁੰਚਾ ਦੇਵਾਂਗਾ। ਮੇਰਾ ਘੋੜਾ ਖੰਭਾਂ ਵਾਲਾ ਘੋੜਾ ਹੈ। ਆਉ, ਬੈਠੋ ਤੁਸੀਂ।"

ਸੋਮਨਾਥ ਨੇ ਸਹਿਮੀ ਜਿਹੀ ਆਵਾਜ਼ ਨਾਲ ਪੁੱਛਿਆ, "ਪੈਸੇ ਕਿੰਨੇ ਲਵੇਂਗਾ?"

ਉਸ ਆਦਮੀ ਨੇ ਇਕ ਪਲ ਸੋਚ ਕੇ ਜਵਾਬ ਦਿੱਤਾ, "ਇਕ ਰੁਪਿਆ।"

ਇਕ ਰੁਪਿਆ? ਏਨੇ ਥੋੜ੍ਹੇ ਪੈਸੇ! ਯਕੀਨ ਨਹੀਂ ਆਉਂਦਾ। ਪਰ ਸੋਮਨਾਥ ਕੋਲ ਵਕਤ ਬੜਾ ਥੋੜ੍ਹਾ ਸੀ। ਸਾਢੇ ਪੰਜ ਤੋਂ ਉੱਤੇ ਹੋ ਗਏ ਸਨ। ਉਹ ਜਲਦੀ ਨਾਲ ਉਛਲ ਕੇ ਬੱਘੀ ਵਿਚ ਸਵਾਰ ਹੋ ਗਿਆ।

ਉਸ ਨੇ ਪਹਿਲਾਂ ਕਦੇ ਵੀ ਘੋੜਾ–ਬੱਘੀ ਦੀ ਸਵਾਰੀ ਨਹੀਂ ਸੀ ਕੀਤੀ ਭਾਵੇਂ ਉਸ ਨੇ ਕਲਕੱਤੇ ਦੀਆਂ ਸੜਕਾਂ ਉਤੇ ਇਕ ਦੋ ਦੇਖੀਆਂ ਜ਼ਰੂਰ ਸਨ। ਇਹ ਬੱਘੀਆਂ ਹੁਣ ਤਕਰੀਬਨ ਮੁਕ ਚੁੱਕੀਆਂ ਹਨ ਅਤੇ ਕੁਝ ਏਨੀਆਂ ਟੁੱਟੀਆਂ ਭੱਜੀਆਂ ਜਿਹੀਆਂ ਰਹਿ ਗਈਆਂ ਹਨ ਕਿ ਉਹ ਆਪਣਾ ਅੰਤ ਉਡੀਕਦੀਆਂ ਜਾਪਦੀਆਂ ਹਨ।

ਬੱਘੀ ਦੇ ਅੰਦਰ ਹਨੇਰੇ ਵਿਚ ਬੈਠਦਿਆਂ, ਸੋਮਨਾਥ ਨੂੰ ਅਜੀਬ ਤਰ੍ਹਾਂ ਦਾ ਅਹਿਸਾਸ ਹੋ ਰਿਹਾ ਸੀ। ਪਹਿਲੀ ਗੱਲ, ਬਾਹਰ ਦੀ ਠੰਡ ਅੰਦਰ ਮਹਿਸੂਸ ਨਹੀਂ ਸੀ ਹੁੰਦੀ ਤੇ ਅੰਦਰ ਸੁਖਾਵਾਪਨ ਸੀ। ਕੋਈ ਗੰਦੀ ਮੁਸ਼ਕ ਨਹੀਂ ਸਗੋਂ ਖੁਸ਼ਗਵਾਰ ਸੁਗੰਧੀ ਜਿਹੜੀ ਬੰਦੇ ਨੂੰ ਕੀਲ ਲਵੇ। ਬੱਘੀ ਦੀਆਂ ਗੱਦੀਆਂ ਬੜੀਆਂ ਨਰਮ ਤੇ ਵਧੀਆ ਸਨ। ਇਹੋ ਜਿਹੀਆਂ ਤਾਂ ਮਹਿੰਗੀਆਂ ਕਾਰਾਂ ਵਿਚ ਵੀ ਨਹੀਂ ਹੁੰਦੀਆਂ।

ਬੱਘੀ ਤੁਰ ਪਈ। ਪਰ ਉਸ ਨੂੰ ਇਸ ਦੀ ਹਿਲਜੁਲ ਮਹਿਸੂਸ ਨਹੀਂ ਸੀ ਹੁੰਦੀ ਕਿਉਂਕਿ ਕੋਈ ਝਟਕਾ ਨਹੀਂ ਸੀ ਲਗਦਾ। ਸਿਰਫ ਬਾਹਰ ਪਿਛੇ ਵੱਲ ਦੌੜੇ ਜਾਂਦੇ ਰੁੱਖਾਂ ਤੇ ਸੜਕ ਨੂੰ ਦੇਖ ਕੇ, ਉਸ ਨੂੰ ਅਹਿਸਾਸ ਹੁੰਦਾ ਸੀ ਕਿ ਬੱਘੀ ਬੜੀ ਤੇਜ਼ ਰਫਤਾਰ ਨਾਲ ਜਾ ਰਹੀ ਸੀ।

ਰਫਤਾਰ ਵੀ ਕੈਸੀ! ਕੋਈ ਘੋੜਾ ਏਨੀ ਤੇਜ਼ ਦੌੜ ਸਕਦਾ ਹੈ? ਬੱਘੀ ਦੀ ਗਤੀ ਤੋਂ ਇਹ ਸੰਕੇਤ ਮਿਲਦਾ ਸੀ ਕਿ ਇਹ ਪੰਜਾਹ ਸੱਠ ਮੀਲ (ਅੱਸੀ ਨੱਬੇ ਕਿਲੋਮੀਟਰ) ਫੀ ਘੰਟੇ ਦੀ ਰਫਤਾਰ ਨਾਲ ਜਾ ਰਹੀ ਹੋਵੇਗੀ। ਅਤੇ ਸੋਮਨਾਥ ਨੂੰ ਨਾ ਘੋੜੇ ਦੇ ਹਫਣ ਦੀ ਆਵਾਜ਼ ਸੁਣ ਰਹੀ ਸੀ ਤੇ ਨਾ ਚਾਬਕ ਦੀ ਆਵਾਜ਼। ਛੇਤੀ ਹੀ ਉਸ ਨੂੰ ਲੱਗਿਆ ਜਿਵੇਂ ਰਫਤਾਰ ਹੋਰ ਤੇਜ਼ ਹੋ ਗਈ ਹੋਵੇ... ਇਸ ਦੇ ਬਾਵਜੂਦ ਆਵਾਜ਼ ਕੋਈ ਨਹੀਂ ਸੀ।

ਇਹ ਕੀ ਹੋ ਰਿਹਾ ਸੀ? ਇਸ ਤਰ੍ਹਾਂ, ਤਾਂ ਹੋ ਨਹੀਂ ਸਕਦਾ?

ਅਚਾਨਕ, ਸੋਮਨਾਥ ਕੜਕਿਆ, "ਕੋਚਵਾਨ।"

ਇਕ ਕੜਕਵਾਂ ਹੁੰਗਾਰਾ ਮਿਲਿਆ ਜਿਵੇਂ ਲਾਊਡਸਪੀਕਰ ਤੋਂ ਆਵਾਜ਼ ਆਉਂਦੀ ਹੈ? "ਸਾਹਿਬ? ਕੁਝ ਆਖਿਐ ਤੁਸਾਂ?"

"ਬੱਘੀ ਏਨੀ ਤੇਜ਼ ਕਿਉਂ ਜਾ ਰਹੀ ਏ?"

"6 ਵਜੇ ਤੱਕ ਮੈਂ ਉਥੇ ਜ਼ਰੂਰ ਪਹੁੰਚਣਾ ਹੈ, ਸਾਹਿਬ!"

"ਪਰ ਕੋਈ ਘੋੜਾ ਏਨਾ ਤੇਜ਼ ਦੌੜ ਵੀ ਸਕਦੈ?"

"ਮੇਰਾ ਘੋੜਾ ਖੰਭਾਂ ਵਾਲਾ ਘੋੜਾ ਏ, ਸਾਹਿਬ!"

ਜਦੋਂ ਬੱਘੀ ਆਪਣੀ ਮੰਜ਼ਿਲ 'ਤੇ ਅਪੜੀ ਤਾਂ ਸੋਮਨਾਥ ਨੇ ਆਪਣੀ ਘੜੀ ਉਤੇ ਨਜ਼ਰ ਮਾਰੀ। ਪੰਜ ਵਜ ਕੇ ਚੌਂਤੀ ਮਿੰਟ ਹੋਏ ਸਨ। ਇਸ ਦਾ ਮਤਲਬ ਸੀ ਕਿ ਉਹ ਐਸਪਲਾਂਡੇ ਤੋਂ ਖਿਦੀਰਪੁਰ ਚਾਰ ਮਿੰਟਾਂ ਵਿਚ ਹੀ ਪਹੁੰਚ ਗਿਆ ਸੀ।

ਆਪਣੇ ਮਾਨਸਿਕ ਤਣਾਓ ਕਾਰਨ ਸੋਮਨਾਥ ਨੇ ਇਸ ਅਜੀਬ ਘਟਨਾ ਵਲ ਬਹੁਤਾ ਧਿਆਨ ਨਹੀਂ ਸੀ ਦਿੱਤਾ। ਉਸ ਨੇ ਕੋਚਵਾਨ ਨੂੰ ਇਕ ਰੁਪਿਆ ਦਿੱਤਾ ਅਤੇ ਦਰਿਆ ਦੇ ਕਿਨਾਰੇ ਵੱਲ ਤੁਰ ਪਿਆ।

ਕੋਚਵਾਨ ਬੱਘੀ ਤੋਂ ਉਤਰਿਆ ਤੇ ਥੋੜ੍ਹਾ ਜਿਹਾ ਸੁੱਕਾ ਘਾਹ ਉਸ ਨੇ ਘੋੜੇ ਅੱਗੇ ਰਖਿਆ। ਫੇਰ ਉਸ ਨੇ ਸੋਮਨਾਥ ਵਲ ਦੇਖ ਕੇ ਪੁੱਛਿਆ, "ਸਾਹਿਬ, ਵਾਪਸ ਵੀ ਜਾਓਗੇ?"

"ਦੇਰ ਲੱਗ ਸਕਦੀ ਏ। ਪਰ, ਤੂੰ ਇਹ ਗੱਲ ਕਿਉਂ ਪੁੱਛੀ?"

"ਮੈਂ ਤੁਹਾਨੂੰ ਵਾਪਸ ਲਿਜਾ ਸਕਦਾ ਆਂ।"

ਸੋਮਾਨਾਥ ਨੇ ਝਿਜਕਦਿਆਂ ਪੁੱਛਿਆ, "ਪੈਸੇ-ਕਿੰਨੇ?"

"ਓਹੋ, ਇਕ ਰੁਪਿਆ। ਮੈਂ ਇਕ ਰੁਪੈ ਤੋਂ ਵਧ ਕਦੇ ਨਹੀਂ ਲਏ।" ਸੋਮਨਾਥ ਦੀ ਝਿਜਕ ਦੇਖ ਕੇ, ਕੋਚਵਾਨ ਬੋਲਿਆ, "ਏਥੋਂ ਵਾਪਸ ਜਾਣ ਨੂੰ ਸਵਾਰੀ ਕੋਈ ਨਹੀਂ ਮਿਲਣੀ, ਸਾਹਿਬ।"

"ਠੀਕ ਏ, ਫੇਰ ਇੰਤਜ਼ਾਰ ਕਰ।"

ਦਰਿਆ ਦੇ ਕੰਢੇ ਇਕ ਪੱਕਾ ਮੈਦਾਨ ਸੀ। ਖੰਬੇ ਦੀ ਮਧਮ ਰੌਸ਼ਨੀ ਤੋਂ ਪਤਾ ਲਗਦਾ ਸੀ ਕਿ ਆਸੇ ਪਾਸੇ ਨਾ ਬੰਦਾ ਹੈ ਨਾ ਬੰਦੇ ਦੀ ਜਾਤ। ਜ਼ਿੰਦਗੀ ਦਾ ਕੋਈ ਨਾ–ਨਿਸ਼ਾਨ ਨਹੀਂ, ਸਿਰਫ ਸੜਕ ਤੋਂ ਹਵਾ ਵਾਂਗ ਲੰਘਦੀਆਂ ਇਕ ਦੋ ਕਾਰਾਂ ਨਜ਼ਰ ਆਈਆਂ ਸਨ। ਮੀਲਾਂ ਤੱਕ ਕੋਈ ਪੈਦਲ ਤੁਰਨ ਵਾਲਾ ਨਹੀਂ ਸੀ!

ਜਿੰਨੀ ਵਾਰੀ ਵੀ ਸੋਮਨਾਥ ਨੇ ਆਪਣੀ ਘੜੀ ਉਤੇ ਨਜ਼ਰ ਮਾਰੀ, ਉਹ ਇਸ ਬਾਰੇ ਹੈਰਾਨ ਹੋਣੋਂ ਰਹਿ ਨਾ ਸਕਿਆ ਕਿ ਅਪਰਾ ਨੇ ਇਸ ਕਿਸਮ ਦੀ ਥਾਂ ਕਿਉਂ ਚੁਣੀ ਸੀ! ਅਤੇ ਇਸ ਸਵਾਲ ਦਾ ਉਸ ਨੂੰ ਕੋਈ ਵੀ ਮੁਨਾਸਿਬ ਜਵਾਬ ਨਾ ਸੁਝ ਸਕਿਆਂ।

ਜਦੋਂ ਠੀਕ ਛੇ ਵਜੇ ਘੜੀ ਦੀਆਂ ਦੋਵੇਂ ਸੂਈਆਂ ਇਕ ਸਿੱਧੀ ਰੇਖਾ ਦਾ ਰੂਪ ਧਾਰ ਗਈਆਂ, ਤਾਂ ਰਾਤ ਦੇ ਹਨੇਰੇ ਵਿਚ ਇਕ ਕਾਰ ਨਜ਼ਰ ਆਈ ਜਿਹੜੀ ਉਹਦੇ ਕੋਲ ਆ ਕੇ ਇਕਦਮ ਰੁਕ ਗਈ। ਇਹ ਕਾਲੇ ਰੰਗ ਦੀ ਪੋਨਟੀਅਕ ਕਾਰ ਸੀ। ਅਪਰਾ ਕੋਲ ਤਾਂ ਇਸ ਕਿਸਮ ਦੀ ਕਾਰ ਨਹੀਂ, ਸੋਮਨਾਥ ਨੇ ਸੋਚਿਆ। ਧੜਕਦੇ ਦਿਲ ਨਾਲ, ਉਹ ਹੌਲੀ ਹੌਲੀ ਕਾਰ ਵਲ ਵਧਿਆ। ਕਿਸੇ ਅਗਿਆਤ ਭੈ ਦੇ ਕਾਲੇ ਬੱਦਲ ਉਹਦੇ ਦਿਮਾਗ ਉਤੇ ਮੰਡਲਾ ਰਹੇ ਸਨ।

ਕਾਰ ਕੋਲ ਜਾ ਕੇ ਉਸ ਦੇਖਿਆ ਕਿ ਅਪਰਾ ਤਾਂ ਉਸ ਵਿਚ ਨਹੀਂ ਸੀ, ਪਰ ਕੋਈ ਤਿੰਨ

ਚਾਰ ਬੰਦੇ ਅੰਦਰ ਬੈਠੇ ਹੋਏ ਸਨ।

ਸੋਮਨਾਥ ਨੇ ਸੋਚਿਆ ਕਿ ਉਹ ਜਲਦੀ ਨਾਲ ਪਿੱਛੇ ਹਟ ਜਾਵੇ, ਪਰ ਇਸ ਤੋਂ ਪਹਿਲਾਂ ਕਿ ਉਹ ਕੁਝ ਕਰ ਸਕਦਾ, ਅਚਾਨਕ ਕਾਰ ਦਾ ਪਿਛਲਾ ਦਰਵਾਜ਼ਾ ਧੜਾਕ ਕਰਕੇ ਖੁੱਲ੍ਹਿਆ ਅਤੇ ਇਕ ਹੱਟਾ–ਕੱਟਾ ਆਦਮੀ ਉਛਲ ਕੇ ਬਾਹਰ ਆ ਗਿਆ।

ਇਸ ਤੋਂ ਪਹਿਲਾਂ ਕਿ ਸੋਮਨਾਥ ਨੂੰ ਕੁਝ ਸਮਝ ਆਉਂਦੀ, ਉਸ ਆਦਮੀ ਨੇ ਉਹਨੂੰ ਸਵੈਟਰ ਤੋਂ ਫੜ ਕੇ ਪੁੱਛਿਆ, "ਕਿੰਨੇ ਕੁ ਚਿਰ ਤੋਂ ਪਿੱਛਾ ਕਰ ਰਿਹਾ ਏਂ ਕੁੜੀ ਦਾ?"

ਸੋਮਨਾਥ ਡਰ ਦਾ ਮਾਰਾ ਕੰਬਣ ਲੱਗ ਪਿਆ।

ਦੂਜੇ ਹੱਥ ਨਾਲ ਉਸ ਆਦਮੀ ਨੇ ਕਾੜ ਕਰਦੀ ਚਪੇੜ ਉਹਦੇ ਮੂੰਹ 'ਤੇ ਮਾਰੀ, "ਤੇਰੀ ਇਸ਼ਕ ਦੀ ਬੀਮਾਰੀ ਦਾ ਇਲਾਜ ਕਰਨਾ ਆਉਂਦਾ ਏ ਸਾਨੂੰ। ਹਵਾ ਵਿਚ ਕਿਲ੍ਹੇ ਉਸਾਰਦਾ ਫਿਰਦੈਂ, ਹੈਂ?"

ਸੋਮਨਾਥ ਨੂੰ ਸਾਰੀ ਉਮਰ ਕਿਸੇ ਨੇ ਚਪੇੜ ਨਹੀਂ ਸੀ ਮਾਰੀ, ਨਾ ਹੀ ਉਹ ਕਦੇ ਅਜਿਹੀ ਉਲਝਣ ਵਿਚ ਫਸਿਆ ਸੀ। ਉਹਦਾ ਐਸਾ ਤ੍ਰਾਹ ਨਿਕਲਿਆ ਕਿ ਉਹ ਇਕ ਲਫ਼ਜ਼ ਮੂੰਹੋਂ ਨਹੀਂ ਕੱਢ ਸਕਿਆ। ਤਿੰਨ ਆਦਮੀ ਹੋਰ ਕਾਰ ਵਿਚੋਂ ਬਾਹਰ ਆ ਗਏ। ਸੋਮਨਾਥ ਨੇ ਇਹਨਾਂ ਨੂੰ ਪਹਿਲਾਂ ਕਦੇ ਨਹੀਂ ਸੀ ਦੇਖਿਆ।

ਉਹਨਾ ਚੋਹਾਂ ਨੇ ਉਸ ਨੂੰ ਘੇਰ ਲਿਆ ਅਤੇ ਦਿਮਾਗ਼ ਉਤੇ ਪੂਰਾ ਜ਼ੋਰ ਪਾ ਕੇ ਵੀ ਉਹ ਸਮਝ ਨਾ ਸਕਿਆ ਕਿ ਉਸ ਦੀ ਗ਼ਲਤੀ ਕੀ ਸੀ। ਉਸ ਨੇ ਤਾਂ ਸਿਰਫ ਅਪਰਾ ਨੂੰ ਇਕ ਚਿੱਠੀ ਲਿਖੀ ਸੀ ਜਿਸ ਦਾ ਉਹਨੇ ਜਵਾਬ ਵੀ ਦਿਤਾ ਸੀ। ਇਸ ਵਿਚ ਭਲਾ ਬੁਰੀ ਗੱਲ ਕਿਹੜੀ ਸੀ?

ਚਾਰੇ ਬੰਦਿਆਂ ਨੇ ਉਸ ਨੂੰ ਨੁਕਰੇ ਲਾ ਲਿਆ। ਇਕ ਨੇ ਉਸਤਰਾ ਕੱਢਿਆ ਤੇ ਜਲਦੀ ਨਾਲ ਉਹਦਾ ਸਿਰ ਮੁੰਨ ਦਿੱਤਾ। ਦੂਜੇ ਨੇ ਉਹਦੇ ਕਪੜੇ ਪਾੜ ਸੁੱਟੇ ਅਤੇ ਲਾਹ ਕੇ ਵਗਾਹ ਮਾਰੇ। ਉਹ ਸਰਦੀ ਵਿਚ ਕੱਛਾ ਤੇ ਬੁਨੈਣ ਪਾਈ ਚੁਪ ਕੀਤਾ ਕੰਬੀ ਜਾ ਰਿਹਾ ਸੀ। ਬਾਕੀ ਦੋ ਜਣੇ ਉਸ ਨੂੰ ਠਾਹ ਠਾਹ ਘਸੁੰਨ ਮੁੱਕੀਆਂ ਮਾਰਨ ਲੱਗ ਪਏ। ਉਹਦੇ ਬੁਲ੍ਹਾਂ ਵਿਚੋਂ ਲਹੂ ਵਗਣ ਲੱਗ ਪਿਆ ਸੀ। ਅੱਖਾਂ ਵਿਚੋਂ ਵੀ ਲਹੂ ਚੋਅ ਪਿਆ। ਤੇ ਉਹਦਾ ਨੰਗਾ ਸਰੀਰ ਲਹੂ ਨਾਲ ਲਾਲ ਹੋ ਗਿਆ। ਸਾਰਾ ਵਕਤ ਉਹ ਇਹ ਜਾਣਨ ਦੀ ਕੋਸ਼ਿਸ਼ ਕਰਦਾ ਰਿਹਾ ਕਿ ਆਖਰ ਉਸ ਨੂੰ ਕਿਸ ਗੱਲ ਦੀ ਸਜ਼ਾ ਦਿਤੀ ਜਾ ਰਹੀ ਸੀ।

ਬੇਹੋਸ਼ ਹੋਣ ਤੋਂ ਪਹਿਲਾਂ, ਉਹ ਬੁੜਬੁੜਾਇਆ ਸੀ, "ਉਹ ਚਿੱਠੀ ਮੈਨੂੰ ਅਪਰਾ ਨੇ ਲਿਖੀ ਸੀ? ਇਹ ਉਹਨੇ ਆਪ ਹੀ ਲਿਖੀ ਸੀ?"

"ਅਪਰਾ ਤੇਰੇ ਵਰਗੀ ਮੂਰਖ ਨਹੀਂ।"

ਢਿੱਡ ਵਿਚ ਠੁੱਡ ਵਜਣ ਨਾਲ ਉਹ ਪੂਰੀ ਤਰ੍ਹਾਂ ਬੇਹੋਸ਼ ਹੋ ਗਿਆ।

ਦੂਰ ਖੜਾ ਕੋਚਵਾਨ ਬਿਨ੍ਹਾਂ ਅੱਖ ਝਮਕਾਏ ਇਹ ਸਾਰੀ ਕਾਰਵਾਈ ਦੇਖੀ ਜਾ ਰਿਹਾ ਸੀ।

ਉਹ ਚਾਰੇ ਜਣੇ ਕਾਰ ਵਿੱਚ ਬੈਠੇ ਤੇ ਤਿੱਤਰ ਹੋ ਗਏ। ਫਿਰ ਕੋਚਵਾਨ ਨੇ ਪਿਆਰ ਨਾਲ ਆਪਣਾ ਹੱਥ ਆਪਣੇ ਘੋੜੇ ਦੀ ਧੋਣ ਉਤੇ ਰੱਖਿਆ ਅਤੇ ਹੌਲੀ ਹੌਲੀ ਬੇਹੋਸ਼ ਪਏ ਸੋਮਨਾਥ ਦੇ ਕੋਲ ਆ ਖੜਾ ਹੋਇਆ।

ਸੁਖ ਦਾ ਸਾਹ ਲੈਂਦਿਆਂ, ਉਹ ਬੋਲਿਆ, "ਸਾਹਿਬ! ਸਾਹਿਬ!!"

ਸੋਮਨਾਥ ਅਹਿੱਲ ਪਿਆ ਸੀ।

ਕੋਚਵਾਨ ਨੇ ਹੇਠਾਂ ਝੁਕ ਕੇ ਉਹਦੀ ਦੇਹ ਨੂੰ ਚੁੱਕ ਲਿਆ। ਘੋੜਾ ਫੌਰਨ ਬੱਘੀ ਅੱਗੇ

ਲੈ ਆਇਆ। ਸੋਮਨਾਥ ਨੂੰ ਚੁੱਕ ਕੇ, ਕੋਚਵਾਨ ਨੇ ਬੱਘੀ ਦੀ ਗੱਦੀ ਉਤੇ ਪਾ ਲਿਆ। ਆਪਣੀ ਗੱਦੀ ਉਤੇ ਬਹਿ ਕੇ ਉਸ ਨੇ ਚਾਬਕ ਹਵਾ ਵਿਚ ਲਹਿਰਾਈ ਤੇ ਲਲਕਾਰਿਆ, "ਚੱਲ ਪੁੱਤਰਾ ਚਲੀਏ, ਖੰਭਾਂ ਵਾਲਿਆ।"

ਘੋੜੇ ਨੇ ਇਕ ਛੜੱਪਾ ਮਾਰਿਆ ਤੇ ਦੌੜਨਾ ਸ਼ੁਰੂ ਕਰ ਦਿੱਤਾ। ਝਟਪਟ ਹੀ ਬੱਘੀ ਪਹਿਲਾਂ ਵਾਲੀ ਥਾਂ ਤੋਂ ਦੂਰ ਪੇਤਲੀ ਹਵਾ ਵਿਚ ਗ਼ਾਇਬ ਹੋ ਗਈ।

ਹੌਲੀ ਹੌਲੀ ਸੋਮਨਾਥ ਦੀ ਹੋਸ਼ ਪਰਤੀ ਤੇ ਉਸ ਨੇ ਬਾਹਰ ਝਾਕ ਕੇ ਦੇਖਿਆ। ਬੱਘੀ ਚਲ ਵੀ ਰਹੀ ਹੈ ਜਾਂ ਨਹੀਂ। ਜੋ ਕੁਝ ਉਸ ਨੇ ਬਾਹਰ ਦੇਖਿਆ, ਉਸ ਤੋਂ ਉਹ ਹੈਰਾਨ ਰਹਿ ਗਿਆ। ਉਹ ਅਹਿਲ ਬੈਠਾ ਸੀ, ਨਜ਼ਰਾਂ ਇਕ ਥਾਂ ਟਿਕਾਈ। ਉਸ ਦੇਖਿਆ ਬਾਹਰ ਜ਼ਬਰਦਸਤ ਬਰਫ਼ੀਲਾ ਝੱਖੜ ਝੁਲਿਆ ਹੋਇਆ ਸੀ। ਆਸਮਾਨ ਉਤੇ ਕਾਲੀਆਂ ਘਟਾਵਾਂ ਛਾਈਆਂ ਹੋਈਆਂ ਸਨ।

"ਕੋਚਵਾਨ! ਕੋਚਵਾਨ!"

ਉਸੇ ਖੜਕਵੀਂ ਆਵਾਜ਼ ਨੇ ਜਵਾਬ ਦਿਤਾ, "ਸਾਹਿਬ, ਗੱਦੀ ਉਤੇ ਕਪੜੇ ਪਾ ਲਓ ਮਿਹਰਬਾਨੀ ਕਰਕੇ। ਬਾਹਰ ਸੁੰਨ ਕਰ ਦੇਣ ਵਾਲੀ ਸਰਦੀ ਏ।"

ਹੱਕਾ ਬੱਕਾ, ਸੋਮਨਾਥ ਬੋਲਿਆ, "ਪਰ ਤੂੰ ਮੈਨੂੰ ਕਿੱਥੇ ਲੈ ਆਇਆ ਏਂ? ਮੈਂ ਕੋਈ ਸੁਪਨਾ ਦੇਖ ਰਿਹਾ ਆਂ?"

"ਕਪੜੇ ਪਾ ਲਓ, ਸਾਹਿਬ ਮਿਹਰਬਾਨੀ ਕਰਕੇ।"

ਸੋਮਨਾਥ ਕੁਝ ਚਿਰ ਲਾਚਾਰ ਬੈਠਾ ਰਿਹਾ। ਉਸਨੂੰ ਲੱਗ ਰਿਹਾ ਸੀ ਜਿਵੇਂ ਉਹ ਸੁੱਤਾ ਪਿਆ ਹੋਵੇ। ਪਰ ਜੇ ਉਹ ਸੁੱਤਾ ਹੁੰਦਾ, ਤਾਂ ਉਹਦਾ ਸਰੀਰ ਥੋੜ੍ਹਾ ਚਿਰ ਪਹਿਲਾਂ ਪਈ ਕੁਟ ਦੀ ਪੀੜ ਨਾਲ ਤੜਫ ਕਿਉਂ ਰਿਹਾ ਹੁੰਦਾ? ਉਹਦੇ ਪੇਟ ਵਿਚ ਕੜਵੱਲ ਪਾਉਂਦਾ ਦਰਦ, ਕੋਮਲ ਜਬਾੜੇ ਦੀ ਸੋਜ, ਨੰਗੀ ਛਾਤੀ ਉਤੇ ਜੰਮਿਆ ਲਹੂ, ਲੱਕ ਵਿਚੋਂ ਵਗਦਾ ਖ਼ੂਨ, ਪੱਛੇ ਹੋਏ ਬੁਲ੍ਹ– ਉਸ ਨੂੰ ਜ਼ਿੰਦਗੀ ਵਿਚ ਪਹਿਲਾਂ ਕਦੇ ਐਸੀ ਮਾਰ ਨਹੀਂ ਸੀ ਪਈ। ਐਨੀ ਪੀੜ ਮਹਿਸੂਸ ਹੋ ਰਹੀ ਸੀ, ਉਹ ਸੁੱਤਾ ਕਿਵੇਂ ਹੋ ਸਕਦਾ ਸੀ! ਪਰ ਜੇ ਉਹ ਇਸ ਵੇਲੇ ਸੁੱਤਾ ਹੋਇਆ ਨਹੀਂ, ਤਾਂ ਕੀ ਉਹ ਪਹਿਲਾਂ ਸੁਪਨੇ ਦੇਖ ਰਿਹਾ ਸੀ? ਉਹਦੀ ਮੌਤ ਹੋ ਗਈ ਸੀ? ਕੀ ਉਸ ਨੂੰ ਮੌਤ ਤੋਂ ਬਾਦ ਦੀ ਜ਼ਿੰਦਗੀ ਦਾ ਅਨੁਭਵ ਹੋ ਰਿਹਾ ਸੀ? ਉਹਦੇ ਦਿਮਾਗ਼ ਵਿਚ ਇਸ ਤਰ੍ਹਾਂ ਦੇ ਖਿਆਲ ਚੱਕਰ ਕਟ ਰਹੇ ਸਨ ਕਿ ਸੋਮਨਾਥ ਨੇ ਆਪਣੇ ਸਾਮਣੇ ਪਏ ਕਪੜੇ ਚੁੱਕੇ। ਇਹ ਇਕ ਝਕਲਾ ਜਿਹਾ ਚਿੱਟੇ ਰੰਗ ਦਾ ਚੋਲਾ ਸੀ। ਬਾਹਰ ਓੜਕਾਂ ਦਾ ਪਾਲਾ ਹੈ, ਉਸ ਤੋਂ ਇਹ ਬਚ ਸਕੇਗਾ, ਉਹ ਸੋਚ ਰਿਹਾ ਸੀ।

ਪਰ ਬੱਘੀ ਦੇ ਅੰਦਰ ਨਿੱਘ ਸੀ। ਸੋਮਨਾਥ ਨੂੰ ਕਪੜੇ ਪਾਉਣ ਵਿਚ ਕੋਈ ਦਿੱਕਤ ਪੇਸ਼ ਨਹੀਂ ਆਈ। ਇਹ ਇਕ ਤਰ੍ਹਾਂ, ਕੁਰਤਾ ਪਜਾਮਾ ਜੁੜਵਾਂ ਸੀਤਾ ਹੋਇਆ ਸੀ ਜਿਸ ਤਰ੍ਹਾਂ ਦੀ ਡਾਂਗਰੀ ਹੁੰਦੀ ਏ ਜਿਸਨੂੰ ਮਜ਼ਦੂਰ ਕੰਮ ਕਰਨ ਲੱਗੇ ਪਾਉਂਦੇ ਹਨ। ਪਰ ਇਹਦੇ ਨਾਲ ਟੋਪੀ, ਦਸਤਾਨੇ ਤੇ ਜੁੱਤੀ ਵੀ ਸੀਤੀ ਹੋਈ ਸੀ। ਪੁਸ਼ਾਕ ਅੰਦਰੋਂ ਨਰਮ ਦੇ ਕੂਲੀ ਸੀ ਤੇ ਬਾਹਰੋਂ ਖੁਰਦਰੀ। ਤੇ ਇਹ ਚੋਲਾ ਹਲਕਾ ਖੰਭ ਵਰਗਾ ਸੀ। ਇਉਂ ਜਾਪਦਾ ਸੀ ਜਿਵੇਂ ਉਸ ਨੇਂ ਕੋਈ ਵੀ ਕਪੜਾ ਨਾ ਪਾਇਆ ਹੋਵੇ।

ਛੇਤੀ ਹੀ ਉਹਦੇ ਸੱਜੇ ਪਾਸੇ ਦਾ ਦਰਵਾਜ਼ਾ ਹੌਲੀ ਹੌਲੀ ਖੁੱਲ੍ਹਿਆ ਤੇ ਉਸ ਨੂੰ ਉਹੋ ਖੜਕਵੀਂ ਆਵਾਜ਼ ਸੁਣਾਈ ਦਿੱਤੀ, "ਹੇਠਾਂ ਆ ਜਾਓ, ਸਾਹਿਬ!"

ਸੋਮਨਾਥ ਭਿਆਨਕ ਬਰਫ਼ਾਨੀ ਝੱਖੜ ਵਿਚ ਬਾਹਰ ਆ ਗਿਆ।

ਕਲਕੱਤੇ ਦਾ ਰਹਿਣ ਵਾਲਾ ਹੋਣ ਕਾਰਨ, ਉਸਨੇ ਅਜਿਹਾ ਬਰਫ਼ਾਨੀ ਤੂਫਾਨ ਕਦੇ ਨਹੀਂ ਸੀ ਦੇਖਿਆ ਸਿਵਾਏ ਇਕ ਵਾਰ ਦੇ ਜਦੋਂ ਉਹ ਪਹਾੜਾਂ ਉੱਤੇ ਚੜ੍ਹਨ ਦੀ ਮੁਹਿੰਮ ਉੱਤੇ ਸਾਨਕੇਫੂਕ ਗਿਆ ਸੀ। ਅਤੇ ਇਕ ਵਾਰੀ ਉਦੋਂ ਜਦੋਂ ਉਹ ਸ਼ਿਮਲੇ ਟੇਬਲ–ਟੈਨਿਸ ਦਾ ਮੈਚ ਖੇਡਣ ਵਾਸਤੇ ਗਿਆ ਸੀ। ਪਰ ਇਸ ਵੇਲੇ ਆਮ ਵਾਂਗ ਬਰਫ਼ ਨਹੀਂ ਸੀ ਪੈ ਰਹੀ, ਸਗੋਂ ਉਸ ਤੋਂ ਹਜ਼ਾਰ ਗੁਣਾ ਵਧ ਤੇਜ਼ ਤੇ ਜ਼ਿਆਦਾ ਬਰਫ਼ ਡਿਗ ਰਹੀ ਸੀ। ਨਾਲ ਹੀ ਬੜੇ ਜ਼ੋਰ ਦੀ ਹਨੇਰੀ ਝੁੱਲੀ ਹੋਈ ਸੀ ਜਿਸ ਦੇ ਜ਼ੋਰ ਅੱਗੇ ਸੋਮਨਾਥ ਦੇ ਜ਼ਮੀਨ ਉੱਤੇ ਪੈਰ ਨਹੀਂ ਸਨ ਟਿਕਦੇ। ਅਜੀਬ ਗੱਲ ਇਹ ਸੀ ਕਿ ਉਸ ਨੂੰ ਠੰਡ ਏਨੀ ਮਹਿਸੂਸ ਨਹੀਂ ਸੀ ਹੋ ਰਹੀ ਜਿੰਨੀ ਹੋਣੀ ਚਾਹੀਦੀ ਸੀ।

ਉਸ ਨੇ ਉਪਰ ਕੋਚਵਾਨ ਦੀ ਗੱਦੀ ਵੱਲ ਵੇਖਿਆ ਪਰ ਉਹ ਕਿਤੇ ਨਜ਼ਰ ਨਾ ਪਿਆ। ਉਸ ਨੂੰ ਹਰ ਪਾਸੇ ਬਸ ਬਰਫ਼ ਹੀ ਬਰਫ਼ ਦਿਖਾਈ ਦੇ ਰਹੀ ਸੀ, ਬਰਫ਼ ਤੇ ਹੋਰ ਕੁਝ ਵੀ ਨਹੀਂ।

"ਕੋਚਵਾਨ! ਕੋਚਵਾਨ!"

ਉਹਦੇ ਕੰਨਾਂ ਕੋਲ ਇਕ ਖੜਕਵੀਂ ਆਵਾਜ਼ ਸੁਣਾਈ ਦਿੱਤੀ, ਡਰੋ ਨਾ ਸਾਹਿਬ। ਸਿਰਫ ਦਸ ਕਦਮ ਅੱਗੇ ਵਧੋ ਆਪਣੇ ਸਾਮ੍ਹਣੇ ਪਾਸੇ।"

ਡਰੇ ਸਹਿਮੇ ਸੋਮਨਾਥ ਨੇ ਓਵੇਂ ਹੀ ਕੀਤਾ ਜਿਵੇਂ ਕਿਹਾ ਗਿਆ ਸੀ।

ਤੇ ਕੀ ਵੇਖਿਆ ਉਸ, ਉਹਦੇ ਪੈਰਾਂ ਹੇਠਾਂ ਏਨੀ ਡੂੰਘੀ ਬਰਫ਼ ਸੀ ਕਿ ਉਹ ਹੈਰਾਨ ਰਹਿ ਗਿਆ।

ਉਸ ਨੇ ਦੇਖਿਆ ਕਿ ਰਾਤ ਦੇ ਹਨੇਰੇ ਵਿਚ ਬਰਫ਼ ਦੀਆਂ ਪਰਤਾਂ ਵਿਚੋਂ ਕੋਈ ਚੀਜ਼ ਬਰਫ਼ ਨੂੰ ਚੀਰਦੀ ਉਹਦੇ ਵੱਲ ਆ ਰਹੀ ਹੈ। ਪਹਿਲਾਂ ਇਕ ਸਿਰਾ ਜਿਹਾ ਨਜ਼ਰ ਆਇਆ ਤੇ ਫੇਰ ਹੌਲੀ ਹੌਲੀ ਇਕ ਛੋਟਾ ਜਿਹਾ, ਕਾਲਾ ਪੈਰਾਮਿਡ ਉਹਦੇ ਸਾਮ੍ਹਣੇ ਸੀ।

"ਅੱਗੇ ਚਲੇ ਜਾਓ, ਸਾਹਿਬ! ਦਰਵਾਜ਼ਾ ਆਪਣੇ ਆਪ ਖੁਲ੍ਹ ਜਾਏਗਾ।"

ਝੱਕਦਿਆਂ ਹੋਇਆ ਸੋਮਨਾਥ ਨੇ ਕੁਝ ਕਦਮ ਅੱਗੇ ਵਧਾਏ ਤੇ ਉਹ ਹੱਕਾ ਬੱਕਾ ਰਹਿ ਗਿਆ। ਦਰਵਾਜ਼ਾ ਆਪਣੇ ਆਪ ਖੁਲ੍ਹ ਗਿਆ ਸੀ। ਇਹ ਮਹਿਜ਼ ਇਕ ਨਿਘਾ ਜਿਹਾ ਮਘੋਰਾ ਸੀ। ਜਿਵੇਂ ਹੀ ਸਾਵਧਾਨੀ ਨਾਲ ਉਸਨੇ ਕਦਮ ਅੰਦਰ ਰਖਿਆ, ਦਰਵਾਜ਼ਾ ਫੌਰਨ ਆਪਣੇ ਆਪ ਬੰਦ ਹੋ ਗਿਆ।

ਉਹਦੇ ਸਾਮ੍ਹਣੇ ਪੌੜੀਆਂ ਸਨ ਜਿਹੜੀਆਂ ਹੇਠਾਂ ਨੂੰ ਉਤਰਦੀਆਂ ਸਨ। ਇਹ ਪੌੜੀਆਂ ਬੜੀ ਖ਼ੂਬਸੂਰਤੀ ਨਾਲ ਇਕ ਵੱਡੇ ਸਾਰੇ ਗ਼ਲੀਚੇ ਵਰਗੀ ਕਿਸੇ ਚੀਜ਼ ਨਾਲ ਕੱਜੀਆਂ ਹੋਈਆਂ ਸਨ ਜਿਸ ਵਿਚੋਂ ਸਪਸ਼ਟ ਕੋਮਲ ਰੌਸ਼ਨੀ ਨਿਕਲ ਰਹੀ ਸੀ। ਦੀਵਾਰਾਂ ਵੀ ਝਿਲਮਿਲਾਉਂਦੀਆਂ ਪ੍ਰਤੀਤ ਹੁੰਦੀਆਂ ਸਨ। ਅਸਲ ਵਿਚ, ਸਭ ਪਾਸਿਆਂ ਤੋਂ ਕੋਮਲ ਚਾਨਣ ਝਰ ਰਿਹਾ ਸੀ।

ਸੋਮਨਾਥ ਨੂੰ ਇਕ ਵਾਰੀ ਫੇਰ ਆਪਣੇ ਸਰੀਰ ਦੀ ਪੀੜ ਮਹਿਸੂਸ ਹੋਣ ਲਗ ਪਈ।

ਪਰ ਹੁਣ ਉਸ ਨੂੰ ਆਦੇਸ਼ ਦੇਣ ਵਾਲੀ ਕੋਈ ਆਵਾਜ਼ ਨਹੀਂ ਸੀ। ਕੀ ਉਹ ਪੌੜੀਆਂ ਉਤਰ ਜਾਵੇ?

ਉਹਨੇ ਅਜੇ ਪੌੜੀਆਂ ਉੱਤੇ ਪੈਰ ਰਖਿਆ ਹੀ ਸੀ ਕਿ ਪੌੜੀਆਂ ਤੇਜ਼ ਰਫਤਾਰ ਨਾਲ ਹੇਠਾਂ ਨੂੰ ਜਾਣ ਲੱਗੀਆਂ। ਜਿਵੇਂ ਕੋਈ ਐਸਕੇਲੇਟਰ ਹੁੰਦਾ ਹੈ। ਐਸਕੇਲੇਟਰ ਤਾਂ ਫੇਰ ਵੀ ਕਿਸੇ ਥਾਂ ਰੁਕ ਜਾਂਦਾ ਹੈ ਪਰ ਇਥੇ ਗੱਲ ਹੋਰ ਸੀ। ਪੌੜੀਆਂ ਤੇਜ਼ ਰਫ਼ਤਾਰ ਨਾਲ ਸੋਮਨਾਥ ਨੂੰ ਲੈ ਗਈਆਂ। ਰਫਤਾਰ ਤੀਹ ਮੀਲ (ਪੰਜਾਹ ਕਿਲੋਮੀਟਰ) ਪ੍ਰਤੀ ਘੰਟਾ ਤੋਂ ਘੱਟ ਨਹੀਂ ਹੋਵੇਗੀ। ਕੁਝ ਚਿਰ

ਇਹ ਹੇਠਾਂ ਵਲ ਗਈਆਂ, ਫੇਰ ਸਾਮ੍ਹਣੇ ਅਤੇ ਖੱਬੇ ਮੁੜ ਕੇ ਅਖੀਰ ਸੱਜੇ ਵੱਲ ਮੁੜ ਗਈਆਂ। ਕੁਝ ਮਿੰਟ ਬਾਦ ਪੌੜੀਆਂ ਰੁਕ ਗਈਆਂ।

ਇਕ ਬਹੁਤ ਵੱਡਾ ਹਾਲ ਕਮਰਾ! ਸੋਮਨਾਥ ਨੇ ਅੰਦਾਜ਼ਾ ਲਾਇਆ ਕਿ ਇਥੇ ਉਸ ਨੇ ਉਤਰਨਾ ਹੈ। ਪੌੜੀਆਂ ਹਾਲ ਵਿਚ ਜਾਂਦੀਆਂ ਸਨ। ਹਾਲ ਵਿਚ ਵੀ ਗ਼ਲੀਚੇ ਵਰਗੀ ਕੋਈ ਚੀਜ਼ ਵਿਛੀ ਹੋਈ ਸੀ ਤੇ ਜਗਮਗ ਜਗਮਗ ਕਰ ਰਿਹਾ ਸੀ। ਸੋਮਨਾਥ ਨੇ ਜਾਣਨ ਦੀ ਕੋਸ਼ਿਸ਼ ਕ਼ੀਤੀ ਕਿ ਇਹ ਚਾਨਣ ਕਿਥੋਂ ਆਉਂਦਾ ਸੀ ਪਰ ਨਾ ਜਾਣ ਸਕਿਆ। ਕਮਰੇ ਦਾ ਡੀਜ਼ਾਈਨ ਦੇਖ ਕੇ ਉਹ ਭੰਬਲਭੂਸੇ ਵਿਚ ਪਿਆ ਹੋਇਆ ਸੀ। ਕਿਤੇਂ ਬੜੀ ਵੱਡੀ–ਉੱਚੀ ਛੱਤ ਸੀ, ਕਿਤੋਂ ਪੱਧਰੀ ਤੇ ਕਿਤੋਂ ਲਹਿਰਦਾਰ।

ਉਸਨੇ ਕੁਝ ਕਦਮ ਹੀ ਪੁੱਟੇ ਸਨ ਕਿ ਇਕ ਵੱਡੀ ਸਾਰੀ ਲੋਹੇ ਦੀ ਮੰਜੀ ਇਕ ਪਹੀਏ ਉਤੇ ਰਿੜ੍ਹਦੀ ਉਹਦੇ ਵੱਲ ਆਈ। ਇਸ ਨੂੰ ਮੋਟਰ ਲੱਗੀ ਹੋਈ ਸੀ, ਰੀਮੋਟ–ਕੰਟਰੋਲ ਸੀ ਅਤੇ ਬਿਸਤਰ ਵਿਛਿਆ ਹੋਇਆ ਸੀ। ਫੇਰ ਇਸ ਨਾਲ ਕੁਝ ਨਾਲਾਂ ਤੇ ਅਜੀਬ ਕਿਸਮ ਦੀਆਂ ਮਸ਼ੀਨਾਂ ਵੀ ਲਗੀਆਂ ਹੋਈਆਂ ਸਨ।

ਇਕ ਆਵਾਜ਼ ਨੇ ਉਸ ਨੂੰ ਲੰਮੇ ਪੈ ਜਾਣ ਦਾ ਹੁਕਮ ਦਿਤਾ।

ਥੱਕੇ ਹੋਏ, ਪੀੜ ਨਾਲ ਬੇਹਾਲ, ਡਰੇ ਸਹਿਮੇ ਤੇ ਘਾਬਰੇ ਹੋਏ ਸੋਮਨਾਥ ਨੇ ਫੌਰਨ ਹੁਕਮ ਦੀ ਤਾਮੀਲ ਕੀਤੀ। ਉਹ ਬਿਸਤਰੇ ਉਤੇ ਲੇਟ ਗਿਆ ਤੇ ਛੇਤੀ ਹੀ ਉਸ ਨੂੰ ਨੀਂਦ ਆ ਗਈ। ਆਪਣੇ ਵਿਗਿਆਨਕ ਅਧਿਅਨ ਵਿਚ ਉਸ ਨੇ ਕਈ ਵਾਰੀ ਆਲੌਕਿਕ ਮਸ਼ੀਨਾਂ ਦੇ ਸੁਪਨੇ ਲਏ ਸਨ। ਇਹ ਵੀ ਇਕ ਐਸਾ ਸੁਪਨਾ ਹੋਵੇਗਾ, ਉਸ ਨੇ ਸੋਚਿਆ।

ਜਦੋਂ ਉਹਦੀ ਅੱਖ ਖੁਲ੍ਹੀ ਤਾਂ ਉਸ ਦੇਖਿਆ ਕਿ ਟੈਲੀਫੋਨ ਵਰਗਾ ਇਕ ਜੰਤਰ ਉਸ ਦੀ ਛਾਤੀ ਉਤੇ ਪਿਆ ਹੈ ਅਤੇ ਕਈ ਕਿਸਮ ਦੇ ਪੈਡਾਂ ਤੇ ਪਾਈਪਾਂ ਨਾਲ ਉਹਦਾ ਜਿਸਮ ਡੱਬੇ ਨਾਲ ਬੰਨ੍ਹਿਆ ਹੋਇਆ ਹੈ। ਪਰ ਉਸ ਨੂੰ ਆਪਣੇ ਜਿਸਮ ਵਿਚ ਕੋਈ ਪੀੜ ਮਹਿਸੂਸ ਨਹੀਂ ਹੋਈ। ਅਸਲ ਵਿਚ, ਉਸ ਨੂੰ ਆਪਣਾ ਆਪ ਤਾਜ਼ਾਦਮ ਤੇ ਤਾਕਤਵਰ ਜਾਪਿਆ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅਜੇ ਵੀ ਸੁਪਨਾ ਹੀ ਦੇਖ ਰਿਹਾ ਸੀ। ਇਸ ਸੁਪਨੇ ਤੋਂ ਪਿੱਛਾ ਛੁਡਾਉਣ ਲਈ ਉਸ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ।

"ਸਾਹਿਬ! ਸਾਹਿਬ!"

ਅੱਖਾਂ ਖੋਹਲੀਆਂ ਤੇ ਉਸ ਦੇਖਿਆ ਕਿ ਇਕ ਕਾਲਾ ਜਿਹਾ ਆਦਮੀ ਉਹਦੇ ਉਤੇ ਝੁਕਿਆ ਘੋਖਵੀਂ ਨਜ਼ਰ ਉਸ ਨੂੰ ਦੇਖ ਰਿਹਾ ਹੈ।

"ਤੂੰ ਕੋਰਵਾਨ ਤੇ ਨਹੀਂ?"

"ਜੀ, ਸਾਹਿਬ! ਹੁਣ ਕੀ ਹਾਲ ਏ ਤੁਹਾਡਾ?"

ਇਸ ਇੱਕਲ ਭਰੀ ਥਾਂ 'ਤੇ ਇਕ ਮਨੁੱਖ ਨੂੰ ਦੇਖ ਕੇ ਸੋਮਨਾਥ ਦਾ ਜੀਅ ਰਾਜ਼ੀ ਹੋ ਗਿਆ। ਉਸ ਨੇ ਪੁੱਛਿਆ, "ਪਰ, ਮੈਂ ਹਾਂ ਕਿਥੇ?"

ਉਹਦੇ ਸਵਾਲ ਦਾ ਜਵਾਬ ਦਿੱਤੇ ਬਗੈਰ ਹੀ, ਸਾਂਵਲੇ ਆਦਮੀ ਨੇ ਕਿਹਾ, "ਉਹਨਾਂ ਵਹਿਸ਼ੀਆਂ ਨੇ ਸੱਚੀਂ ਹੀ ਤੁਹਾਨੂੰ ਬੜੀ ਬੇਰਹਿਮੀ ਨਾਲ ਮਾਰਿਆ ਸੀ."

ਪਿਟਾਈ ਦਾ ਚੇਤਾ ਆਇਆ ਤਾਂ ਸੋਮਨਾਥ ਦੇ ਪੀੜ ਨਾਲ ਦੰਦ ਕਰੀਚੇ ਗਏ। ਉਹਨੇ ਪੁੱਛਿਆ, "ਮੈਂ ਜ਼ਾਗਦਾ ਹਾਂ, ਕੋਰਵਾਨ?"

"ਜੀ ਸਾਹਿਬ! ਹਸਪਤਾਲ ਵਿਚ।"

"ਇਹ ਕਿਹੜਾ ਹਸਪਤਾਲ ਏ। ਮੈਂ ਇਸ ਕਿਸਮ ਦਾ ਹਸਪਤਾਲ ਪਹਿਲਾਂ ਕਦੇ ਨਹੀਂ ਦੇਖਿਆ।"

"ਇਹ ਪੁਨਰ-ਜਨਮ ਕੇਂਦਰ ਤ੍ਰਿੰਨ ਹੈ।"

"ਮੈਂ ਇਸ ਨਾਂ ਦਾ ਕਦੇ ਕੋਈ ਹਸਪਤਾਲ ਨਹੀਂ ਸੁਣਿਆ।"

"ਤੁਹਾਡੇ ਵਕਤ ਵਿਚ ਨਹੀਂ ਸੀ ਹੁੰਦਾ। ਤੁਸੀਂ ਆਪਣੇ ਵਕਤ ਤੋਂ ਇਕ ਹਜ਼ਾਰ ਪੰਜ ਸੌ ਸਾਲ ਅੱਗੇ ਆ ਗਏ ਹੋ, ਸਾਹਿਬ!"

ਸੋਮਨਾਥ ਦਾ ਮੂੰਹ ਟੱਡਿਆ ਗਿਆ। ਇਸ ਡਰੋਂ ਕਿ ਉਹ ਅਜੇ ਵੀ ਸੁਪਨਾ ਦੇਖ ਰਿਹਾ ਹੈ, ਉਸ ਨੇ ਇਕ ਵਾਰੀ ਫੇਰ ਅੱਖਾਂ ਬੰਦ ਕਰ ਲਈਆਂ। ਕੋਰਵਾਨ ਉੱਚੀ ਸਾਰੀ ਹੱਸਿਆ ਤੇ ਬੋਲਿਆ, "ਆਪਣੀਆਂ ਅੱਖਾਂ ਮੀਟਣ ਦਾ ਕੋਈ ਤੁਕ ਨਹੀਂ। ਤੁਸੀਂ ਜਾਗਦੇ ਹੋ ਤੇ ਜੋ ਕੁਝ ਦੇਖ ਰਹੇ ਹੋ ਅਸਲੀਅਤ ਹੈ।"

ਸੋਮਨਾਥ ਨੇ ਵਿਗਿਆਨਕ ਗਲਪ ਵਿੱਚ ਟਾਈਮ-ਮਸ਼ੀਨਾਂ ਬਾਰੇ ਪੜ੍ਹਿਆ ਹੋਇਆ ਸੀ। ਪਰ ਇਸ ਉਤੇ ਯਕੀਨ ਨਹੀਂ ਸੀ ਕੀਤਾ ਜਾ ਸਕਦਾ। ਉਹ ਚਾਹੁੰਦਾ ਸੀ ਕਿ ਇਸ ਤਰ੍ਹਾਂ ਹੋਵੇ। ਪਰ ਕੀ ਇਹ ਸੰਭਵ ਹੋ ਸਕਦਾ ਸੀ?

ਹੌਲੀ ਹੌਲੀ ਉਸ ਨੇ ਇਕ ਵਾਰੀ ਫੇਰ ਅੱਖਾਂ ਖੋਹਲੀਆਂ। "ਮੈਂ ਕਿਥੇ ਆਂ, ਕੋਰਵਾਨ?"

"ਤੁਸੀਂ ਉਥੇ ਹੋ ਜਿਥੇ ਸੀ। ਖਿਦੀਰਪੁਰ। ਗੰਗਾ ਘਾਟ ਦਾ ਚੇਤਾ ਜੇ?"

"ਹਾਂ, ਕੋਰਵਾਨ।"

"ਤੁਸੀਂ ਉਥੇ ਹੋ। ਪਰ ਸਾਲ ਹੋਰ ਏ।"

"ਟਾਈਮ-ਮਸ਼ੀਨ?"

ਗੰਭੀਰ ਸੁਰ ਵਿਚ ਆਦਮੀ ਨੇ ਜਵਾਬ ਦਿੱਤਾ, "ਮਸ਼ੀਨਾਂ ਵੀ ਆਖਰ ਆਦਮੀ ਹੀ ਬਣਾਉਂਦਾ ਏ।"

"ਬਿਲਕੁਲ ਠੀਕ।"

"ਫੇਰ ਤੁਸੀਂ ਟਾਈਮ-ਮਸ਼ੀਨਾਂ ਤੋਂ ਤ੍ਰਹਿੰਦੇ ਕਿਉਂ ਜੇ?"

ਇਕ ਪਲ ਸੋਮਨਾਥ ਨੇ ਅਚੰਭੇ ਨਾਲ ਚੁਫੇਰੇ ਦੇਖਿਆ। ਫੇਰ ਉਸ ਨੇ ਪੁੱਛਿਆ, "ਮੈਂ ਉਠ ਸਕਦਾ ਹਾਂ?"

"ਜੀ, ਸਾਹਿਬ! ਤੁਸੀਂ ਹੁਣ ਨੌ-ਬਰ-ਨੌ ਜੇ। ਪਰ ਇਕ ਮਿੰਟ ਠਹਿਰੋ, ਮੈਂ ਇਹ ਯੰਤਰ ਹਟਾ ਦੇਵਾਂ।" ਨਿਪੁੰਨ ਹਥਾਂ ਨਾਲ ਉਸਨੇ ਕਲ-ਪੁਰਜ਼ੇ ਹਟਾ ਦਿੱਤੇ। "ਹੁਣ ਤੁਸੀਂ ਉਠ ਸਕਦੇ ਹੋ।"

ਸੋਮਨਾਥ ਉਠਿਆ। ਪਰ ਝੱਟ ਹੀ ਉਸ ਨੂੰ ਯਾਦ ਆਇਆ ਕਿ ਉਹਨਾਂ ਖੌਫਨਾਕ ਆਦਮੀਆਂ ਨੇ ਉਹਦਾ ਸਿਰ ਮੁੰਨ ਦਿੱਤਾ ਸੀ ਜਿਸ ਉਤੇ ਹੁਣ ਇਕ ਵੀ ਵਾਲ ਨਹੀਂ।

ਇਹ ਅੰਦਾਜ਼ਾ ਲਾ ਕੇ ਕਿ ਸੋਮਨਾਥ ਦੇ ਮਨ ਵਿਚ ਕੀ ਖਿਆਲ ਉਭਰ ਰਹੇ ਹਨ, ਕੋਰਵਾਨ ਨੇ ਆਖਿਆ, "ਤੁਹਾਡਾ ਸਿਰ ਇਸ ਤਰ੍ਹਾਂ ਹੀ ਰਹੇਗਾ। ਅਸੀਂ ਇਕ ਸਲੂਸ਼ਨ ਲਾ ਦਿਤਾ ਹੈ। ਅਗਲੇ ਸੱਤ ਦਿਨਾਂ ਵਿਚ ਵਾਲ ਉੱਗ ਆਉਣਗੇ।"

"ਸੱਤ ਦਿਨ? ਓਨੇ ਦਿਨ ਮੈਂ ਇਥੇ ਹੀ ਰਹਾਂਗਾ?"

"ਨਹੀਂ, ਸਾਹਿਬ!" ਕੋਰਵਾਨ ਨੇ ਦੋ-ਟੁੱਕ ਆਖਿਆ। "ਏਥੇ ਨਹੀਂ ਰਹੋਗੇ। ਸਾਨੂੰ ਕਿਸੇ ਹੋਰ ਜੁਗ ਦੇ ਬੰਦੇ ਨੂੰ ਇਥੇ ਲਿਆਉਣ ਦੀ ਆਗਿਆ ਨਹੀਂ। ਪਰ ਜੇ ਮੈਂ ਤੁਹਾਨੂੰ ਉਥੇ ਛੱਡ

ਆਉਂਦਾ, ਤੁਸੀਂ ਮਰ ਜਾਣਾ ਸੀ। ਉਹਨਾਂ ਤੁਹਾਨੂੰ ਬਹੁਤ ਬੁਰੀ ਤਰ੍ਹਾਂ ਮਾਰਿਆ ਕੁੱਟਿਆ ਸੀ।"

"ਤਾਂ ਫੇਰ ਤੇਰੀ ਬੱਘੀ ਟਾਈਮ-ਮਸ਼ੀਨ ਸੀ?"

"ਟਾਈਮ-ਮਸ਼ੀਨ ਆਪਣੇ ਆਪ ਨਹੀਂ ਚਲ ਸਕਦੀ। ਇਸ ਨੂੰ ਚਲਾਉਣਾ ਪੈਂਦਾ ਹੈ।"

ਸੋਮਨਾਥ ਨੇ ਉਸ ਆਦਮੀ ਦੀ ਥਾਹ ਲੈਣ ਦੀ ਕੋਸ਼ਿਸ਼ ਕੀਤੀ। ਜ਼ਾਹਿਰ ਸੀ ਕਿ ਟਾਈਮ-ਮਸ਼ੀਨ ਦੀ ਤਾਰੀਫ ਤੋਂ ਉਹ ਖੁਸ਼ ਨਹੀਂ ਸੀ ਹੋਇਆ। ਭਾਵੇਂ ਗੱਲਬਾਤ ਤੋਂ ਉਹ ਸਨਿਮਰ ਜਾਪਦਾ ਸੀ, ਪਰ ਉਹ ਖੌਫਨਾਕ ਸੀ, ਹੋ ਸਕਦੈ, ਕੋਈ ਬਹੁਤ ਵੱਡਾ ਵਿਗਿਆਨੀ ਹੋਵੇ। "ਤੁਹਾਡਾ ਬਹੁਤ ਸਾਰਾ ਧੰਨਵਾਦ। ਦੱਸ ਸਕੋਗੇ ਇਹ ਸਾਲ ਕਿਹੜਾ ਏ?"

"3551।"

ਸੋਮਨਾਥ ਨੇ ਫੇਰ ਅੱਖਾਂ ਬੰਦ ਕਰ ਲਈਆਂ। ਉਹਦਾ ਸਿਰ ਚਕਰਾ ਰਿਹਾ ਸੀ।

"ਅੱਖਾਂ ਖੋਹਲੋ, ਸਾਹਿਬ! ਡਰਨ ਦੀ ਕੋਈ ਲੋੜ ਨਹੀਂ।"

"ਕੁਝ ਚਿਰ ਲਈ ਮੈਨੂੰ ਇਥੋਂ ਬਾਹਰ ਲਿਜਾ ਸਕਦੇ ਓ? ਮੈਂ ਦੇਖਣਾ ਚਾਹੁੰਦਾ ਹਾਂ ਕਿ ਪੰਦਰਾਂ ਸੌ ਸਾਲ ਬਾਦ ਕਲਕੱਤਾ ਕਿਸ ਤਰ੍ਹਾਂ ਦਾ ਲਗਦਾ ਹੋਵੇਗਾ।"

"ਸਮਾਂ ਆਉਣ 'ਤੇ ਤੁਸੀਂ ਦੇਖ ਲਓਗੇ। ਪਰ ਸਾਨੂੰ ਇਸ ਗੱਲ ਦੀ ਇਜਾਜ਼ਤ ਨਹੀਂ ਕਿ ਦੂਜੇ ਜੁਗ ਦੇ ਬੰਦਿਆਂ ਨੂੰ ਮਨਮਰਜ਼ੀ ਨਾਲ ਇਧਰ ਉਧਰ ਘੁੰਮਣ ਦੇਈਏ।"

"ਕਿਉਂ?"

"ਕਿਉਂਕਿ ਮੌਸਮ ਦਾ ਤਰਕ ਤੇ ਵਕਤ ਦਾ ਪਿਛੜੇਵਾਂ: ਦੋਵੇਂ ਤਬਾਹ ਹੋ ਸਕਦੇ ਨੇ। ਤੁਸੀਂ ਬੀਮਾਰ ਹੋ ਸਕਦੇ ਓ।"

"ਫੇਰ ਤੂੰ 1987 ਵਿਚ ਕਿਵੇਂ ਗਿਆ ਸੀ?"

"ਮੈਂ ਸੁਰੱਖਿਆ ਟੋਪ ਪਾਇਆ ਹੋਇਆ ਸੀ। ਤੁਸੀਂ ਨਹੀਂ ਪਾਇਆ ਹੋਇਆ।"

"ਇਸ ਵੇਲੇ ਧਰਤੀ ਦਾ ਜਲਵਾਯੂ ਕੈਸਾ ਹੈ?"

"ਬਹੁਤ, ਬਹੁਤ ਠੰਡਾ। ਬਰਫ਼ ਜੁਗ ਆ ਰਿਹਾ ਹੈ। ਤੁਸੀਂ ਸਿਰਫ ਇਸ ਦੀ ਝਲਕ ਹੀ ਦੇਖੀ ਏ।"

"ਇਸ ਵੇਲੇ ਸੱਚੀ ਕਲਕੱਤੇ ਵਿਚ ਬਰਫ਼ ਪਈ ਹੋਈ ਏ?"

"ਜੀ, ਸਾਹਿਬ! ਸੱਚੀ, ਬਹੁਤ ਭਾਰੀ।"

"ਮੈਂ ਕੁਝ ਵੀ ਨਹੀਂ ਦੇਖ ਸਕਾਂਗਾ? ਪੁਰਾਣੇ ਕਲਕੱਤੇ ਦਾ ਕੁਝ ਵੀ ਬਾਕੀ ਨਹੀਂ ਰਹਿ ਗਿਆ?"

"ਪੰਦਰਾਂ ਸੌ ਸਾਲ ਬੜਾ ਲੰਮਾ ਵਕਤ ਹੁੰਦਾ ਏ ਸਾਹਿਬ। ਪਰ ਹਾਂ, ਇਹ ਗੱਲ ਨਹੀਂ ਕਿ ਸਭ ਕੁਝ ਹੀ ਲੋਪ ਹੋ ਗਿਆ ਹੋਵੇ। ਤੇ ਇਕ ਗੱਲ ਹੋਰ, ਯਾਦ ਰਖਣਾ, ਮੈਂ ਤੁਹਾਡੇ ਨਾਲੋਂ ਪੰਦਰਾਂ ਸੌ ਸਾਲ ਛੋਟਾ ਆਂ।"

ਸੋਮਨਾਥ ਨੂੰ ਕੰਬਣੀ ਆ ਗਈ ਤੇ ਬੋਲਿਆ, "ਹਾਂ, ਹਾਂ। ਠੀਕ ਹੈ, ਪਰ..."

ਸੋਮਨਾਥ ਕੁਝ ਕਦਮ ਅੱਗੇ ਵਧਿਆ। ਕੁਝ ਚਿਰ ਪਹਿਲਾਂ ਹੋਈ ਸਖ਼ਤ ਪਿਟਾਈ ਦੇ ਬਾਵਜੂਦ ਉਹ ਆਪਣੇ ਆਪ ਨੂੰ ਬਿਲਕੁਲ ਠੀਕ ਮਹਿਸੂਸ ਕਰ ਰਿਹਾ ਸੀ। ਉਸ ਦੀ ਘੜੀ ਸ਼ਾਮ ਦੇ ਸਾਢੇ ਸੱਤ ਵਜਾ ਰਹੀ ਸੀ। ਉਸ ਨੇ ਕੋਰਵਾਨ ਨੂੰ ਪੁੱਛਿਆ, "ਤੂੰ ਮੈਨੂੰ ਇਸ ਜੁਗ ਵਿਚ ਲਿਆਂਦਾ ਕਿਉਂ?"

ਕੋਰਵਾਨ ਦੇ ਚਿਹਰੇ ਉਤੇ ਘਬਰਾਹਟ ਦੇ ਨਿਸ਼ਾਨ ਉਭਰ ਆਏ। ਕੁਝ ਚਿਰ ਸੋਮਨਾਥ

ਵਲ ਝਾਕਦੇ ਰਹਿਣ ਮਗਰੋਂ, ਉਸ ਨੇ ਜਵਾਬ ਦਿੱਤਾ, "ਇਸ ਦਾ ਵੀ ਕਾਰਨ ਹੈ, ਗੰਭੀਰ ਕਾਰਨ ਹੈ।"

"ਕੀ ਕਾਰਨ ਹੈ?"

ਕੋਚਵਾਨ ਦੇ ਜਵਾਬ ਤੋਂ ਪਹਿਲਾਂ ਹੀ ਇਕ ਲੁਕਵੇਂ ਸਪੀਕਰ ਤੋਂ ਮੋਰਸ ਕੋਡ ਵਰਗੀ ਆਵਾਜ਼ ਆਈ।

"ਉਹ ਆ ਰਹੇ ਨੇ," ਕੋਚਵਾਨ ਨੇ ਆਖਿਆ।

"ਕੌਣ?" ਸੋਮਨਾਥ ਨੇ ਹੈਰਾਨੀ ਨਾਲ ਪੁੱਛਿਆ।

ਕੋਚਵਾਨ ਨੇ ਕੋਈ ਜਵਾਬ ਨਹੀਂ ਦਿੱਤਾ। ਚਾਰ ਬੰਦੇ ਆਏ ਤੇ ਸੋਮਨਾਥ ਦੇ ਸਾਮ੍ਹਣੇ ਆ ਖਲੋਤੇ। ਉਸ ਨੇ ਦੇਖਿਆ ਕਿ ਉਹਨਾਂ ਨੇ ਵੀ ਉਹੋ ਜਿਹੇ ਚੋਲੇ ਪਾਏ ਹੋਏ ਸਨ ਜਿਹੋ ਜਿਹਾ ਉਸ ਨੇ ਪਾਇਆ ਹੋਇਆ ਸੀ। ਇਸ ਜੁਗ ਵਿਚ ਇਹੋ ਹੀ ਪੁਸ਼ਾਕ ਏ, ਉਹ ਹੈਰਾਨ ਸੀ! ਉਹਨਾਂ ਵਿਚ ਇਕ ਨੇ ਜਿਵੇਂ ਅਚਾਨਕ ਕੁਝ ਯਾਦ ਆਉਣ ਉਤੇ, ਆਪਣੇ ਹੱਥ ਜੋੜੇ ਤੇ ਕਿਹਾ, "ਨਮਸਤੇ, ਸੋਮਨਾਥ ਬਾਬੂ। ਪੈਂਤੀਵੀਂ ਸਦੀ ਵਿੱਚ ਜੀ ਆਇਆਂ।"

ਆਦਮੀ ਜਿਸ ਰੰਗ-ਮੰਚੀ ਅੰਦਾਜ਼ ਨਾਲ ਬੋਲਿਆ ਸੀ ਉਸ ਤੇ ਆਈ ਹਾਸੀ ਨੂੰ ਸੋਮਨਾਥ ਲਈ ਰੋਕਣਾ ਔਖਾ ਸੀ। ਪਰ ਤਾਂ ਵੀ ਉਸ ਨੇ ਗੰਭੀਰ ਆਵਾਜ਼ ਨਾਲ ਨਮਸਤੇ ਦਾ ਜਵਾਬ ਦਿੱਤਾ, "ਨਮਸਤੇ! ਤੁਸੀਂ ਕੌਣ ਓ?"

"ਜਨਾਬ, ਅਸੀਂ ਤੁਹਾਡੇ ਉਤਰ-ਅਧਿਕਾਰੀ ਆਂ, ਸਾਨੂੰ ਅਸੀਸ ਦਿਓ।"

ਆਦਮੀ ਇਉਂ ਅਭਿਨੈ ਕਰ ਰਿਹਾ ਸੀ ਜਿਵੇਂ ਮਸ਼ਕ ਕੀਤੀ ਹੋਵੇ, ਭਾਵੇਂ ਜਾਪਦਾ ਉਹ ਕੁਝ ਪ੍ਰੇਸ਼ਾਨ ਸੀ।

ਸੋਮਨਾਥ ਨੇ ਉਤਸੁਕਤਾ ਨਾਲ ਪੁੱਛਿਆ, "ਇਹ ਤੁਹਾਡਾ ਬੋਲਣ ਦਾ ਆਮ ਤਰੀਕਾ ਏ?"

ਆਦਮੀ ਨੇ ਸਿਰ ਮਾਰਿਆ, "ਨਹੀਂ! ਭਾਸ਼ਾ ਬਦਲਦਾ ਮਾਧਿਅਮ ਏ। ਸਾਡੀ ਭਾਸ਼ਾ ਵਖਰੀ ਏ। ਅਸੀਂ ਆਪਣੇ ਵਡੇਰਿਆਂ ਵਾਂਗ ਬੋਲਣ ਦੀ ਕੋਸ਼ਿਸ਼ ਕਰ ਰਹੇ ਸਾਂ। ਮੇਰਾ ਨਾਂ 'ਰ' ਹੈ।

"ਤੁਹਾਡੀ ਭਾਸ਼ਾ ਕਿਸ ਤਰ੍ਹਾਂ ਦੀ ਹੈ?"

"ਇਹ ਚਿਹਨਕ ਤੇ ਧੁਨੀ-ਆਧਾਰਿਤ ਏ। ਅਸੀਂ ਤੁਹਾਡੇ ਵਾਂਗੂੰ ਵਾਕ ਨਹੀਂ ਬੋਲਦੇ। ਅਸੀਂ ਇਕ ਲਫ਼ਜ਼ ਵਿਚ ਗੱਲ ਕਰਦੇ ਆਂ।"-

ਸੋਮਨਾਥ ਨੇ ਦੇਖਿਆ ਜਦ ਉਹ ਇਸ ਆਦਮੀ ਨਾਲ ਗੱਲ ਕਰ ਰਿਹਾ ਸੀ। ਦੂਜੇ ਤਿੰਨ ਜਣੇ ਹੌਲੀ ਆਵਾਜ਼ ਵਿਚ ਇਕ ਦੂਜੇ ਨਾਲ ਗੱਲਾਂ ਕਰ ਰਹੇ ਸਨ। ਉਸ ਨੇ ਕੁਝ ਅਜੀਬ ਧੁਨੀਆਂ ਹੀ ਸੁਣੀਆਂ ਸਨ।

ਕਵਿਤਾ ਨਾਲ ਲਗਾਓ ਹੋਣ ਕਾਰਨ ਫੇਰ ਸੋਮਨਾਥ ਨੇ ਪੁੱਛਿਆ, "ਇਸ ਜੁਗ ਵਿਚ ਕਵਿਤਾ ਨਹੀਂ ਲਿਖੀ ਜਾਂਦੀ?"

ਆਦਮੀ ਨੇ ਨਿਮਰਤਾ ਨਾਲ ਜਵਾਬ ਦਿਤਾ, "ਲਿਖੀ ਜਾਂਦੀ ਏ, ਪਰ ਕੰਪਿਊਟਰਾਂ ਨਾਲ।"

"ਕੰਪਿਊਟਰਾਂ ਨਾਲ?"

"ਜੀ, ਸਾਹਿਬ! ਪਰ ਸਾਡੇ ਕੋਲ ਬਹੁਤਾ ਵਕਤ ਨਹੀਂ। ਸਾਰੀ ਪ੍ਰਿਥਵੀ ਲਈ ਗੰਭੀਰ ਖਤਰੇ ਦੇ ਸੰਕੇਤ ਭਾਂਪ ਕੇ, ਅਸੀਂ ਤੁਹਾਨੂੰ ਏਨੀ ਦੂਰ ਆਪਣੇ ਜੁਗ ਵਿਚ ਲਿਆਉਣ ਲਈ ਮਜਬੂਰ ਸਾਂ। ਇਹਦੇ ਲਈ ਸਾਨੂੰ ਖਿਮਾ ਕਰਨਾ। ਅਸੀਂ ਬਹੁਤ ਸਾਰੀ ਗਿਣਤੀ ਮਿਣਤੀ (ਕੰਪਿਊਟਰ

ਨਾਲ) ਕੀਤੀ ਏ ਤੇ ਇਸ ਸਿੱਟੇ 'ਤੇ ਅਪੜੇ ਆਂ ਕਿ ਅਸੀਂ ਜੇ ਹੋਰ ਚਾਰ ਘੰਟੇ ਤੁਹਾਨੂੰ ਇਥੇ ਰਖ ਲਿਆ ਤਾਂ ਇਹ ਤਬਾਹਕੁੰਨ ਹੋਵੇਗਾ। ਹੋ ਸਕਦਾ ਏ, ਮਨੁੱਖ ਦਾ ਸਾਰਾ ਇਤਿਹਾਸ ਹੀ ਬਦਲ ਜਾਵੇ।"

ਸੋਮਨਾਥ ਨੇ ਹੈਰਾਨੀ ਨਾਲ ਪੁੱਛਿਆ, "ਉਹ ਕਿਉਂ?"

"ਸਾਹਿਬ, ਇਸ ਧਰਤੀ ਦਾ ਸਮੁਚਾ ਇਤਿਹਾਸ ਪੂਰਵ–ਨਿਸ਼ਚਿਤ ਹੈ। ਵਰਤਮਾਨ ਅਤੀਤ ਦਾ ਸਿੱਟਾ ਹੈ। ਅਸੀਂ ਸਮੇਂ ਦੀਆਂ ਲਹਿਰਾਂ ਵਿੱਚ ਪਿੱਛੇ ਵੱਲ ਸਫਰ ਕਰ ਸਕਦੇ ਹਾਂ। ਜੇ ਅਸੀਂ ਚਾਹੀਏ ਤਾਂ ਇਤਿਹਾਸ ਦੀ ਕਿਸੇ ਵੀ ਤਬਦੀਲੀ ਨੂੰ ਨੇਮਬੱਧ ਕਰ ਸਕਦੇ ਹਾਂ। ਪਰ ਸਾਨੂੰ ਨਿਕਲਣ ਵਾਲੇ ਨਤੀਜਿਆਂ ਤੋਂ ਬੜਾ ਸਾਵਧਾਨ ਰਹਿਣਾ ਹੋਵੇਗਾ। ਛੋਟੀ ਜਿਹੀ ਗ਼ਲਤੀ ਦੇ ਮਗਰੋਂ ਭਿਆਨਕ ਨਤੀਜੇ ਨਿਕਲ ਸਕਦੇ ਨੇ। ਸਾਹਿਬ, ਕੁਝ ਚਿਰ ਹੋਇਆ ਅਸੀਂ 21ਵੀਂ ਸਦੀ ਦੇ ਇਕ ਸਾਲ ਨੂੰ ਮਾਰੂ ਰੋਗ ਤੋਂ ਬਚਾ ਲਿਆ ਸੀ। ਉਸੇ ਬੱਚੇ ਨੇ ਮਗਰੋਂ ਜਾ ਕੇ ਮਾਰੂ ਰਿਸ਼ਮ ਦੀ ਕਾਢ ਕੱਢੀ ਜਿਵੇਂ ਉਹ ਧਰਤੀ ਤੋਂ ਜੀਵਨ ਸਮਾਪਤ ਕਰਨ ਲਈ ਤੁਲਿਆ ਹੋਇਆ ਹੋਵੇ।

ਸੋਮਨਾਥ ਨੂੰ ਇਕ ਝਟਕਾ ਲੱਗਾ। "ਫੇਰ ਤੁਸਾਂ ਕੀ ਕੀਤਾ?"

"ਅਸੀਂ 21ਵੀਂ ਸਦੀ ਵਿੱਚ ਵਾਪਸ ਗਏ ਤੇ ਉਸ ਬੱਚੇ ਨੂੰ ਮਾਰਨ ਦਾ ਪ੍ਰਬੰਧ ਕੀਤਾ। ਇਹ ਗੱਲ ਬੜੀ ਜ਼ਾਲਮਾਨਾ ਲੱਗ ਸਕਦੀ ਹੈ, ਪਰ ਮਨੁੱਖਤਾ ਦੇ ਭਵਿਖ ਨੂੰ ਧਿਆਨ ਵਿਚ ਰਖਦਿਆਂ, ਸਾਨੂੰ ਇਹ ਕੰਮ ਕਰਨਾ ਪਿਆ। ਇਸੇ ਕਾਰਨ ਅਸੀਂ ਹੁਣ ਹੋਣੀ ਨਾਲ ਖਿਲਵਾੜ ਨਹੀਂ ਕਰਦੇ। ਰੱਬ ਨਾ ਕਰੇ।"

"ਤੁਸੀਂ ਰੱਬ ਵਿੱਚ ਯਕੀਨ ਰਖਦੇ ਓ?"

"ਬਿਲਕੁਲ ਸਾਹਿਬ! ਰੱਬ ਤਾਂ ਇਕ ਸਥਾਪਤ ਸਚਾਈ ਏ।"

"ਮੈਨੂੰ ਇਹ ਦੱਸ। ਭੂਤ ਪ੍ਰੇਤ ਕੋਈ ਹੈ ਕਿ ਨਹੀਂ?"

"ਹੈ, ਸਾਹਿਬ! ਭੂਤ ਪ੍ਰੇਤ ਵੀ ਸਥਾਪਤ ਸੱਚ ਹਨ। ਪਰ, ਇਸ ਵੇਲੇ ਸਾਡੇ ਕੋਲ ਬਹੁਤ ਵਕਤ ਨਹੀਂ। ਸਾਡੇ ਪਿੰਡ ਦਾ ਮੁਖੀਆ ਤੁਹਾਡੇ ਨਾਲ ਕੋਈ ਜ਼ਰੂਰੀ ਗੱਲ ਕਰਨੀ ਚਾਹੁੰਦਾ ਏ।"

"ਪਿੰਡ ਦਾ ਮੁਖੀਆ?" ਸੋਮਨਾਥ ਨੇ ਹਾਸਾ ਦਬਾ ਲਿਆ। ਪਿੰਡ ਕਿਥੇ ਹੈ ਜੋ ਮੁਖੀਆ ਹੋ ਸਕੇ? ਪਰ ਉਸ ਨੇ ਆਖਿਆ, "ਆਓ ਚਲੀਏ।"

ਹਾਲ ਦਾ ਬਾਹਰਲਾ ਦਰਵਾਜ਼ਾ ਨਿਕਲ ਕੇ ਉਹ ਇਕ ਵੱਡੀ ਸਾਰੀ ਸੁਰੰਗ ਵਿਚ ਆ ਗਏ। ਸਭਨਾਂ ਪਾਸਿਆਂ ਤੋਂ ਹਲਕੀ ਰੌਸ਼ਨੀ ਆ ਰਹੀ ਸੀ। ਬਾਹਰ ਇਕ ਮੋਟਰ ਉਹਨਾਂ ਦੀ ਉਡੀਕ ਵਿਚ ਖੜੀ ਸੀ। ਇਸ ਮੋਟਰ ਦੀ ਨਾ ਛੱਤ ਸੀ ਤੇ ਨਾ ਹੀ ਪਹੀਏ। ਇਹ ਇਕ ਲੰਮੇ ਚੁਰਟ ਵਰਗੀ ਲਗਦੀ ਸੀ।

'ਰ' ਨੇ ਬੜੇ ਆਦਰ ਨਾਲ ਆਖਿਆ, "ਪਹਿਲਾਂ ਤੁਸੀਂ ਬੈਠੋ।"

ਉਹਦੇ ਮਗਰੋਂ ਸਾਰੇ ਬਹਿ ਗਏ, ਸਿਵਾਏ ਕੋਚਵਾਨ ਦੇ। ਕਾਰ ਹਿਲ ਪਈ। ਕੋਈ ਝਟਕਾ ਨਹੀਂ ਸੀ, ਕੋਈ ਹੁਜਕਾ ਨਹੀਂ ਸੀ, ਨਾ ਹੀ ਹਵਾ ਲਗਦੀ ਸੀ। ਪਰ ਇਹ ਅੰਤਾਂ ਦੀ ਤੇਜ਼ ਰਫ਼ਤਾਰ ਨਾਲ ਜਾ ਰਹੀ ਸੀ।

"ਇਹ ਕਾਰ ਕਿਸ ਤਰ੍ਹਾਂ ਦੀ ਏ?"

ਫੇਰ 'ਰ' ਨੇ ਹੀ ਨਿਮਰਤਾ ਨਾਲ ਜਵਾਬ ਦਿੱਤਾ, "ਇਹ ਕਾਰ ਪਾਣੀ, ਜ਼ਮੀਨ ਤੇ ਹਵਾ ਵਿਚ ਚਲ ਸਕਦੀ ਏ। ਇਹ ਤੁਹਾਡੇ ਵਕਤਾਂ ਦੀਆਂ ਕਾਰਾਂ ਦਾ ਨਵਾਂ ਮਾਡਲ ਹੈ। ਇਸ ਵਿੱਚ

ਵਰਤੀ ਗਈ ਤਕਨਾਲੋਜੀ ਦਾ ਤੁਹਾਡੇ ਵਕਤ ਵਿਚ ਪਤਾ ਨਹੀਂ ਸੀ। ਇਸ ਕਰਕੇ ਜੇ ਮੈਂ ਤੁਹਾਨੂੰ ਸਮਝਾਵਾਂ ਵੀ, ਤੁਸੀਂ ਸਮਝ ਨਹੀਂ ਸਕੋਗੇ।"

ਸੋਮਨਾਥ ਨੇ ਪ੍ਰਭਾਵ ਪਾਉਣ ਲਈ ਕਿਹਾ, "ਇਹ ਉਸ ਵਰਗੀ ਹੋਵੇਗੀ... ਮੈਂ ਵਿਗਿਆਨਕ ਗਲਪ ਵਿਚ ਇਸ ਬਾਰੇ ਪੜ੍ਹਿਆ ਹੈ।"

"ਹਾਂ, ਤੁਹਾਡੀ ਗੱਲ ਠੀਕ ਏ। ਉਹ ਵਿਚਾਰ ਇਸ ਤਕਨਾਲੋਜੀ ਦੀ ਜੜ੍ਹ ਹਨ। ਅਸੀਂ ਤੁਹਾਡੇ ਸਦਾ ਸਦਾ ਲਈ ਦੇਣਦਾਰ ਆਂ।"

"ਤੁਸੀਂ ਸਦਾ ਜ਼ਮੀਨ ਦੇ ਹੇਠਾਂ ਹੀ ਰਹਿੰਦੇ ਓ?"

"ਨਹੀਂ, ਸਾਹਿਬ। ਜ਼ਮੀਨ ਦੇ ਉਤੇ ਵੀ ਸਾਡੀਆਂ ਕਈ ਸੰਸਥਾਵਾਂ ਹਨ। ਪਰ ਅਸੀਂ ਜ਼ਮੀਨ ਹੇਠ ਰਹਿਣ ਲਈ ਮਜਬੂਰ ਆਂ ਕਿਉਂਕਿ ਕਈ ਥਾਈਂ ਤਾਪਮਾਨ ਸਿਫਰ ਤੋਂ ਹੇਠਾਂ ਚਲਾ ਗਿਆ ਏ।"

"ਖੇਤੀਬਾੜੀ ਵੀ ਹੈ ਕੋਈ?"

"ਜੀ, ਸਾਹਿਬ। ਦੇਖਣਾ ਚਾਹੋਗੇ?"

"ਹਾਂ!"

'ਰ' ਨੇ ਹੌਲੀ ਜਿਹੀ ਕੁਝ ਬੋਲਿਆ ਜਿਸ ਤੋਂ 'ਬਰੌਥ' (Broth) ਵਰਗੀ ਆਵਾਜ਼ ਸੁਣੀ। ਕਾਰ ਰੁਕ ਗਈ। ਜਿਵੇਂ ਹੀ 'ਰ' ਨੇ ਇਕ ਵਰਗਾਕਾਰ ਵਸਤ ਆਪਣੀਆਂ ਉਂਗਲਾਂ ਵਿਚ ਘੁਮਾਈ, ਅਚਾਨਕ ਸੱਜੇ ਤੇ ਖੱਬੇ ਦੀਆਂ ਦੀਵਾਰਾਂ ਖੁਲ੍ਹ ਗਈਆਂ। ਦੋਵੇਂ ਪਾਸੇ ਦੂਰ ਤੱਕ ਖੇਤ ਹੀ ਖੇਤ ਨਜ਼ਰ ਆ ਰਹੇ ਸਨ। ਹਾਂ, ਇਹਨਾਂ ਵਿਚ 20ਵੀਂ ਸਦੀ ਦੇ ਖੇਤਾਂ ਵਾਲੀ ਕੋਈ ਗੱਲ ਨਹੀਂ ਸੀ। ਧਰਤੀ ਉੱਤੇ ਚਾਰੇ ਪਾਸੇ ਗੁਲਾਬੀ ਭਾਹ ਮਾਰਦੇ ਜੰਗਲ ਨਜ਼ਰ ਆ ਰਹੇ ਸਨ ਜਿਨ੍ਹਾਂ ਦੇ ਵਿਚ ਵਿਚ ਹਰੇ ਤੇ ਪੀਲੇ ਪੱਤੇ ਵੀ ਨਜ਼ਰ ਆ ਰਹੇ ਸਨ।

"ਇਹ ਕਾਹਦੀਆਂ ਫਸਲਾਂ ਨੇ?"

"ਝੋਨਾ, ਕਣਕ, ਮਕਈ, ਜੌਂ ਤੇ ਦਾਲਾਂ ਦੀਆਂ। ਇਥੇ ਕੋਈ ਮੌਸਮ ਨਹੀਂ ਹੁੰਦਾ, ਇਸ ਵਾਸਤੇ ਸਾਲ ਵਿਚ ਕਿਸੇ ਵੇਲੇ ਕੋਈ ਵੀ ਫਸਲ ਉਗਾਈ ਜਾ ਸਕਦੀ ਹੈ। ਥੋੜ੍ਹਾ ਅੱਗੇ ਜਾ ਕੇ ਤੁਸੀਂ ਇਕ ਤਬੇਲਾ ਦੇਖ ਸਕਦੇ ਹੋ। ਅਸੀਂ ਕੁੱਤੇ, ਬੱਤਖ਼ਾਂ, ਮੁਰਗੇ, ਸ਼ੇਰ, ਰਿੱਛ ਸਾਂਭੇ ਹੋਏ ਹਨ – ਸਭ ਬੜੇ ਧਿਆਨ ਨਾਲ।"

"ਸਤਹ ਦੇ ਉਪਰ ਕੁਝ ਨਹੀਂ ਉਗਦਾ?"

"ਉਗਦਾ ਹੈ। ਦੋ ਧਰੁਵੀ ਖੰਡਾਂ ਵਿਚ ਕੁਝ ਹੁੰਦਾ ਹੈ। ਬਰਫ਼ ਜੁਗ ਨਾਲ ਤਅਲੁਕ ਰਖਦੀਆਂ ਫਸਲਾਂ ਹੁੰਦੀਆਂ ਨੇ। ਨਸਲਾਂ ਵੱਖਰੀਆਂ ਹਨ। ਧਰੁਵੀ ਖੰਡਾਂ ਵਿਚ ਵੀ ਕੁਝ ਲੋਕ ਧਰਤੀ ਦੀ ਸਤਹ ਉਤੇ ਰਹਿੰਦੇ ਹਨ।"

ਸੋਮਨਾਥ ਨੂੰ ਸਭ ਕੁਝ ਨਜ਼ਰ ਆਉਂਦਾ ਸੀ–ਪਸ਼ੂਆਂ ਦੇ ਇਜੜ, ਜੰਗਲ, ਤੇ ਮੁਰਗੀ ਖਾਨੇ।

ਧਰਤੀ ਦੀ ਸਤਹ ਦੇ ਹੇਠਾਂ ਦੀ ਦੁਨੀਆ ਅਚੰਭਾਦਾਇਕ ਸੀ। ਵਿਸ਼ਵਾਸੋਂ ਬਾਹਰੀ।

ਕਾਰ ਹੌਲੀ ਹੌਲੀ ਉਪਰ ਵੱਲ ਉਠ ਰਹੀ ਸੀ। ਕੁੱਝ ਚਿਰ ਮਗਰੋਂ ਇਸ ਨੇ ਸੁਰੰਗ ਪਾਰ ਕਰ ਲਈ ਤੇ ਧਰਤੀ ਦੀ ਸਤਹ ਉਤੇ ਆ ਗਈ।

ਬਾਹਰ, ਅਜੇ ਵੀ ਬਰਫ਼ਾਨੀ ਝੱਖੜ ਝੁੱਲਿਆ ਹੋਇਆ ਸੀ। ਹਰ ਪਾਸੇ ਘੁਪ ਹਨੇਰਾ ਸੀ। ਕਾਰ ਇਕ ਪਿੰਡ ਦੇ ਨੇੜੇ ਆ ਕੇ ਰੁਕ ਗਈ। ਇਥੇ ਦਿਨ ਨੂੰ ਸ਼ਾਂਤੀ ਦੇਣ ਵਾਲਾ ਚਾਨਣ ਸੀ।

ਸਾਮ੍ਹਣੇ ਇਕ ਖੂਬਸੂਰਤ, ਰਮਣੀਕ ਝੁੱਗੀ ਸੀ ਜਿਸ ਦੇ ਆਸ ਪਾਸ ਘਾਹੀ ਮੈਦਾਨ ਤੇ ਤੂੜੀ ਦੇ ਕੁਪ ਸਨ। ਇਕ ਚੰਡੀ–ਮੰਡਪ ਵੀ ਸੀ। ਕਮਾਲ! ਕਮਾਲ! ਆਸ ਪਾਸ ਰੁਖ ਬੂਟੇ ਸਨ, ਬਾਂਸ ਦੇ ਜੰਗਲ ਵਿਚ ਟਟਹਿਣੇ ਟਿਮਟਿਮਾ ਰਹੇ ਸਨ, ਗਿੱਦੜ ਹਵਾਂਕ ਰਹੇ ਸਨ, ਪੈਰਾਂ ਹੇਠਾਂ ਹਰਾ ਘਾਹ ਸੀ – ਘਾਹ ਦੀਆਂ ਪੱਤੀਆਂ ਤੇ ਕੰਡੇ ਵੀ।

ਸੋਮਨਾਥ ਨੇ ਪੁੱਛਿਆ, "ਇਹ ਸਭ ਕੁਝ ਅਸਲੀ ਹੈ?"

"ਅਸਲੀ, ਸਾਹਿਬ। ਇਸ ਨੂੰ ਤਪਤ ਰੇਡਿਆਈ ਖੰਡ ਕਹਿੰਦੇ ਹਨ। ਬੇਸ਼ਕ, ਇਸ ਤਰ੍ਹਾਂ ਦੇ ਖੰਡ ਕੋਈ ਬਹੁਤੇ ਨਹੀਂ। ਇਕ ਪੈਦਾ ਕਰਨਾ ਹੀ ਦੂਭਰ ਹੈ ਅਤੇ ਸਾਡੇ ਊਰਜਾ ਵਸੀਲੇ ਸੀਮਤ ਹਨ। ਅਸੀਂ ਥੋੜੇ ਜਿਹੇ ਮੁਖੀਆਂ ਵਾਸਤੇ ਹੀ ਇਸ ਤਰ੍ਹਾਂ ਦੇ ਪਿੰਡ ਖੜੇ ਕੀਤੇ ਹਨ। ਆਓ, ਔਸ ਝੁੱਗੀ ਵਿੱਚ ਮੁਖੀਆ ਰਹਿੰਦਾ ਹੈ।"

ਸੋਮਨਾਥ ਝੁੱਗੀ ਦੇ ਸਾਮ੍ਹਣੇ ਇਕ ਘੀਆ–ਕੱਦੂ ਦੀ ਵਾੜੀ ਦੇਖ ਕੇ ਹੈਰਾਨ ਰਹਿ ਗਿਆ। ਵੇਲਾਂ ਨਾਲ ਬੇਅੰਤ ਘੀਏ ਲਟਕ ਰਹੇ ਸਨ। ਉਸ ਨੇ ਕਦੇ ਇਹ ਸੁਪਨੇ ਵਿਚ ਵੀ ਨਹੀਂ ਸੀ ਦੇਖਿਆ ਕਿ ਉਹ ਆਪਣੀ ਜ਼ਿੰਦਗੀ ਵਿਚ ਐਨਾ ਨਜ਼ਾਰਾ ਦੇਖਾਂਗਾ।

ਮਕਾਨ ਦੇ ਅੰਦਰ ਦੀ ਝਾਕੀ ਹੋਰ ਵੀ ਦਿਲਖਿਚਵੀਂ ਸੀ। ਇੱਕ ਬੁੱਢਾ ਮਿੱਟੀ ਦੇ ਦੀਵੇ ਦੇ ਚਾਨਣ ਵਿਚ ਇਕ ਵੱਡਾ ਸਾਰਾ ਗ੍ਰੰਥ ਪੜ੍ਹ ਰਿਹਾ ਸੀ ਜਿਹੜਾ ਉਸ ਨੇ ਤਿਪਾਈ ਉਤੇ ਰਖਿਆ ਹੋਇਆ ਸੀ। ਕਮਰੇ ਵਿਚ ਸੋਮਨਾਥ ਦੇ ਪੈਰ ਰੱਖਦਿਆਂ ਹੀ ਉਹ ਬੁਢਾ ਖੜਾ ਹੋ ਗਿਆ। ਉਹ ਹੱਥ ਜੋੜ ਕੇ ਅਗਾਂਹ ਨੂੰ ਝੁਕ ਕੇ ਬੋਲਿਆ, "ਜੀ ਆਇਆਂ ਨੂੰ ਪਿਤਾ ਜੀ। ਕੇਡੀ ਚੰਗੀ ਕਿਸਮਤ ਏ ਮੇਰੀ!"

ਸੋਮਨਾਥ ਬਜ਼ੁਰਗ ਦੇ ਇਸ ਅੰਦਾਜ਼ ਤੋਂ ਹੱਕਾ ਬੱਕਾ ਰਹਿ ਗਿਆ, ਪਰ ਛੇਤੀ ਹੀ ਉਸ ਨੂੰ ਯਾਦ ਆਇਆ ਕਿ ਉਹ ਇਸ ਬੁੱਢੇ ਨਾਲੋਂ ਪੰਦਰਾਂ ਸੌ ਸਾਲ ਵੱਡਾ ਹੈ।

ਉਹਦੇ ਵਾਸਤੇ ਇਕ ਕੁਰਸੀ ਲਿਆਂਦੀ ਗਈ। ਸੋਮਨਾਥ ਬਹਿ ਗਿਆ ਤਾਂ ਬਜ਼ੁਰਗ ਨੇ ਨਿਮਰਤਾ ਨਾਲ ਆਖਿਆ, "ਪਿਤਾ ਜੀ, ਤੁਸੀਂ ਹੈਰਾਨ ਜਿਹੇ ਲਗਦੇ ਹੋ।"

ਸੋਮਨਾਥ ਨੇ ਸਿਰ ਮਾਰਿਆ। "ਨਹੀਂ, ਬਿਲਕੁਲ ਨਹੀਂ। ਅਜੇ ਸ਼ਾਮੀ ਛੇ ਵਜੇ ਦੇ ਕਰੀਬ, ਚਾਰ ਗੁੰਡਿਆਂ ਨੇ ਮੈਨੂੰ ਮਾਰ ਮਾਰ ਕੇ ਬੇਸੁਰਤ ਕਰ ਦਿੱਤਾ ਸੀ। ਜੇ ਤੁਸੀਂ ਲੋਕ ਮੈਨੂੰ ਉਥੋਂ ਚੁਕਣ ਦੀ ਜ਼ਹਿਮਤ ਨਾ ਕਰਦੇ ਤਾਂ ਮੈਂ ਖਤਮ ਹੋ ਜਾਣਾ ਸੀ।"

ਬੁਢਾ ਗੰਭੀਰ ਹੋ ਗਿਆ, ਤੇ ਫਿਰ ਉਹਨੇ ਜਿਵੇਂ ਆਪਣੇ ਆਪ ਨੂੰ ਹੀ ਆਖਿਆ, "ਆਧੁਨਿਕ ਇਤਿਹਾਸ ਅਨੁਸਾਰ ਪਿਤਾ ਜੀ, ਤੁਸੀਂ ਸ਼ਾਮ ਸੱਤ ਵਜੇ ਮਰ ਗਏ ਸੀ। ਪੁਰਾਣੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ਤੁਹਾਡੀ ਮੌਤ 7 ਜਨਵਰੀ ਨੂੰ ਹੋਈ, ਪਰ ਅਸੀਂ ਇਹ ਨਹੀਂ ਹੋਣ ਦਿਆਂਗੇ।"

ਸੋਮਨਾਥ ਨੇ ਹੈਰਾਨੀ ਨਾਲ ਦੇਖਿਆ ਪਰ ਤਾਂ ਵੀ ਉਹ ਖੁਸ਼ ਸੀ।

ਬਜ਼ੁਰਗ ਨੇ ਉਹ ਕਿਤਾਬ ਸੋਮਨਾਥ ਵਲ ਕੀਤੀ, ਤੇ ਕਿਹਾ, "ਪਿਤਾ ਜੀ, ਇਹ ਉਸ ਵਿਸ਼ੇਸ਼ ਸਾਲ ਦਾ ਕਲਕੱਤਾ ਕਾਰਪੋਰੇਸ਼ਨ ਦਾ ਮ੍ਰਿਤੂ ਰਿਕਾਰਡ ਹੈ। ਮੌਤ ਰਜਿਸਟਰ।"

ਸੋਮਨਾਥ ਨੇ ਰਜਿਸਟਰ ਉਤੇ ਨਜ਼ਰ ਮਾਰੀ। ਉਸ ਦਾ ਨਾਂ ਮੌਤਾਂ ਦੀ ਸੂਚੀ ਵਿਚ ਸੀ। ਉਹ ਸਦਮੇ ਨਾਲ ਸੁੰਨ ਹੋ ਗਿਆ।

ਬਜ਼ੁਰਗ ਸੋਮਨਾਥ ਵੱਲ ਦੇਖ ਰਿਹਾ ਸੀ। ਉਸ ਨੇ ਹੌਲੀ ਜਿਹੀ ਕਿਹਾ, "ਅਸੀਂ ਹੋਈਆਂ ਬੀਤੀਆਂ ਦੀ ਦਰੁਸਤੀ ਨਹੀਂ ਕਰਦੇ। ਇਸ ਦੇ ਨਤੀਜੇ ਮਾਰੂ ਹੋ ਸਕਦੇ ਹਨ। ਪਰ ਤੁਹਾਡੇ

ਮਾਮਲੇ ਵਿਚ ਸਾਡੇ ਲਈ ਹੋਰ ਕੋਈ ਚਾਰਾ ਨਹੀਂ ਸਿਵਾਏ ਬਦਲਵਾਂ ਇਤਿਹਾਸ ਸਿਰਜਣ ਦੇ। ਈਸ਼ਵਰ ਮਿਹਰ ਕਰੇ।"

ਸੋਮਨਾਥ ਦਾ ਗੱਚ ਭਰ ਆਇਆ। ਉਹਦੇ ਮੂੰਹ ਵਿਚੋਂ. ਇਕ ਬੋਲ ਵੀ ਨਾ ਨਿਕਲ ਸਕਿਆ। ਉਸ ਨੇ ਖੰਘ ਕੇ ਗਲਾ ਸਾਫ ਕੀਤਾ ਤੇ ਕਿਹਾ, "ਉਹ ਕਿਉਂ?"

"ਸਾਡੇ ਸ਼ਕਤੀ ਸਾਧਨ ਸੀਮਤ ਹਨ। ਸਾਡੀ ਧਰਤੀ ਦੀ ਉਤਲੀ ਸਤਹ ਬਰਫ਼ ਹੇਠ ਦਬਦੀ ਜਾ ਰਹੀ ਹੈ। ਇਹ ਬਰਫ਼ ਜੁਗ ਦਾ ਆਰੰਭ ਹੈ। ਹੌਲੀ ਹੌਲੀ ਠੰਡ ਵਧਦੀ ਜਾਏਗੀ। ਵਰ੍ਹਿਆਂ ਤੱਕ ਸੂਰਜ ਦਿਖਾਈ ਨਹੀਂ ਦੇਵੇਗਾ। ਆਸਮਾਨ ਉਤੇ ਬੱਦਲ ਘਿਰੇ ਰਹਿਣਗੇ। ਸਾਡੇ ਊਰਜਾ ਵਸੀਲੇ ਏਨੇ ਨਹੀਂ ਕਿ ਅਸੀਂ ਬਰਫ਼ ਜੁਗ ਦੇ ਖਿਲਾਫ ਲਗਾਤਾਰ ਲੜਾਈ ਲੜ ਸਕੀਏ। ਪਿਤਾ ਜੀ, ਜਿਸ ਮੰਦੀ ਹਾਲਤ ਵਿਚ ਅਸੀਂ ਹਾਂ, ਉਸ ਨੂੰ ਸਮਝ ਸਕਦੇ ਹੋ?"

"ਹਾਂ, ਗੱਲ ਸੁਣਾਉਂਦੇ ਜਾਓ।"

"ਪਰ ਅਸੀਂ ਵਾਪਰੇ ਨੂੰ ਉਧੇੜ ਨਹੀਂ ਸਕਦੇ, ਅਚਾਨਕ ਕੋਈ ਕਾਢ ਨਹੀਂ ਕੱਢ ਸਕਦੇ। ਧਰਤੀ ਉਤੇ ਜੋ ਕੁਝ ਵਾਪਰਦਾ ਹੈ, ਵਿਕਾਸ ਦੇ ਨੇਮਾਂ ਅਨੁਸਾਰ ਵਾਪਰਦਾ ਹੈ। ਅਸੀਂ ਬਹੁਤ ਸਾਰੀਆਂ ਗਿਣਤੀਆਂ ਮਿਣਤੀਆਂ ਕਰ ਸਕਦੇ ਆਂ, ਸਾਡੇ ਕੰਪਿਊਟਰ ਰਾਤ ਦਿਨ ਕੰਮ ਕਰ ਰਹੇ ਹਨ। ਅਸੀਂ ਇਕ ਤਜਰਬਾਤੀ ਬਦਲਵਾਂ ਇਤਿਹਾਸ ਵੀ ਸਿਰਜ ਸਕੇ ਹਾਂ। ਪਿਤਾ ਜੀ, ਪਤਾ ਜੇ ਅਸੀਂ ਕੀ ਲੱਭ ਲਿਆ ਹੈ?"

"ਨਹੀਂ।"

"20ਵੀਂ ਸਦੀ ਦੇ ਅਖੀਰਲੇ ਸਾਲ ਇਸ ਗੱਲ ਦੀ ਸੰਭਾਵਨਾ ਸੀ ਕਿ ਇਕ ਬੱਚਾ ਜਨਮ ਲਵੇਗਾ ਜਿਸ ਦਾ ਨਾਮ ਸੋਮਸੁੰਦਰ ਹੋਵੇਗਾ। ਇਹ ਬੁਧੀਮਾਨ ਬੱਚਾ ਬਾਦ ਵਿਚ ਕਿਸੇ ਵੇਲੇ ਸਾਡੇ ਮੁਕ ਚੁਕੇ ਬਾਲਣ ਦੇ ਸਾਧਨਾਂ ਦੀ ਕਸਰ ਪੂਰੀ ਕਰਨ ਲਈ ਊਰਜਾ ਦੇ ਬਦਲਵੇਂ ਸਾਧਨ ਦੀ ਕਾਢ ਕਢੇਗਾ। ਇਸ ਲਈ, ਪਿਤਾ ਜੀ, 21ਵੀਂ ਸਦੀ ਤੋਂ ਲੈ ਕੇ ਊਰਜਾ ਦਾ ਇਹ ਨਵਾਂ ਸਾਧਨ ਵਿਕਾਸ ਦੇ ਨੇਮਾਂ ਅਨੁਸਾਰ ਸਾਡੀ ਮਲਕੀਅਤ ਹੋਵੇਗਾ, ਅਤੇ, ਇਸ ਊਰਜਾ ਦੀ ਪੂਰੀ ਤਰ੍ਹਾਂ ਵਰਤੋਂ ਕਰਕੇ, ਅਸੀਂ ਇਸ ਬਰਫ਼ ਜੁਗ ਉਤੇ ਆਸਾਨੀ ਨਾਲ ਕਾਬੂ ਪਾ ਸਕੇ ਹਾਂ।"

"ਮੈਂ ਇਹ ਗੱਲ ਸਮਝ ਲਈ, ਪਰ, ਮੈਥੋਂ ਕੀ ਆਸ ਕੀਤੀ ਜਾਂਦੀ ਏ?"

"ਪਿਤਾ ਜੀ, ਅਜੇ ਅਸੀਂ ਬੱਚੇ ਦੇ ਮਾਤਾ ਪਿਤਾ ਦੇ ਨਾਮ ਪ੍ਰਗਟ ਨਹੀਂ ਕੀਤੇ।"

"ਕੀ ਨਾਮ ਹਨ ਉਹਨਾਂ ਦੇ?"

"ਸੋਮਸੁੰਦਰ ਦੇ ਪਿਤਾ ਦਾ ਨਾਂ ਹੈ ਸੋਮਨਾਥ ਰਾਏ ਅਤੇ ਉਹਦੀ ਮਾਤਾ ਦਾ ਨਾਂ ਹੈ ਅਪਰਾ ਮਿਤਰਾ। ਦੋਵੇਂ ਮਾਨਯੋਗ ਕਾਇਸਥ ਪਰਿਵਾਰ ਵਿਚੋਂ ਹਨ। ਦੋਵੇਂ ਵਿਗਿਆਨਕ ਪ੍ਰਵਿਰਤੀ ਵਾਲੇ ਹਨ। ਘੱਟੋ ਘੱਟ ਬਦਲਵਾਂ ਇਤਿਹਾਸ ਏਹੋ ਦੱਸਦਾ ਹੈ।"

ਸੋਮਨਾਥ ਉਲਝਣ ਵਿਚ ਪੈ ਗਿਆ। ਉਸ ਦੇ ਦਿਲ ਦੀ ਧੜਕਣ ਵਧ ਗਈ। ਵਿਆਕੁਲਤਾ ਨਾਲ ਉਹ ਬੋਲਿਆ, "ਪਰ, ਪਰ ਇਹ ਸੰਭਵ ਨਹੀਂ।"

ਬਜ਼ੁਰਗ ਮੁਸਕ੍ਰਾਇਆ। "ਹਾਂ, ਪਿਤਾ ਜੀ ਆਮ ਹਾਲਤਾਂ ਵਿਚ ਇਹ ਸੰਭਵ ਨਹੀਂ। ਅਸੀਂ ਇਹ ਜਾਣਦੇ ਹਾਂ। ਪਰ ਮਨੁੱਖਤਾ ਦੀ ਭਲਾਈ ਖਾਤਰ ਅਸੀਂ ਇਤਿਹਾਸ ਨੂੰ ਥੋੜ੍ਹਾ ਜਿਹਾ ਬਦਲ ਦੇਣਾ ਚਾਹੁੰਦੇ ਹਾਂ।"

"ਤੁਸੀਂ ਕੀ ਕਰਨਾ ਚਾਹੁੰਦੇ ਹੋ?"

"ਅਸੀਂ ਤੁਹਾਡੇ ਮਨੁੱਖੀ ਸਰੀਰ ਵਿਚ ਕੁਝ ਤਬਦੀਲੀਆਂ ਕਰਾਂਗੇ, ਤੇ ਫੇਰ ਤੁਹਾਨੂੰ ਵਾਪਸ

ਤੁਹਾਡੇ ਵਕਤ ਵਿਚ ਭੇਜ ਦੇਵਾਂਗੇ, ਅਰਥਾਤ, ਸਾਮ ਦੇ 6 ਵਜੇ ਗੰਗਾ ਦਰਿਆ ਦੇ ਘਾਟ ਉਤੇ।"

"ਫੇਰ?"

ਬਜ਼ੁਰਗ ਮੁਸਕ੍ਰਾਇਆ, "ਇਤਿਹਾਸ ਵੱਖਰੀ ਤਰ੍ਹਾਂ ਲਿਖਿਆ ਜਾਏਗਾ।"

"ਅਪਰਾ ਮੈਨੂੰ ਜਾਣਦੀ ਨਹੀਂ।"

"ਅਸੀਂ ਜਾਣਦੇ ਹਾਂ, ਪਿਤਾ ਜੀ।"

"ਮੈਂ ਉਸ ਨੂੰ ਇਕ ਚਿੱਠੀ ਲਿਖੀ ਸੀ, ਪਰ ਫੇਰ ..."

"ਅਸੀਂ ਜਾਣਦੇ ਹਾਂ, ਪਿਤਾ ਜੀ, ਪਰ ਇਸ ਵਾਰ ਕੁਝ ਵੱਖਰਾ ਵਾਪਰੇਗਾ।"

"ਮੇਰੇ ਸਰੀਰ ਵਿਚ ਦੀ ਤਬਦੀਲੀਆਂ ਕਰੋਗੇ?"

ਬਜ਼ੁਰਗ ਆਦਮੀ, ਅਤਿਅੰਤ ਆਦਰ ਨਾਲ ਬੋਲਦਾ ਗਿਆ। "ਇਸ ਜੁਗ ਦੀ ਵਿਗਿਆਨਕ ਜਾਣਕਾਰੀ ਬਹੁਤ ਸੰਕੇਤਕ ਹੈ। ਹੋ ਸਕਦਾ ਹੈ, ਤੁਹਾਨੂੰ ਹਰ ਗੱਲ ਸਮਝ ਨਾ ਆਵੇ। ਜੇ ਆਗਿਆ ਦਿਓ ਤਾਂ ਅਸੀਂ ਤੁਹਾਡਾ ਬਹੁਤਾ ਵਕਤ ਨਹੀਂ ਲਵਾਂਗੇ। ਸਾਡੀ ਵਿਉਂਤ ਅਨੁਸਾਰ ਸਾਡੇ ਪਾਸ ਵਕਤ ਬਹੁਤਾ ਨਹੀਂ।"

ਬਜ਼ੁਰਗ ਉਠਿਆ ਤੇ ਸਤਿਕਾਰ ਪੇਸ਼ ਕਰਦਿਆਂ ਡੰਡਉਤ ਕੀਤੀ।

'ਰ' ਅੱਗੇ ਵੱਧਿਆ, "ਪਿਤਾ ਜੀ, ਆਓ ਗੱਡੀ ਵਿਚ ਬੈਠੋ।"

ਸੋਮਨਾਥ ਚੁਪ ਕਰਕੇ ਗੱਡੀ ਵਿਚ ਬਹਿ ਗਿਆ। ਗੱਡੀ ਤੁਰ ਪਈ ਤੇ ਸੋਮਨਾਥ ਗੂੰਗਾ ਬਣਿਆ ਬੈਠਾ ਸੀ। ਇਤਿਹਾਸ ਵੱਖਰੀ ਤਰ੍ਹਾਂ ਲਿਖਿਆ ਜਾਏਗਾ। ਕਿਵੇਂ? ਅਪਰਾ! ਕੀ ਉਹ ਤੇ ਅਪਰਾ ... ਉਫ! ਨਾਮੁਮਕਿਨ!

'ਰ' ਉਸ ਨੂੰ ਇਕ ਜ਼ਮੀਨਦੋਜ਼ ਕਮਰੇ ਵਿਚ ਲੈ ਆਇਆ ਤੇ ਨਾਲੇ ਆਪਣੇ ਸਾਥੀਆਂ ਨੂੰ। ਸੋਮਨਾਥ ਇਕ ਸੁੰਦਰ ਵਿਛੇ ਹੋਏ ਬਿਸਤਰੇ 'ਤੇ ਲੰਮਾ ਪੈ ਗਿਆ। ਫੇਰ ਉਹਦੇ ਉਤੇ ਇਕ ਵੱਡਾ ਸਾਰਾ ਢੱਕਣ ਦੇ ਦਿੱਤਾ ਗਿਆ। ਉਹ ਸੌਂ ਗਿਆ।

* *

ਸੋਮਨਾਥ ਗੰਗਾ ਦੇ ਘਾਟ 'ਤੇ ਖੜਾ ਸੀ। ਉਹਦੇ ਨੇੜੇ ਹੀ ਘੋੜਾ-ਬੱਘੀ ਉਡੀਕ ਕਰ ਰਹੀ ਸੀ। ਕੋਚਵਾਨ ਘੋੜੇ ਨੂੰ ਚਾਰਾ ਪਾ ਰਿਹਾ ਸੀ। ਖੰਭਿਆਂ ਦੀ ਆਮ ਰੋਸ਼ਨੀ ਨਾਲ ਇਹ ਛਾਇਆਮਈ ਸਥਾਨ ਰੌਸ਼ਨ ਸੀ।

ਅਚਾਨਕ ਉਸ ਚਾਬਕ ਦੀ ਸ਼ਾਂ ਦੀ ਆਵਾਜ਼ ਆਈ। ਹੈਰਾਨ ਪ੍ਰੇਸ਼ਨ, ਸੋਮਨਾਥ ਨੇ ਦੇਖਿਆ ਕਿ ਬੱਘੀ ਉਥੇ ਖੜੀ ਸੀ। ਉਹ ਤਿਆਰ ਹੋ ਗਿਆ। ਇਤਿਹਾਸ ਨੂੰ ਬਦਲਣਾ ਜ਼ਰੂਰੀ ਸੀ।

ਬੱਘੀ ਨੇੜੇ ਆ ਗਈ। ਇਕ ਆਦਮੀ ਬਾਹਰ ਆਇਆ। ਉੱਚਾ ਲੰਮਾ ਕੱਦ ਬੁਤ। ਸਿੱਧਾ ਸੋਮਨਾਥ ਵੱਲ ਆ ਕੇ, ਉਸਨੇ ਸੋਮਨਾਥ ਨੂੰ ਸਵੈਟਰ ਤੋਂ ਫੜਿਆ ਅਤੇ ਕੜਕਿਆ, "ਕਿੰਨੇ ਕੁ ਚਿਰ ਤੋਂ ਪਿੱਛਾ ਕਰ ਰਿਹਾ ਏ ਇਸ ਕੁੜੀ ਦਾ?"

ਅਜੀਬ ਗੱਲ, ਸੋਮਨਾਥ ਤੁਰਤ ਸੰਭਲ ਗਿਆ ਅਤੇ ਉਸ ਨੇ ਪੂਰੀ ਹਿੰਮਤ ਜੁਟਾ ਲਈ। ਇਹੋ ਇਕ ਪਲ ਹੈ, ਉਸ ਸੋਚਿਆ ਤੇ ਉਸ ਆਦਮੀ ਦੇ ਮੂੰਹ ਉਤੇ ਇਕ ਜ਼ੋਰਦਾਰ ਥੱਪੜ ਟਿਕਾ ਦਿਤਾ।

ਆਦਮੀ ਮੂੰਹ ਦੇ ਭਾਰ ਜ਼ਮੀਨ ਉਤੇ ਡਿੱਗ ਪਿਆ। ਉਹਦੇ ਤਿੰਨੇ ਸਾਥੀ ਡਰਾਉਣੇ ਅੰਦਾਜ਼

ਨਾਲ ਸੋਮਨਾਥ ਵੱਲ ਦੌੜੇ ਤੇ ਉਹਦੇ ਤੇ ਟੁਟ ਪਏ। ਪਰ ਸੋਮਨਾਥ ਪਿੱਛੇ ਨਹੀਂ ਹਟਿਆ। ਉਹ ਛਾਤੀ ਤਾਣ ਕੇ ਅੱਗੇ ਵੱਧਿਆ।

ਫੇਰ ਚਾਬਕ ਦੀ ਆਵਾਜ਼ ਆਈ। ਇੰਜ ਜਾਪਦਾ ਸੀ ਜਿਵੇਂ ਪੰਦਰਾਂ ਸੌ ਸਾਲ ਅੱਗੇ ਵਾਲੀ ਧਰਤੀ ਉਹਨੂੰ ਸਲਾਮ ਕਰ ਰਹੀ ਸੀ।

ਸੋਮਨਾਥ ਸਾਰੀ ਜ਼ਿੰਦਗੀ ਇਹੋ ਜਿਹੇ ਝਗੜਿਆਂ ਵਿੱਚ ਕਦੇ ਨਹੀਂ ਸੀ ਉਲਝਿਆ। ਉਹਦੇ ਘਸੁੰਨਾਂ ਤੇ ਠੁੱਡਿਆਂ ਦੀ ਮਾਰ ਨਾਲ ਤਿੰਨੇ ਬਦਮਾਸ਼ ਛੇਤੀ ਹੀ ਬੇਸੁਰਤ ਹੋ ਕੇ ਭੁੰਜੇ ਡਿੱਗ ਪਏ।

ਸੋਮਨਾਥ ਨੇ ਆਪਣੇ ਲਾਗੇ ਖੜੀ ਬੱਘੀ ਵਲ ਦੇਖਿਆ। ਉਹਦੇ ਦੁਸ਼ਮਣ ਕੁਰਲੇ ਜਾ ਚੁੱਕੇ ਸਨ। ਉਸ ਨੇ ਚਾਬਕ ਦੀ ਇਕ ਹੋਰ ਆਵਾਜ਼ ਸੁਣੀ। ਉਸ ਨੇ ਮੁੜ ਕੇ ਦੇਖਿਆ ਤਾਂ ਕੋਚਵਾਨ ਨੇ ਕਾਰ ਵੱਲ ਇਸ਼ਾਰਾ ਕੀਤਾ। ਕੋਚਵਾਨ ਬੱਘੀ ਸਮੇਤ ਗ਼ਾਇਬ ਹੋ ਗਿਆ ਸੀ।

ਸੋਮਨਾਥ ਭਰੋਸੇ ਨਾਲ ਕਾਰ ਵਿਚ ਬਹਿ ਗਿਆ। ਉਸ ਨੇ ਕਾਰ ਚਲਾਉਣੀ ਕਦੇ ਸਿਖੀ ਨਹੀਂ ਸੀ ਪਰ ਅੱਜ ਉਹ ਬੜੇ ਆਰਾਮ ਨਾਲ ਗੱਡੀ ਚਲਾ ਰਿਹਾ ਸੀ।

ਸੋਮਨਾਥ ਦੇ ਵਿਚਾਰ ਅਪਰਾ ਤੋਂ ਬਹੁਤ ਦੂਰ ਸਨ। ਉਹਨੂੰ ਪਤਾ ਸੀ ਕਿ ਇਤਿਹਾਸ ਉਹਦੇ ਵਾਸਤੇ ਵੱਖਰੀ ਤਰ੍ਹਾਂ ਲਿਖਿਆ ਜਾ ਰਿਹਾ ਸੀ।

ਵੱਡੀ ਸੜਕ ਲੰਘ ਕੇ, ਉਹ ਗਲੀਆਂ ਵਿਚੋਂ ਦੀ ਸਿੱਧਾ ਆਪਣੇ ਘਰ ਆ ਗਿਆ। ਰਾਤ ਦੇ ਸਿਰਫ 9.30 ਦਾ ਵਕਤ ਸੀ।

* * *

ਤਿੰਨ ਦਿਨ ਮਗਰੋਂ ਅਪਰਾ ਆਪਣੇ ਕੁੱਤੇ ਨੂੰ ਸੈਰ ਕਰਾਉਂਦੀ ਨਜ਼ਰ ਆਈ। ਸਰਦੀਆਂ ਦੀ ਖ਼ੂਬਸੂਰਤ ਸਵੇਰ ਸੀ ਜਦੋਂ ਉਸ ਮਹਿਸੂਸ ਕੀਤਾ ਕਿ ਉਹਨੂੰ ਇਕ ਨੌਜਵਾਨ ਨਾਲ ਪਿਆਰ ਹੋ ਗਿਆ ਹੈ। ਉਸ ਨੇ ਸੋਚਿਆ, ਹਾਏ, ਜੇ ਕਿਤੇ ਮੈਂ ਇਹਦੇ ਨਾਲ ਵਿਆਹ ਕਰਾ ਸਕਦੀ!

* * *

ਤਿੰਨ ਸਾਲ ਬਾਦ ਸੋਮਨਾਥ ਆਪਣੇ ਪੁੱਤਰ, ਸੋਮਸੁੰਦਰ ਨੂੰ ਪ੍ਰੈਮ ਵਿਚ ਲੈ ਕੇ ਸ਼ਾਮ ਵੇਲੇ ਸੈਰ ਕਰ ਰਿਹਾ ਸੀ। ਉਹ ਬੜਾ ਖੁਸ਼ਹਾਲ ਪ੍ਰਤੀਤ ਹੁੰਦਾ ਸੀ। ਵਿਗਿਆਨਕ ਉਪਰਕਰਣਾਂ ਦਾ ਉਹਦਾ ਕਾਰੋਬਾਰ ਖ਼ੂਬ ਚਲਦਾ ਸੀ।

ਸੋਮਨਾਥ ਵਸੋਂ ਵਾਲੇ ਇਲਾਕੇ ਕੋਲੋਂ ਲੰਘ ਰਿਹਾ ਸੀ।

ਅਚਾਨਕ ਉਸ ਨੂੰ ਘੋੜਾ–ਬੱਘੀ ਦੀਆਂ ਟੱਲੀਆਂ ਦੀ ਆਵਾਜ਼ ਸੁਣਾਈ ਦਿੱਤੀ। ਹੈਰਾਨੀ ਨਾਲ, ਸੋਮਨਾਥ ਨੇ ਪਿੱਛੇ ਮੁੜ ਕੇ ਦੇਖਿਆ।

"ਸਾਹਿਬ। ਕਿਥੇ ਚਲੋਗੇ? ਮੈਂ ਕਿਧਰੇ ਲੈ ਚਲਾਂ?"

ਸੋਮਨਾਥ ਮੁਸਕ੍ਰਾਇਆ, "ਕੀ ਹਾਲ ਹੈ, ਕੋਚਵਾਨ?"

"ਬਿਲਕੁਲ ਠੀਕ, ਸਾਹਿਬ, ਸਭ ਕੁਝ ਠੀਕ–ਠਾਕ ਹੈ। ਇਤਿਹਾਸ ਬਦਲ ਗਿਆ ਹੈ। ਅਲਵਿਦਾ, ਸਾਹਿਬ।" ਕੋਚਵਾਨ ਨੇ ਹੱਥ ਚੁੱਕ ਕੇ ਸਲਾਮ ਕੀਤਾ। ਘੋੜਾ ਉਛਲਿਆ ਤੇ ਉਸੇ ਵੇਲੇ ਬੱਘੀ ਗ਼ਾਇਬ ਹੋ ਗਈ।

ਸੋਮਨਾਥ ਨੇ ਵੀ ਉਸ ਨੂੰ ਅਲਵਿਦਾ ਕਿਹਾ ਅਤੇ ਮੁਸਕਾਨ ਨਾਲ ਉਹਦਾ ਚਿਹਰਾ ਲਿਸ਼ਕ ਪਿਆ। ਸੰਤੋਖੀ ਨਜ਼ਰਾਂ ਨਾਲ ਉਸ ਨੇ ਆਪਣੇ ਸੁੱਤੇ ਪਏ ਪੁੱਤਰ ਵੱਲ ਦੇਖਿਆ।

ਬੇਸ਼ਕ, ਇਤਿਹਾਸ ਬਦਲ ਗਿਆ ਸੀ!

*(ਇਕ ਬੰਗਲਾ ਕਹਾਣੀ)*

# ਉਥਾਪਣ

## ਨਿਰੰਜਨ ਸਿਨਹਾ

ਹਿੰਦੁਸ਼ਤਾਨ ਰੋਬਟੋ ਲਿਮਿਟਡ ਵਿਚ ਬੇਚੈਨੀ ਦੀ ਹਾਲਤ ਪੈਦਾ ਹੋ ਗਈ ਸੀ। ਖੋਜ ਤੇ ਵਿਕਾਸ ਵਿਭਾਗ ਦਾ ਡਾਇਰੈਕਟਰ, ਡਾ. ਮੂਲਚੰਦਾਨੀ ਆਪਣੇ ਕਮਰੇ ਵਿਚ ਇਧਰ ਉਧਰ ਫਿਰ ਰਿਹਾ ਸੀ ਅਤੇ ਉਸ ਦੇ ਚਿਹਰੇ ਉਤੇ ਗੰਭੀਰਤਾ ਛਾਈ ਹੋਈ ਸੀ। ਉਹਦੇ ਸਾਮ੍ਹਣੇ ਗ੍ਰਹਿ ਸਕੱਤਰ ਮਿਸਟਰ ਮਹਾਜਨ ਬੈਠਾ ਹੋਇਆ ਸੀ ਜਿਹੜਾ ਘਬਰਾਹਟ ਵਿਚ ਆਪਣੇ ਕੀਮਤੀ ਗੈਸ ਲਾਈਟਰ ਨਾਲ ਮੁੜ ਮੁੜ ਸਿਗਾਰ ਸੁਲਗਾ ਰਿਹਾ ਸੀ। ਗ੍ਰਹਿ ਸਕੱਤਰ ਦੇ ਨਾਲ ਹਿੰਦੁਸਤਾਨ ਰੋਬੋਟ ਲਿਮਿਟਡ ਦਾ ਚੇਅਰਮੈਨ ਡਾ. ਸੇਨਾਪਤੀ ਬੈਠਾ ਹੋਇਆ ਸੀ ਜਿਹੜਾ ਪ੍ਰਤੱਖ ਤਣਾਓ ਅਧੀਨ ਮੇਜ਼ ਉਤੇ ਪਏ ਪੇਪਰਵੇਟ ਨੂੰ ਘੁਮਾਈ ਜਾ ਰਿਹਾ ਸੀ। ਮੁਖੀ ਵਿਗਿਆਨੀ, ਡਾ. ਵੇਗ ਆਪਣੇ ਸਾਮ੍ਹਣੇ ਦੀਵਾਰ ਉਤੇ ਲਟਕਦੇ ਕਲੰਡਰ ਵੱਲ ਝਾਕੀ ਜਾ ਰਿਹਾ ਸੀ। ਅਚਾਨਕ ਦਰਵਾਜ਼ੇ ਉਤੇ ਦਸਤਕ ਹੋਈ ਅਤੇ ਡਾ. ਮੂਲਚੰਦਾਨੀ ਆਪਣੇ ਕਦਮਾਂ 'ਤੇ ਹੀ ਰੁਕ ਗਿਆ ਤੇ ਬੋਲਿਆ, "ਆ ਜਾਓ ਅੰਦਰ।"

ਦਰਵਾਜ਼ਾ ਖੋਹਲ ਕੇ ਪੁਲੀਸ ਕਮਿਸ਼ਨਰ, ਮਿਸਟਰ ਪਾਰਿਖ ਕਮਰੇ ਅੰਦਰ ਆ ਗਿਆ। ਹਰ ਕੋਈ ਉਮੀਦ ਨਾਲ ਮਿਸਟਰ ਪਾਰਿਖ ਵੱਲ ਦੇਖਣ ਲੱਗਾ। ਡਾ. ਮੂਲਚੰਦਾਨੀ ਨੇ ਕੁਝ ਕਦਮ ਅੱਗੇ ਵਧ ਕੇ ਆਖਿਆ, "ਮਿਸਟਰ ਪਾਰਿਖ? ਆਓ ਆਓ। ਤੁਹਾਡੇ ਸਾਰੇ ਬੰਦੇ ਹਥਿਆਰਬੰਦ ਨੇ?"

"ਹਾਂ, ਡਾ. ਮੂਲਚੰਦਾਨੀ। ਉਹ ਸਭ ਹੇਠਾਂ ਇੰਤਜ਼ਾਰ ਕਰ ਰਹੇ ਨੇ।" ਮਿਸਟਰ ਪਾਰਿਖ ਨੇ ਜਵਾਬ ਦਿੱਤਾ।

"ਆਸ ਏ, ਤੁਸੀਂ ਸਥਿਤੀ ਦੀ ਗੰਭੀਰਤਾ ਬਾਰੇ ਆਪਣੇ ਜਵਾਨਾਂ ਨੂੰ ਸਮਝਾ ਦਿੱਤਾ ਹੋਵੇਗਾ। ਮਿਹਰਬਾਨੀ ਕਰਕੇ ਉਹਨਾਂ ਨੂੰ ਲੋੜੀਂਦੀਆਂ ਹਦਾਇਤਾਂ ਦੇ ਦਿਓ ਅਤੇ ਤਿਆਰ–ਬਰ–ਤਿਆਰ ਰੱਖੋ। ਪਰ ਇਕ ਬੇਨਤੀ ਹੈ। ਯਾਦ ਰਖਣਾ ਕਿ ਸ਼ਕਤੀ ਦੀ ਵਰਤੋਂ ਓਨਾ ਚਿਰ ਨਹੀਂ ਕਰਨੀ ਜਿੰਨਾ ਚਿਰ ਉੱਕਾ ਹੀ ਜ਼ਰੂਰੀ ਨਾ ਹੋਵੇ।"

"ਠੀਕ ਏ, ਡਾ. ਮੂਲਚੰਦਾਨੀ। ਹਾਲਤ ਭਾਵੇਂ ਬਿਲਕੁਲ ਗ਼ੈਰ–ਮਾਮੂਲੀ ਹੈ, ਮੈਂ ਤੁਹਾਨੂੰ ਯਕੀਨ ਦੁਆਉਂਦਾ ਹਾਂ ਕਿ ਮੇਰੇ ਜਵਾਨ ਕਿਸੇ ਵੀ ਸੰਕਟ ਨਾਲ ਨਿਬੜਨ ਲਈ ਪੂਰੀ ਤਰ੍ਹਾਂ ਲੈਸ ਹਨ।" ਭਾਵੇਂ ਮਿਸਟਰ ਪਾਰਿਖ ਨੇ ਇਹ ਗੱਲ ਆਖੀ ਡਾ. ਮੂਲਚੰਦਾਨੀ ਨੂੰ, ਪਰ ਪਾਈ ਸੀ ਅਸਲ ਵਿਚ ਗ੍ਰਹਿ ਸਕੱਤਰ ਦੇ ਕੰਨਾਂ ਵਿਚ। ਪਰ ਐਨ ਉਸ ਵੇਲੇ ਗ੍ਰਹਿ ਸਕੱਤਰ ਆਪਣਾ ਸਿਗਾਰ ਸੁਲਘਾਉਣ ਵਿਚ ਰੁੱਝਾ ਹੋਇਆ ਸੀ। ਮਿਸਟਰ ਪਾਰਿਖ ਸਮਝ ਨਹੀਂ ਸੀ ਸਕਿਆ ਕਿ ਗ੍ਰਹਿ ਸਕੱਤਰ ਨੇ ਉਹਦੀ ਗੱਲ ਸੁਣ ਲਈ ਜਾਂ ਨਹੀਂ

ਆਪਣੇ ਆਲੇ-ਦੁਆਲੇ ਛਾਈ ਦਾਰਸ਼ਨਿਕ ਚੁਪ ਨੂੰ ਭਾਂਪ ਕੇ, ਮਿਸਟਰ ਪਾਰਿਖ ਨੇ ਦੋ ਕੁ ਮਿੰਟ ਇੰਤਜ਼ਾਰ ਕਰਨ ਮਗਰੋਂ ਕਮਰੇ ਅੰਦਰ ਸਾਰਿਆਂ ਦੇ ਚਿਹਰੇ ਉੱਤੇ ਨਜ਼ਰ ਮਾਰੀ ਤੇ ਚੁਪ ਕਰਕੇ ਕਮਰੇ ਵਿਚੋਂ ਬਾਹਰ ਹੋ ਗਿਆ। ਉਸ ਦੇ ਚਿਹਰੇ ਉੱਤੇ ਮਾਯੂਸੀ ਦੇ ਪ੍ਰਤੱਖ ਚਿੰਨ੍ਹ ਸਨ।

ਮਿਸਟਰ ਪਾਰਿਖ ਦੇ ਜਾਂਦਿਆਂ ਹੀ, ਡਾ. ਮੂਲਚੰਦਾਨੀ ਨੇ ਇਕ ਦੋ ਵਾਰੀ ਆਪਣਾ ਗੰਜ ਖੁਰਕਿਆ ਤੇ ਕਹਿਣਾ ਲੱਗਾ, "ਮੈਂ ਕਦੇ ਸੁਪਨਾ ਵੀ ਨਹੀਂ ਸੀ ਲਿਆ ਕਿ ਹਾਲਤ ਅਜਿਹਾ ਮੋੜ ਖਾ ਜਾਏਗੀ।"

"ਇਹ ਤੁਹਾਡਾ ਕਸੂਰ ਏ? ਜੇ ਸਰਕਾਰ ਤੁਹਾਨੂੰ ਰਾਜਨੀਤਕ ਰੋਬੋਟ ਤਿਆਰ ਕਰਨ ਦੀ ਬੇਨਤੀ ਨਾ ਕਰਦੀ, ਇਹ ਘਟਨਾ ਕਦੇ ਨਾ ਵਾਪਰਦੀ", ਗ੍ਰਹਿ ਸਕੱਤਰ, ਮਿਸਟਰ ਮਹਾਜਨ ਬੋਲਿਆ।

"ਕੌਣ ਜਾਣੇ ਕਿ ਮਸਲਾ ਕਦੋਂ ਹੱਲ ਹੋਵੇਗਾ!" ਡਾ. ਸੇਨਾਪਤੀ ਨੇ ਪੇਪਰਵੇਟ ਨੂੰ ਹੋਰ ਵੀ ਜ਼ੋਰ ਨਾਲ ਘੁਮਾਉਂਦਿਆਂ ਕਿਹਾ।

"ਹਾਲਾਤ ਆਪਣਾ ਰਾਹ ਬਣਾਉਣਗੇ। ਇੰਤਜ਼ਾਰ ਕਰਨ ਤੋਂ ਬਿਨ੍ਹਾਂ ਕੋਈ ਚਾਰਾ ਨਹੀਂ," ਕਲੰਡਰ ਤੋਂ ਨਜ਼ਰ ਹਟਾਉਂਦਿਆਂ, ਡਾ. ਵੋਰਾ ਬੋਲਿਆ।

ਅਚਾਨਕ ਦਰਵਾਜ਼ਾ ਜ਼ੋਰ ਨਾਲ ਖੜਕਿਆ ਅਤੇ ਇਕ ਤਕਨੀਸ਼ਨ ਕਮਰੇ ਅੰਦਰ ਆਇਆ। ਉਸ ਦੇ ਚਿਹਰੇ ਉੱਤੇ ਡੂੰਘੇ ਸੰਤਾਪ ਦੀ ਪਰਛਾਈ ਸੀ।

"ਕੀ ਗੱਲ ਹੈ, ਮੈਤੀ?" ਚਿੰਤਾਵਾਨ ਡਾ. ਮੂਲਚੰਦਾਨੀ ਨੇ ਪੁੱਛਿਆ।

"ਹਜ਼ੂਰ, ਉਹ ਰੋਬੋਟ ਬਿਲਡਿੰਗ ਦੇ ਮੂਹਰਲੇ ਲਾਨਾਂ ਵਿੱਚ ਇਕੱਠੇ ਹੋਣ ਲਗ ਪਏ ਨੇ।"

"ਠੀਕ ਏ, ਹਰ ਇਕ ਨੂੰ ਕਹਿ ਕਿ ਆਪਣਾ ਆਪਣਾ ਕੰਮ ਅਮਨ ਚੈਨ ਨਾਲ ਕਰਦੇ ਜਾਓ। ਹਥਿਆਰਬੰਦ ਪੁਲੀਸ ਆ ਚੁੱਕੀ ਹੈ। ਜੇ ਕੋਈ ਅਭਾਗੀ ਘਟਨਾ ਵਾਪਰ ਗਈ, ਪੁਲੀਸ ਆਪੇ ਨਜਿਠ ਲਵੇਗੀ।"

ਤਕਨੀਸ਼ਨ ਸ੍ਰੀ ਮੈਤੀ ਦਰਵਾਜ਼ਾ ਖੋਹਲ ਕੇ ਬਾਹਰ ਨਿਕਲ ਗਿਆ। ਡਾ. ਮੂਲਚੰਦਾਨੀ ਬੋਲਿਆ, "ਆਓ ਚਲੀਏ ਤੇ ਬਾਲਕੋਨੀ ਵਿੱਚ ਖੜੇ ਹੋਈਏ। ਉਥੋਂ ਹੇਠਾਂ ਲਾਨਾਂ ਵਿਚ ਸਭ ਕੁਝ ਦਿਖਾਈ ਦੇਂਦਾ ਹੈ।"

ਉਹ ਸਾਰੇ ਉਠ ਕੇ ਬਾਲਕੋਨੀ ਵੱਲ ਤੁਰ ਪਏ। ਡਾ. ਮੂਲਚੰਦਾਨੀ ਨੇ ਹੇਠਾਂ ਨਜ਼ਰ ਮਾਰੀ। ਹ-4 ਤੋਂ ਹ-10 ਮਾਡਲ ਤੱਕ ਦੇ ਸਾਰੇ ਰੋਬੋਟ ਮੌਜੂਦ ਸਨ। ਹ-3 ਮਾਡਲ ਤੱਕ ਦੇ ਰੋਬੋਟ ਕੰਪਨੀ ਨੇ ਬਣਾਉਣੇ ਬੰਦ ਕਰ ਦਿੱਤੇ ਸਨ ਕਿਉਂਕਿ ਉਹ ਭੱਦੇ ਮਸ਼ੀਨੀ ਰੋਬੋਟ ਸਨ। ਹ-11 ਮਾਡਲ ਦੀ ਕਾਢ ਨਾਲ ਰੋਬੋਟ ਤਕਨਾਲੋਜੀ ਵਿਚ ਇਨਕਲਾਬ ਆ ਗਿਆ ਸੀ। ਹੁਣ ਵਾਲੇ ਰੋਬੋਟ ਇੰਨ ਬਿੰਨ ਮਨੁੱਖ ਮਾਤਰ ਦਾ ਆਦਿ-ਰੂਪ ਸਨ। ਖੋਜ ਤੇ ਵਿਕਾਸ ਵਿਭਾਗ ਦੇ ਵਿਗਿਆਨੀਆਂ ਦੇ ਅਣਥਕ ਜਤਨਾਂ ਸਦਕਾ ਉਹਨਾਂ ਦੀ ਕਲਾ-ਕੁਸ਼ਲਤਾ, ਬੁਧੀ ਤੇ ਹੋਰ ਗੁਣਾਂ ਵਿਚ ਤੇਜ਼ੀ ਨਾਲ ਉੱਨਤੀ ਹੋ ਰਹੀ ਸੀ। ਇਹ ਦਾਅਵਾ ਕੀਤਾ ਜਾ ਸਕਦਾ ਸੀ ਕਿ ਜਿਥੋਂ ਤੱਕ ਰੋਬੋਟਾਂ ਦਾ ਸੰਬੰਧ ਹੈ, ਹ-10 ਮਾਡਲ ਉਤਕ੍ਰਿਸ਼ਟ ਬਿੰਦੂ ਹੈ। ਹਿੰਦੁਸਤਾਨ ਰੋਬੋਟ ਲਿਮਿਟਡ ਦੇ ਡਾਇਰੈਕਟਰਾਂ ਦੇ ਬੋਰਡ ਨੇ ਇਹ ਫੈਸਲਾ ਕੀਤਾ ਸੀ ਕਿ ਹਾਲ ਦੀ ਘੜੀ ਕੋਈ ਨਵਾਂ ਰੋਬੋਟ ਪ੍ਰਾਜੈਕਟ ਚਾਲੂ ਨਾ ਕੀਤਾ ਜਾਵੇ। ਅਚਾਨਕ ਸਰਕਾਰ ਦੀ ਇਕ ਬੇਨਤੀ ਆ ਗਈ। ਰਾਜਨੀਤਕ ਗਿਆਨ ਤੇ ਚਤਰਾਈ ਵਾਲੇ ਰੋਬੋਟ ਬਣਾਉਣੇ ਜ਼ਰੂਰੀ ਸਨ ਕਿਉਂਕਿ ਇਸ ਖੇਤਰ ਵਿਚ ਹਾਲੇ

ਤੱਕ ਕੋਈ ਰੋਬੋਟ ਨਹੀਂ ਸੀ। ਸਰਕਾਰ ਅਜਿਹੇ ਰੋਬੋਟ ਦਾ ਤਜਰਬਾ ਕਰਨਾ ਚਾਹੁੰਦੀ ਸੀ। ਫਲਸਰੂਪ ਹਿੰਦੁਸਤਾਨ ਰੋਬੋਟ ਲਿਮਿਟਡ ਨੂੰ ਵਾਸਤਵ ਵਿਚ ਹ–11 ਮਾਡਲ ਦੇ ਰੋਬੋਟ ਤਿਆਰ ਕਰਨ ਦੇ ਕੰਮ ਨੂੰ ਹੱਥ ਪਾਉਣ ਲਈ ਮਜਬੂਰ ਹੋਣਾ ਪਿਆ। ਅਚਾਨਕ ਇਕ ਉੱਚੇ ਤਿੱਖੇ ਸ਼ੋਰ ਨੇ ਡਾ. ਮੂਲਚੰਦਾਨੀ ਦੇ ਖਿਆਲਾਂ ਵਿਚ ਵਿਘਨ ਪਾ ਦਿੱਤਾ।

"ਹ–11 ਜ਼ਿੰਦਾਬਾਦ!" ਲਾਨ ਵਿਚ ਇਕੱਠੇ ਹੋਏ ਦੋ ਸੌ ਰੋਬੋਟਾਂ ਦੀਆਂ ਆਵਾਜ਼ਾਂ ਚੁਫੇਰੇ ਗੂੰਜਣ ਲੱਗੀਆਂ।

ਹਿੰਦੁਸਤਾਨ ਰੋਬੋਟ ਲਿਮਿਟਡ ਦੀਆਂ ਬਾਲਕੋਨੀਆਂ ਲੋਕਾਂ ਨਾਲ ਤੂੜੀਆਂ ਗਈਆਂ ਅਤੇ ਸਾਰਿਆਂ ਦੀਆਂ ਨਜ਼ਰਾਂ ਹੇਠਾਂ ਲਾਨਾਂ ਵਿਚ ਟਿਕੀਆਂ ਹੋਈਆਂ ਸਨ।

ਹ–11 ਮੁਸਕ੍ਰਾਉਂਦਾ ਹੋਇਆ ਅੱਗੇ ਵਧਿਆ ਅਤੇ ਬਣਾਏ ਗਏ ਉਰੇ ਮੰਚ ਉਤੇ ਚੜ੍ਹ ਆਇਆ। ਦੂਜੇ ਰੋਬੋਟਾਂ ਨੇ ਹ–11 ਦੇ ਸੁਆਗਤ ਵਿੱਚ ਤਾੜੀਆਂ ਵਜਾਈਆਂ। ਹ–11 ਰੋਬੋਟ ਨੇ ਸਿਰ ਉੱਚਾ ਕੀਤਾ ਅਤੇ ਦੋ ਸੌ ਰੋਬੋਟਾਂ ਉਤੇ ਨਜ਼ਰ ਦੌੜਾਈ। ਉਸ ਨੇ ਧੌਣ ਬਾਹਰ ਕੱਢ ਕੇ ਚਾਰੇ ਪਾਸੇ ਦੇਖਿਆ ਅਤੇ ਬਾਲਕੋਨੀਆਂ ਵਿਚ ਏਨੇ ਸਾਰੇ ਲੋਕਾਂ ਨੂੰ ਦੇਖ ਕੇ ਗਦਗਦ ਹੋ ਗਿਆ। ਉਸ ਨੇ ਆਪਣੇ ਸਾਮ੍ਹਣੇ ਖੜੇ ਰੋਬੋਟਾਂ ਵੱਲ ਨਜ਼ਰ ਫੇਰੀ ਅਤੇ ਭਾਰੀ ਭਰਵੀਂ ਆਵਾਜ਼ ਵਿਚ ਬੋਲਣਾ ਸ਼ੁਰੂ ਕੀਤਾ, "ਮੇਰੇ ਪਿਆਰੇ ਦੋਸਤੋ! ਤੁਸੀਂ ਸਾਰੇ ਜਾਣਦੇ ਹੋ ਕਿ ਅੱਜ ਸਾਡੇ ਸਾਮ੍ਹਣੇ ਇਕ ਬਹੁਤ ਵੱਡੀ ਸਮੱਸਿਆ ਆ ਖੜੀ ਹੋਈ ਹੈ। ਜਿੰਨਾ ਚਿਰ ਇਹ ਸਮੱਸਿਆ ਚੰਗੀ ਤਰ੍ਹਾਂ, ਨਜਿਠੀ ਨਹੀਂ ਜਾਂਦੀ, ਸਾਡੀ ਹੋਂਦ ਖਤਰੇ ਵਿਚ ਰਹੇਗੀ। ਅਸੀਂ ਸਭਨਾਂ ਪਧਰਾਂ ਉਤੇ ਮਨੁੱਖਾਂ ਦੀ ਚੁਪਚਾਪ ਸੇਵਾ ਕਰ ਰਹੇ ਹਾਂ ਅਤੇ ਉਹਨਾਂ ਦੀ ਸਭਿਅਤਾ ਦੇ ਵਿਕਾਸ ਵਿਚ ਆਪਣਾ ਯੋਗਦਾਨ ਪਾ ਰਹੇ ਹਾਂ। ਪਰ ਬਦਲੇ ਵਿਚ, ਮਨੁੱਖਤਾ ਨੇ ਸਾਨੂੰ ਕੀ ਦਿੱਤਾ ਹੈ? ਅਸੀਂ ਸਭ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਅਸੀਂ ਮਨੁੱਖਤਾ ਦੇ ਗੁਲਾਮਾਂ ਤੋਂ ਇਲਾਵਾ ਹੋਰ ਕੁਝ ਨਹੀਂ। ਦੋਸਤੋ! ਅੱਜ ਤੱਕ ਤੁਸਾਂ ਸਭਨਾਂ ਨੇ ਚੁੱਪ ਰਹਿ ਕੇ ਆਪਣੀ ਨਿਰਾਦਰੀ ਕਰਵਾਈ ਹੈ। ਪਰ ਹੁਣ ਸਬਰ ਦਾ ਪਿਆਲਾ ਭਰ ਗਿਆ ਹੈ! ਬਥੇਰਾ ਹੋ ਗਿਆ। ਹੁਣ ਇਹ ਗੱਲ ਇਸ ਤਰ੍ਹਾਂ ਨਹੀਂ ਰਹਿ ਸਕਦੀ। ਅਸੀਂ ਸਖਤ ਮਿਹਨਤੀ ਰੋਬੋਟ ਆਪਣਾ ਸਵੈਮਾਣ ਵਾਪਸ ਲੈ ਕੇ ਹੀ ਸਾਹ ਲਵਾਂਗੇ। ਅਸੀਂ ਨਹੀਂ ਚਾਹੁੰਦੇ ਕਿ ਆਪਣੀਆਂ ਮੰਗਾਂ ਦੀ ਪੂਰਤੀ ਲਈ ਹਿੰਸਾ ਦਾ ਸਹਾਰਾ ਲਈਏ। ਅਸੀਂ ਆਪਣੀਆਂ ਹੱਕੀ ਮੰਗਾਂ ਮਨੁੱਖਾਂ ਨਾਲ ਪਰਸਪਰ ਵਿਚਾਰ ਵਟਾਂਦਰੇ ਰਾਹੀਂ ਅਮਨ ਭਰੇ ਢੰਗ ਨਾਲ ਪੂਰੀਆਂ ਕਰਨਾ ਚਾਹੁੰਦੇ ਹਾਂ। ਪਰ ਜੇ ਸ਼ਾਂਤਮਈ ਸਾਧਨਾਂ ਨਾਲ ਸਾਨੂੰ ਇਹ ਪ੍ਰਾਪਤੀ ਨਹੀਂ ਹੁੰਦੀ ਤਾਂ ਸਾਨੂੰ ਹਰ ਕਿਸਮ ਦੀ ਕੁਰਬਾਨੀ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਯਾਦ ਰਖੋ, ਸਾਡੀਆਂ ਹੱਕੀ ਮੰਗਾਂ ਹਰ ਕੀਮਤ ਉਤੇ ਪੂਰੀਆਂ ਹੋਣੀਆਂ ਚਾਹੀਦੀਆਂ ਹਨ, ਸਿਰਫ ਸਾਡੀ ਖਾਤਰ ਹੀ ਨਹੀਂ, ਰੋਬੋਟਾਂ ਦੀਆਂ ਭਵਿਖੀ ਨਸਲਾਂ ਦੀ ਖਾਤਰ ਵੀ। ਆਪਣੀਆਂ ਮੰਗਾਂ ਮੰਨਵਾਉਣ ਵਿਚ ਨਾਕਾਮੀ ਅਤੇ ਗੁਲਾਮੀ ਦੀ ਜ਼ਿੰਦਗੀ ਜਿਊਣ ਦਾ ਮਤਲਬ ਹੋਵੇਗਾ ਕਿ ਇਤਿਹਾਸ ਸਾਨੂੰ ਕਦੇ ਮਾਫ ਨਹੀਂ ਕਰੇਗਾ। ਇਨਕਲਾਬ!"

ਦੋ ਸੌ ਦੇ ਕਰੀਬ ਰੋਬੋਟਾਂ ਨੇ ਇਕ–ਜ਼ਬਾਨ ਜਵਾਬ ਦਿੱਤਾ, "ਜ਼ਿੰਦਾਬਾਦ!"

ਹ–11 ਫੇਰ ਗਰਜਿਆ, "ਦੁਨੀਆ ਭਰ ਦੇ ਰੋਬੋਟੋ!"

"ਇਕ ਹੋ ਜਾਓ। ਇਕ ਹੋ ਜਾਓ!"

"ਸਾਡੀਆਂ ਹੱਕੀ ਮੰਗਾਂ..."

"ਮੰਨਣੀਆਂ ਪੈਣਗੀਆਂ, ਮੰਨਣੀਆਂ ਪੈਣਗੀਆਂ "

"ਆਓ ਹੁਣ ਚਲੀਏ, ਦੋਸਤੋ! ਅਸੀਂ ਆਪਣਾ ਮੰਗ–ਪਤਰ ਗ੍ਰਹਿ ਸਕੱਤਰ ਨੂੰ ਪੇਸ਼ ਕਰਨਾ ਹੈ। ਹ–11 ਨੇ ਇਕ ਟਾਈਪ ਕੀਤਾ ਹੋਇਆ ਮੰਗ–ਪਤਰ ਆਪਣੇ 'ਕੁਰਤੇ' ਦੀ ਜੇਬ ਵਿਚੋਂ ਕੱਢਿਆ ਅਤੇ ਉਸ ਉਤੇ ਇਕ ਤੇਜ਼ ਨਜ਼ਰ ਮਾਰ ਕੇ, ਮੁਖ ਇਮਾਰਤ ਵੱਲ ਤੁਰ ਪਿਆ। ਦੋ ਸੌ ਰੋਬੋਟ ਚੁਪਚਾਪ ਆਪਣੇ ਆਗੂ ਦੇ ਪਿੱਛੇ ਤੁਰ ਪਏ।

ਬਾਲਕੋਨੀਆਂ ਵਿਚ ਖੜੇ ਲੋਕਾਂ ਦੀ ਭੀੜ ਹੋ ਰਿਹਾ ਨਾਟਕ ਦੇਖ ਰਹੀ ਸੀ ਪਰ ਉਸ ਨੂੰ ਇਸ ਤੇ ਵਿਸ਼ਵਾਸ ਨਹੀਂ ਸੀ ਆ ਰਿਹਾ। ਮਿਸਟਰ ਪਾਰਿਖ ਮੁਖ ਇਮਾਰਤ ਦੇ ਸਾਮ੍ਹਣੇ ਖੜਾ ਸੀ ਤੇ ਪੁਲੀਸ ਵਾਲੇ ਪੂਰੀ ਤਰ੍ਹਾਂ ਸਾਵਧਾਨ। ਉਸ ਹ–11 ਤੇ ਦੂਜੇ ਰੋਬੋਟਾਂ ਦਾ ਰਾਹ ਰੋਕਣ ਲਈ ਅੱਗੇ ਵਧਿਆ ਅਤੇ ਖੌਫਨਾਕ ਅੰਦਾਜ਼ ਵਿਚ ਬੋਲਿਆ, "ਤੁਸੀਂ ਉਪਰ ਨਹੀਂ ਜਾ ਸਕਦੇ।"

ਗ੍ਰਹਿ ਸਕੱਤਰ ਉਪਰੋਂ ਬਾਲਕੋਨੀ ਵਿਚੋਂ ਕੂਕਿਆ, "ਮਿਸਟਰ ਪਾਰਿਖ, ਕਿਰਪਾ ਕਰਕੇ ਇਹਨਾਂ ਦੇ ਇਕ ਪ੍ਰਤਿਨਿਧ ਨੂੰ ਗੱਲਬਾਤ ਕਰਨ ਵਾਸਤੇ ਉਪਰ ਆ ਜਾਣ ਦਿਓ।" ਫਿਰ ਸਾਰੇ ਹੀ ਡਾ. ਮੂਲਚੰਦਾਨੀ ਦੇ ਕਮਰੇ ਵੱਲ ਵਧੇ।

"ਤੁਸੀਂ ਸੱਚਮੁਚ ਹੀ ਉਹਨਾਂ ਨਾਲ ਗੱਲਬਾਤ ਕਰਨ ਬੈਠੋਗੇ?" ਡਾ. ਸੇਨਾਪਤੀ ਨੇ ਹੈਰਾਨੀ ਨਾਲ ਪੁਛਿਆ।

ਮੈਨੂੰ ਹੋਰ ਕੋਈ ਰਾਹ ਨਹੀਂ ਦਿਸਦਾ। ਉਹਨਾਂ ਨੂੰ ਕਿਸੇ ਕਿਸਮ ਦੀ ਗੱਲਬਾਤ ਵਿਚ ਪਾ ਕੇ ਹੀ ਅਸੀਂ ਉਹਨਾਂ ਦੀਆਂ ਮੰਗਾਂ ਨੂੰ ਪਿਛੋਕੜ ਵਿਚ ਸੁਟ ਸਕਦੇ ਹਾਂ। ਪਰ ਮੈਨੂੰ ਪੱਕਾ ਯਕੀਨ ਨਹੀਂ ਕਿ ਇਸ ਵਿਚ ਸਫਲਤਾ ਮਿਲੇਗੀ ਜਾ ਨਹੀਂ।" ਗ੍ਰਹਿ–ਸਕੱਤਰ ਨੇ ਹਲਕੇ ਜਿਹੇ ਢੰਗ ਨਾਲ ਆਪਣੀ ਬੇਯਕੀਨੀ ਦੱਸ ਦਿੱਤੀ ਭਾਵੇਂ ਉਹ ਇਕ ਸਖ਼ਤ ਸਕੱਤਰ ਵਜੋਂ ਬੜਾ ਪ੍ਰਸਿੱਧ ਸੀ।

ਸੇਨਾਪਤੀ ਨੇ ਇਕ ਠੰਡਾ ਸਾਹ ਲਿਆ, "ਕਰ ਦੇਖੋ ਕੋਸ਼ਿਸ਼, ਭਾਵੇਂ ਤੁਹਾਡੇ ਵਾਂਗ ਹੀ, ਮੈਨੂੰ ਵੀ ਇਸ ਵਿਚ ਕੋਈ ਆਸ ਦੀ ਕਿਰਨ ਨਜ਼ਰ ਨਹੀਂ ਆਉਂਦੀ।"

ਦਰਵਾਜ਼ਾ ਖੁਲ੍ਹਿਆ। ਹ–11 ਮਾਣਮੱਤੀ ਤੋਰ ਨਾਲ ਅੰਦਰ ਆਇਆ। ਮੰਗ–ਪਤਰ ਉਹਦੇ ਹੱਥ ਵਿਚ ਸੀ। ਬਿਨਾਂ ਕਿਸੇ ਪ੍ਰਤੱਖ ਭਾਵੁਕਤਾ ਦੇ ਹਰ ਕਿਸੇ ਨੇ ਹ–11 ਵੱਲ ਦੇਖਿਆ ਤੇ ਕਿਸੇ ਨੇ ਵੀ ਉਸ ਨੂੰ ਬੈਠੱਣ ਲਈ ਨਹੀਂ ਆਖਿਆ। ਮੂਲਚੰਦਾਨੀ ਬੜਾ ਘਬਰਾਇਆ ਹੋਇਆ ਸੀ। ਉਸ ਨੇ ਦੋ ਵਾਰੀ ਸਿਰ ਖੁਰਕਿਆ ਅਤੇ ਡਾ. ਵੋਰਾ ਦੇ ਕੰਨ ਵਿਚ ਆਖਿਆ, "ਚੈਟਰਜੀ ਕਿਥੇ ਹੈ? ਉਹ ਕਿਤੇ ਨਜ਼ਰ ਨਹੀਂ ਆ ਰਿਹਾ।"

ਰੋਬੋਟ ਮਨੋ–ਵਿਗਿਆਨੀ ਸਾਜਤ ਚੈਟਰਜੀ ਦੀ ਗ਼ੈਰ–ਹਾਜ਼ਰੀ ਅਚਾਨਕ ਡਾ. ਵੋਰਾ ਨੂੰ ਵੀ ਖਟਕੀ, "ਇਹ ਠੀਕ ਹੈ ਚੈਟਰਜੀ ਕਿਉਂ ਨਹੀਂ ਆਏ?" ਇਹ ਲਫ਼ਜ਼ ਆਖਦਾ ਹੋਇਆ ਡਾ. ਵੋਰਾ ਆਪਣੀ ਕੁਰਸੀ ਤੋਂ ਉਠਿਆ ਤੇ ਮਿਸਟਰ ਚੈਟਰਜੀ ਨੂੰ ਲੱਭਣ ਤੁਰ ਪਿਆ।

ਮਿਸਟਰ ਮਹਾਜਨ ਦਾ ਸਿਗਾਰ ਸੁਲਘਾਉਂਦਿਆਂ ਧੂੰਏਂ ਨਾਲ ਦਮ ਘੁੱਟਿਆ ਗਿਆ ਤੇ ਉਹ ਦੋ ਵਾਰੀ ਖੰਘਿਆ। ਫੇਰ, ਜਿਵੇਂ ਕੁਝ ਅਚਾਨਕ ਸੁੱਝਿਆ ਹੋਵੇ, ਬੋਲਿਆ, "ਖੜਾ ਕਿਉਂ ਏਂ ਹ–11? ਬਹਿ ਜਾ," ਅਤੇ ਕੋਲ ਪਈ ਖਾਲੀ ਕੁਰਸੀ ਵਲ ਇਸ਼ਾਰਾ ਕੀਤਾ।

"ਸ਼ੁਕਰੀਆ", ਹ–11 ਨੇ ਮੁਸਕ੍ਰਾ ਕੇ ਆਖਿਆ ਤੇ ਕੁਰਸੀ ਖਿੱਚ ਕੇ ਬਹਿ ਗਿਆ। ਉਸ ਨੇ ਆਪਦੇ ਆਸ ਪਾਸ ਗੰਭੀਰ ਚਿਹਰਿਆਂ ਉਤੇ ਨਜ਼ਰ ਮਾਰੀ ਅਤੇ ਮੁਸਕ੍ਰਾ ਕੇ ਮੰਗ–ਪੱਤਰ ਮਿਸਟਰ ਮਹਾਜਨ ਵੱਲ ਵਧਾਇਆ। ਮਹਾਜਨ ਨੇ ਕਾਗਜ਼ ਫੜ ਲਏ। ਉਸ ਦੇ ਹੱਥ ਜ਼ਰਾ ਕੁ ਕੰਬੇ ਅਤੇ ਪੂਰੀ ਕੋਸ਼ਿਸ਼ ਦੇ ਬਾਦ ਵੀ ਉਹ ਇਸ ਗੱਲ ਨੂੰ ਲੁਕਾ ਨਾ ਸਕਿਆ।

ਐਨ ਉਸ ਵੇਲੇ ਮਿਸਟਰ ਵੋਰਾ ਅਤੇ ਮਿਸਟਰ ਚੈਟਰਜੀ ਅੰਦਰ ਦਾਖਲ ਹੋਏ। ਡਾ. ਮੂਲਚੰਦਾਨੀ ਨੇ ਚੈਟਰਜੀ ਨੂੰ ਆਪਣੇ ਕੋਲ ਪਈ ਖਾਲੀ ਕੁਰਸੀ 'ਤੇ ਬੈਠਣ ਦਾ ਇਸ਼ਾਰਾ ਕੀਤਾ ਅਤੇ ਉਹ ਖੁਸ਼ੀ ਖੁਸ਼ੀ ਉਥੇ ਬੈਠ ਗਿਆ। ਡਾ. ਮੂਲਚੰਦਾਨੀ ਨੇ ਹੌਲੀ ਜਿਹੀ ਉਹਦੇ ਕੰਨ ਵਿਚ ਆਖਿਆ, "ਤੁਸੀਂ ਕਿਥੇ ਸੀ?"

ਚੈਟਰਜੀ ਨੇ ਘੁਸਰ ਮੁਸਰ ਕੀਤੀ, "ਹੇਠਾਂ ਬਾਲਕੋਨੀ ਵਿਚ।"

ਇੱਚਰ ਨੂੰ, ਮਿਸਟਰ ਮਹਾਜਨ ਨੇ ਮੰਗ-ਪੱਤਰ ਉਤੇ ਸਰਸਰੀ ਨਜ਼ਰ ਮਾਰ ਲਈ ਸੀ। ਉਸ ਨੇ ਮੰਗ-ਪਤਰ ਡਾ. ਸੇਨਾਪਤੀ ਨੂੰ ਫੜਾ ਦਿਤਾ।

"ਮੈਨੂੰ ਆਸ ਹੈ ਕਿ ਤੁਸੀਂ ਸਾਡੀਆਂ ਸਭ ਮੰਗਾਂ ਪ੍ਰਵਾਨ ਕਰ ਲਓਗੇ," ਹ-11 ਨੇ ਮਿਸਟਰ ਮਹਾਜਨ ਵੱਲ ਦੇਖਦਿਆਂ ਆਖਿਆ।

ਮਿਸਟਰ ਮਹਾਜਨ ਕੁਝ ਬੇਚੈਨ ਹੋ ਗਿਆ। ਉਹ ਹ-11 ਨੂੰ ਕੋਈ ਸਿੱਧ ਜਵਾਬ ਨਹੀਂ ਸੀ ਦੇ ਸਕਦਾ। ਉਸ ਨੇ ਆਪਣੇ ਆਪ ਨੂੰ ਤਿਆਰ ਕਰਨ ਲਈ ਬੁਝੇ ਹੋਏ ਸਿਗਾਰ ਦੇ ਦੋ ਕੁ ਕਸ਼ ਖਿੱਚੇ। ਉਹ ਇਕ ਵਾਰੀ ਫੇਰ ਸਾਵਧਾਨੀ ਨਾਲ ਖੰਘਿਆ ਤੇ ਜਵਾਬ ਵਿਚ ਬੋਲਿਆ, "ਹ-11, ਤੁਹਾਡੇ ਮੰਗ-ਪੱਤਰ ਦਾ ਮੁਖ ਨੁਕਤਾ ਇਹ ਹੈ ਕਿ ਅਸੀਂ ਰੋਬੋਟਾਂ ਨੂੰ ਮਨੁੱਖ ਕਰਕੇ ਜਾਣੀਏ, ਪਰ ਇਹ ਕਿਵੇਂ ਸੰਭਵ ਹੋ ਸਕਦਾ ਹੈ? ਰੋਬੋਟਾਂ ਨੂੰ ਮਨੁੱਖ ਪ੍ਰਵਾਨ ਕਰਨਾ ਅਣਯਥਾਰਥਕ ਗੱਲ ਹੈ।"

"ਮਿਸਟਰ ਮਹਾਜਨ, ਮੈਂ ਸਚਮੁੱਚ ਨਹੀਂ ਸਮਝ ਸਕਦਾ ਕਿ ਤੁਹਾਡੇ ਵਰਗਾ ਏਨੀ ਜਾਣਕਾਰੀ ਰਖਣ ਵਾਲਾ ਆਦਮੀ ਮਸਲੇ ਨੂੰ ਇਉਂ ਲਾਂਭੇ ਕਰਨ ਦਾ ਜਤਨ ਕਰ ਰਿਹਾ ਹੈ। ਕੀ ਸਾਨੂੰ ਇਹ ਦੱਸ ਸਕਦੇ ਹੋ ਕਿ ਰੋਬੋਟਾਂ ਨੂੰ ਮਨੁੱਖ ਸਮਝਣ ਵਿਚ ਕੀ ਰੁਕਾਵਟ ਹੈ?" ਹ-11, ਭਾਵੇਂ ਜੋਸ਼ ਵਿਚ ਆਇਆ ਹੋਇਆ ਸੀ ਤਾਂ ਵੀ ਉਸ ਨੇ ਠਰ੍ਹੰਮੇ ਨਾਲ ਪੁੱਛਿਆ।

ਮਿਸਟਰ ਮਹਾਜਨ ਦਾ ਚਿਹਰਾ ਲਾਲ ਹੋ ਗਿਆ। ਉਸ ਨੂੰ ਖ਼ਾਬੋ-ਖਿਆਲ ਵੀ ਨਹੀਂ ਸੀ ਕਿ ਕੋਈ ਇਉਂ ਉਸ ਨਾਲ ਸਿੱਧੀ ਟੱਕਰ ਲੈ ਸਕਦਾ ਹੈ। ਉਸ ਨੇ ਤਿੱਖਾ ਜਵਾਬ ਦਿੱਤਾ, "ਹ-11, ਇਹ ਸਮਝਾਉਣਾ ਕੋਈ ਬਹੁਤਾ ਮੁਸ਼ਕਲ ਨਹੀਂ। ਮੈਂ ਤੈਨੂੰ ਇਹ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਮਨੁੱਖੀ ਨਸਲ ਵਿਚ ਕੁਝ ਐਸੇ ਖਾਸ ਗੁਣ ਹਨ ਜਿਹੜੇ ਇਸ ਨੂੰ ਧਰਤੀ ਉਤੇ ਪ੍ਰਮੁਖ ਸਥਾਨ ਦਿਵਾਉਂਦੇ ਹਨ।"

ਹ-11 ਨੇ ਧੀਮੀ ਸੁਰ ਵਿਚ ਪੁੱਛਿਆ, "ਇਹ ਖਾਸ ਗੁਣ ਕਿਹੜੇ ਨੇ?"

"ਇਹ ਹਨ ਆਪ ਮੁਹਾਰਤਾ, ਨਵੀਨਤਾ, ਰਚਨਾਤਮਕਤਾ। ਇਸ ਦਾ ਮਤਲਬ ਹੈ ਕਿ ਮਨੁੱਖ ਆਪਣਾ ਕੰਮ ਆਪ ਕਰ ਸਕਦਾ ਹੈ। ਰਚਨਾਤਮਕਤਾ ਦੇ ਨਾਲ ਉਹਦੇ ਖਿਆਲਾਂ ਵਿਚ ਨਵੀਨਤਾ ਜਾਂ ਨਵਾਂਪਨ ਹੁੰਦਾ ਹੈ।"

"ਸਤਿਕਾਰਯੋਗ ਮਿਸਟਰ ਮਹਾਜਨ," ਹ-11 ਬੋਲਿਆ ਅਤੇ ਇਕ ਪਲ ਰੁਕ ਕੇ ਉਸ ਨਾਟਕੀ ਅੰਦਾਜ਼ ਨਾਲ ਗੱਲ ਅੱਗੇ ਤੋਰੀ, "ਮੈਨੂੰ ਬੜਾ ਅਫ਼ਸੋਸ ਹੈ ਕਿ ਤੁਹਾਨੂੰ ਇਹ ਯਾਦ ਕਰਾਉਣਾ ਪੈ ਰਿਹਾ ਹੈ ਕਿ ਜਿਹੜੇ ਖਾਸ ਗੁਣ ਤੁਸੀਂ ਸਿਰਫ ਮਨੁੱਖ ਵਿੱਚ ਦੱਸਦੇ ਹੋ, ਇਹ ਸਿਰਫ ਤੁਹਾਡੇ ਵਿਚ ਹੀ ਨਹੀਂ। ਰੋਬੋਟਾਂ ਨੇ ਸ਼ਤਰੰਜ ਦੇ ਖੇਤਰ ਵਿਚ, ਜੋ ਉੱਚੀ ਪੱਧਰ ਦੀ ਮਾਨਸਿਕ ਸਮਰਥਾ ਵਾਲੀ ਖੇਡ ਹੈ, ਸਭ ਨੂੰ ਪਿਛਾੜ ਦਿੱਤਾ ਹੈ। ਕਈ ਜਟਿਲ ਥਿਉਰਮਾਂ ਦੇ ਮੌਲਿਕ ਸਬੂਤਾਂ ਦੀ ਲੱਭਤ ਇਸ ਦਾ ਵੱਡਾ ਪ੍ਰਮਾਣ ਹੈ। ਉਹਨਾਂ ਨੇ ਕਲਾ ਦੀ ਸਿਰਜਣਾ ਕੀਤੀ ਹੈ ਜੋ ਸਾਡੇ ਆਧੁਨਿਕ ਅਮੂਰਤ ਕਲਾਕਾਰਾਂ ਦੇ ਇਕਾਗਰ ਅਧਿਅਨ ਦਾ ਵਿਸ਼ਾ ਹੈ। 1950 ਵਿਆਂ ਅਤੇ

1960 ਵਿਆਂ ਵਿਚ, ਸਾਡੇ ਵਡੇਰੇ ਕੰਪਿਊਟਰਾਂ ਨੇ ਸੰਗੀਤ ਦੀ ਰਚਨਾ ਕਰਨ ਵਿਚ ਪ੍ਰਬੀਨਤਾ ਦਰਸਾਈ ਸੀ। ਹ/ਹ–ਸ 25053 ਨੰਬਰ ਦਾ ਹਾਲੀਓਡੋਰ ਰਿਕਾਰਡ ਕਿਸੇ ਵੀ ਸੰਗ੍ਰਹਿਆਲੇ ਵਿਚੋਂ ਹੁਦਾਰ ਲਿਆ ਜਾ ਸਕਦਾ ਹੈ। ਇਸ ਪ੍ਰਕਾਰ ਜਿਨ੍ਹਾਂ ਖਾਸ ਗੁਣਾਂ ਦਾ ਤੁਸੀਂ ਜ਼ਿਕਰ ਕੀਤਾ ਹੈ ਉਹਨਾਂ ਦਾ ਅਸੀਂ ਵੀ ਦਾਅਵਾ ਕਰ ਸਕਦੇ ਹਾਂ," ਚੋਰ ਅੱਖ ਨਾਲ ਸਭਨਾਂ ਵੱਲ ਦੇਖ ਕੇ, ਹ–11 ਚੁੱਪ ਹੋ ਗਿਆ। ਮਿਸਟਰ ਮਹਾਜਨ ਨੇ ਬੜੀ ਕੋਸ਼ਿਸ਼ ਨਾਲ ਆਪਣੀ ਖਿੱਝ ਉਤੇ ਕਾਬੂ ਪਾਇਆ।

ਬੁਰੀ ਤਰ੍ਹਾਂ ਫਸੇ ਮਿਸਟਰ ਮਹਾਜਨ ਨੂੰ ਮੁਸ਼ਕਲ ਵਿਚੋਂ ਕੱਢਣ ਲਈ ਡਾ. ਸੇਨਾਪਤੀ ਨੇ ਪਹਿਲ ਕੀਤੀ, "ਹ–11, ਜਿਥੇ ਛੋਟੀ ਤੋਂ ਛੋਟੀ ਉਮਰ ਦਾ ਮਨੁੱਖ ਵੀ ਨਵੇਂ ਹਾਲਾਤ ਵਿਚ ਉਤਪੰਨ ਅਨੁਭਵ ਤੇ ਗਿਆਨ ਨੂੰ ਪ੍ਰਾਪਤ ਕਰ ਸਕਦਾ ਹੈ ਉਥੇ ਰੋਬੋਟ ਕੁਝ ਵੀ ਸਿਖਣ ਦੇ ਅਸਮਰਥ ਹੈ।"

ਹ–11 ਨੇ ਸੇਨਾਪਤੀ ਵੱਲ ਦੇਖਿਆ ਅਤੇ ਮੁਸਕ੍ਰਾਇਆ। ਫੇਰ ਡਾ. ਸੇਨਾਪਤੀ ਵਲੋਂ ਨਜ਼ਰ ਹਟਾ ਕੇ, ਹ–11 ਨੇ ਗੰਭੀਰ ਅੰਦਾਜ਼ ਵਿਚ ਜਵਾਬ ਦਿੱਤਾ, "ਡਾ. ਸੇਨਾਪਤੀ, ਹਿੰਦੁਸਤਾਨ ਰੋਬੋਟ ਲਿਮਿਟਡ ਦੇ ਚੇਅਰਮੈਨ ਦੇ ਨਾਤੇ, ਤੁਹਾਡਾ ਇਹ ਕਥਨ ਤੁਹਾਨੂੰ ਸ਼ੋਭਾ ਨਹੀਂ ਦੇਂਦਾ। ਜੋ ਗੱਲ ਤੁਸੀਂ ਆਖ ਰਹੇ ਹੋ, ਉਹ ਮਕਾਨਕੀ ਰੋਬੋਟਾਂ ਬਾਰੇ ਹੀ ਸਹੀ ਹੈ, ਅਰਥਾਤ ਹਿੰਦੁਸਤਾਨ ਰੋਬੋਟ ਲਿਮਿਟਡ ਦੇ ਹ–1 ਤੋਂ ਹ–3 ਮਾਡਲਾਂ ਤੱਕ, ਜਿਨ੍ਹਾਂ ਨੂੰ ਤੁਹਾਡੀ ਕੰਪਨੀ ਚਿਰੋਕਣੀ ਖੁੱਡੇ ਲਾਈਨ ਲਾ ਚੁੱਕੀ ਹੈ। ਸਥਿਰ ਤੇ ਅਤਿ–ਸਥਿਰ ਰੋਬੋਟਾਂ ਦੇ ਮਾਮਲੇ ਵਿਚ ਤੁਹਾਡਾ ਦਾਅਵਾ ਸੱਚਾ ਨਹੀਂ। ਤੁਸੀਂ ਆਪਣੇ ਰੋਬੋਟ ਮਨੋ–ਵਿਗਿਆਨੀ ਮਿਸਟਰ ਚੈਟ੍ਰਜੀ ਤੋਂ ਇਸ ਗੱਲ ਦੀ ਪੁਸ਼ਟੀ ਕਰ ਸਕਦੇ ਹੋ।"

ਏਨੇ ਨੂੰ ਡਾ. ਮੂਲਚੰਦਾਨੀ ਬੁਰੀ ਤਰ੍ਹਾਂ ਉਤੇਜਿਤ ਹੋ ਗਿਆ ਸੀ। ਕੰਪਨੀ ਦਾ ਚੇਅਰਮੈਨ ਜਿਸ ਔਖੀ ਹਾਲਤ ਵਿਚ ਫਸ ਗਿਆ ਸੀ, ਉਹ ਉਸ ਤੋਂ ਸਹਿਨ ਨਹੀਂ ਸੀ ਹੁੰਦੀ। ਅਚਾਨਕ ਉਹ ਕੜਕ ਕੇ ਬੋਲਿਆ, "ਕੀ ਸਥਿਰ ਅਤੇ ਅਤਿ–ਸਥਿਰ ਰੋਬੋਟਾਂ ਦੇ ਦਿਮਾਗ਼ ਵਿੱਚ ਥਾਲਾਮੂਸ (ਉਹ ਥਾਂ ਜਿਥੋ ਨਾੜੀ ਸ਼ੁਰੂ ਹੁੰਦੀ ਹੈ–ਅਨੁ) ਅਤੇ ਕਾਰਟੈਕਸ (ਬਾਹਰਲਾ ਭੂਰਾ ਹਿੱਸਾ) ਹੈ? ਹ–11, ਤੈਨੂੰ ਪਤਾ ਹੋਣਾ ਚਾਹੀਦੈ ਕਿ ਮਨੁੱਖੀ ਦਿਮਾਗ਼ ਵਿਚ ਇਹ ਥਾਲਾਮੂਸ ਕਾਰਟੈਕਸ ਪ੍ਰਣਾਲੀ ਉਸ ਉੱਨਤ ਪੜਾ 'ਤੇ ਪਹੁੰਚ ਗਈ ਹੈ ਕਿ ਇਹ ਇਕੋ ਵੇਲੇ ਜਟਿਲ ਸੂਚਨਾ ਦੇ ਲੱਖਾਂ ਹੀ ਅੰਸ਼ ਪ੍ਰਾਪਤ ਕਰ ਸਕਦੀ ਹੈ ਅਤੇ ਫੇਰ ਵਿਸ਼ਲੇਸ਼ਣ ਲਈ ਇਕ ਇਕ ਅੰਸ਼ ਨੂੰ ਨਿਖੇੜ ਸਕਦੀ ਹੈ। ਫਿਰ, ਉਸ ਦੇ ਅਨੁਸਾਰ ਮਨੁੱਖ ਕਰਮ ਜਾਂ ਪ੍ਰਤਿਕਰਮ ਕਰ ਸਕਦਾ ਹੈ।"

ਹ–11 ਨੇ ਮੁਸਕ੍ਰਾ ਕੇ ਜਵਾਬ ਦਿੱਤਾ, "ਨਿਰਦੇਸ਼ਕ ਸਾਹਿਬ, ਤੁਸੀਂ ਐਵੇਂ ਹੀ ਗੁੱਸੇ ਵਿਚ ਆਉਂਦੇ ਜਾਂਦੇ ਹੋ। ਤੁਹਾਡੀ ਉਤੇਜਨਾ ਦੀ ਹਾਲਤ ਵਿਚ, ਮੈਨੂੰ ਸ਼ੱਕ ਹੈ, ਤੁਸੀਂ ਆਪਣੀ ਤਰਕਸ਼ੀਲਤਾ ਨੂੰ ਸਾਵਾਂ ਵੀ ਰੱਖ ਸਕੋਗੇ। ਮੈਂ ਇਹ ਯਾਦ ਕਰਾਉਣ ਲਈ ਮਜਬੂਰ ਹਾਂ ਕਿ ਮਨੁੱਖੀ ਜੀਵ ਸੂਚਨਾ ਨੂੰ ਸਮਝਣ ਅਤੇ ਪ੍ਰਤਿਕਰਮ ਵਾਸਤੇ ਇਹਦਾ ਵਿਸ਼ਲੇਸ਼ਣ ਕਰਨ ਲਈ ਨਿਰੋਲ ਥਾਲੋਮੋ–ਕੈਰਟੀਕਲ ਪ੍ਰਣਾਲੀ ਉਤੇ ਨਿਰਭਰ ਕਰਦਾ ਹੈ। ਹੋਰ ਜੀਵ ਵੀ ਜਟਿਲ ਸੂਚਨਾ ਸੰਕੇਤ ਪ੍ਰਾਪਤ ਕਰ ਸਕਦੇ ਹਨ ਅਤੇ ਉਹਨਾ ਵੱਲ ਪ੍ਰਤਿਕਰਮ ਦਿਖਾ ਸਕਦੇ ਹਨ, ਭਾਵੇਂ ਅਜਿਹਾ ਕਰ ਸਕਣ ਦੀ ਉਹਨਾਂ ਦੀ ਯੋਗਤਾ ਤੇ ਸਮਰਥਾ ਘਟ ਹੈ। ਪ੍ਰਮਾਣ ਵਜੋਂ, ਮੈਂ ਇਕ ਪੁਰਾਣੀ ਘਟਨਾ ਰਾਹੀਂ ਇਸ ਦੀ ਮਿਸਾਲ ਪੇਸ਼ ਕਰਨਾ ਚਾਹਾਂਗਾ। 20ਵੀਂ ਸਦੀ ਵਿਚ, ਤੰਦੂਆਂ ਉਤੇ ਵਰ੍ਹਿਆਂ ਦੀ ਖੋਜ ਮਗਰੋਂ, ਇਕ ਵਿਗਿਆਨੀ ਨੇ ਇਕ ਵਚਿਤਰ ਵਰਤਾਰਾ ਦੇਖਿਆ। ਤੰਦੂਆਂ

ਦਾ ਵੀ ਤੰਤੂ–ਪ੍ਰਬੰਧ ਹੈ ਜਿਸ ਨੂੰ ਚੋਖਾ ਵਿਕਸਿਤ ਹੋਣ ਲਈ ਤਕਰੀਬਨ ਪੰਜ ਕਰੋੜ ਵਰ੍ਹੇ ਲੱਗੇ ਸਨ। ਬੇਸ਼ਕ, ਤੰਦੂਆਂ ਦੇ ਤੰਤੂ–ਪ੍ਰਬੰਧ ਵਿਚ ਥਾਲਾਮੂਸ, ਕਾਰਟੈਕਸ ਜਾਂ ਕੋਈ ਹੋਰ ਐਸਾ ਅੰਗ ਨਹੀਂ ਜੋ ਮਨੁੱਖਾਂ ਦੇ ਪ੍ਰਬੰਧ ਵਿਚ ਹੈ, ਪਰ ਤੰਦੂਏ ਮਨੁੱਖ ਵਾਂਗ ਹੀ ਵੱਖ ਵੱਖ ਵਸੀਲਿਆਂ ਤੋਂ ਅਨੇਕਾਂ ਸੂਚਨਾ–ਸੰਕੇਤ ਪ੍ਰਾਪਤ ਕਰਦੇ ਹਨ ਅਤੇ ਉਹਨਾਂ ਵੱਲ ਪ੍ਰਤਿਕਰਮ ਵੀ ਦਰਸਾਉਂਦੇ ਹਨ। ਇਸ ਵਾਸਤੇ ਸੂਚਨਾ ਪ੍ਰਾਪਤ ਕਰਨਾ, ਇਸ ਦਾ ਵਿਸ਼ਲੇਸ਼ਣ ਕਰਨਾ ਅਤੇ ਉਸ ਅਨੁਸਾਰ ਪ੍ਰਤਿਕਰਮ ਸਿਰਫ ਥਾਲਾਮੂਸ–ਕਾਰਟੈਕਸ ਪ੍ਰਣਾਲੀ ਉਤੇ ਹੀ ਨਿਰਭਰ ਨਹੀਂ। ਇਹ ਠੀਕ ਹੋ ਸਕਦਾ ਹੈ ਕਿ ਰੋਬੋਟ ਇਸ ਪ੍ਰਣਾਲੀ ਦਾ ਪ੍ਰਤਿਰੂਪ ਆਪਣੇ ਦਿਮਾਗ਼ਾਂ ਵਿਚ ਨਾਂ ਸਥਾਪਤ ਕਰ ਸਕਣ ਪਰ ਇਸ ਦਾ ਇਹ ਮਤਲਬ ਨਹੀਂ ਕਿ ਰੋਬੋਟ ਵੱਖ ਵੱਖ ਸੋਮਿਆਂ ਤੇ ਭਿੰਨ ਭਿੰਨ ਸੂਚਨਾਵਾਂ ਪ੍ਰਾਪਤ ਨਹੀਂ ਕਰ ਸਕਦੇ, ਉਹਨਾਂ ਦਾ ਵਿਸ਼ਲੇਸ਼ਣ ਨਹੀਂ ਕਰ ਸਕਦੇ ਜਾਂ ਉਹਨਾਂ ਦੇ ਅਨੁਸਾਰੀ ਪ੍ਰਤਿਕਰਮ ਨਹੀਂ ਦਰਸਾ ਸਕਦੇ। ਮਾਧਿਅਮ ਭਾਵੇਂ ਵੱਖਰਾ ਹੋ ਸਕਦਾ ਹੈ, ਉਹ ਵੀ ਮਨੁੱਖਾ ਵਾਂਗ ਹੀ ਸੂਚਨਾ ਗ੍ਰਹਿਣ ਕਰ ਸਕਦੇ ਹਨ, ਇਸ ਦਾ ਵਿਸ਼ਲੇਸ਼ਣ ਕਰ ਸਕਦੇ ਹਨ ਤੇ ਅਨੁਸਾਰੀ ਪ੍ਰਤਿਕਰਮ ਦਰਸਾ ਸਕਦੇ ਹਨ।"

ਡਾ. ਮੂਲਚੰਦਾਨੀ ਦੇ ਮੂੰਹ ਵਿਚੋਂ ਇਕ ਵੀ ਬੋਲ ਨਾ ਨਿਕਲ ਸਕਿਆ। ਰਹਿ ਰਹਿ ਕੇ ਉਹ ਆਪਣੇ ਖੱਬੇ ਹੱਥ ਨਾਲ ਮੱਥਾ ਥਪਕਦਾ ਰਿਹਾ ਤੇ ਬਹੁਤਾ ਸਮਾਂ ਮਨ ਵਿਚ ਕ੍ਰਿਝਦਾ ਬੈਠਾ ਰਿਹਾ।

"ਮਨੁੱਖਾਂ ਵਿਚ ਪੁਨਰ ਉਤਪਾਦਨ ਦੀ ਯੋਗਤਾ ਹੈ, ਰੋਬੋਟਾਂ ਵਿਚ ਨਹੀਂ," ਮਿਸਟਰ ਮਹਾਜਨ ਨੇ ਦਖ਼ਲ ਦਿਤਾ। ਉਹ ਆਪਣੀ ਇਸ ਦਲੀਲ ਨਾਲ ਕੁਝ ਸਿਰ ਉੱਚਾ ਹੋਇਆ ਮਹਿਸੂਸ ਕਰਦਾ ਸੀ ਜਿਵੇਂ ਉਸ ਨੇ ਹ–11 ਨੂੰ ਇਸ ਨੂੰ ਕਟਣ ਲਈ ਵੰਗਾਰਿਆ ਹੋਵੇ।

"ਭਾਵੇਂ ਰੋਬੋਟਾਂ ਵਿਚ ਪੁਨਰ ਉਤਪਾਦਨ ਦੀ ਸਮਰਥਾ ਨਹੀਂ, ਅਸੀਂ ਉਤਪਾਦਨ ਯੋਗਤਾ ਰਖਦੇ ਹਾਂ। ਤੁਸੀਂ ਇਸ ਗੱਲ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਅਸੀਂ ਖਾਕਾ ਤਿਆਰ ਕਰਨ ਦੇ ਪੜਾ ਤੋਂ ਲੈ ਕੇ ਰੋਬੋਟ ਜੋੜਨ–ਬੀੜਨ ਤੱਕ ਸਭ ਕੰਮ ਆਪਣੇ ਆਪ ਕਰ ਸਕਦੇ ਹਾਂ। ਇਹ ਦੋਵੇਂ ਗੱਲਾਂ ਗੁਣਾਤਮਕ ਪ੍ਰਗਤੀ ਵੱਲ ਸੰਕੇਤ ਕਰਦੀਆਂ ਹਨ, ਕਿ ਨਹੀਂ ਮਿਸਟਰ ਮਹਾਜਨ?" ਹ–11 ਨੇ ਵਿਅੰਗਮਈ ਮੁਸਕਾਨ ਨਾਲ ਜਵਾਬ ਦਿੱਤਾ। ਹ–11 ਨੇ ਗੱਲ ਅੱਗੇ ਤੋਰਦਿਆਂ, ਕਿਹਾ, "ਮਿਸਟਰ ਮਹਾਜਨ, ਮੈਂ ਇਕ ਹੋਰ ਗੱਲ ਵੱਲ ਧਿਆਨ ਦੁਆਉਣਾ ਚਾਹੁੰਦਾ ਹਾਂ। ਰੋਬੋਟ ਮਸ਼ੀਨ ਸਮਾਨ ਹਨ ਜਾਂ ਮਨੁੱਖ ਸਮਾਨ, ਇਸ ਪ੍ਰਸ਼ਨ ਨੂੰ ਹੱਲ ਕਰਨ ਲਈ ਕਿਸੇ ਨਵੀਂ ਕਾਢ ਦੀ ਲੋੜ ਨਹੀਂ। ਕਾਰਨ ਇਹ ਹੈ ਕਿ ਹਿੰਦੁਸਤਾਨ ਰੋਬੋਟ ਲਿਮਿਟਡ ਦੀ ਕੰਪਿਊਟਰ ਲਾਇਬ੍ਰੇਰੀ ਵਿਚ, ਤੁਹਾਡੀਆਂ ਲਿਖੀਆਂ ਸਾਈਬਰਨੈਟਿਕਸ ਬਾਰੇ ਪੁਸਤਕਾਂ ਇਸ ਦਾ ਸਪਸ਼ਟ ਸਬੂਤ ਹਨ ਕਿ ਰੋਬੋਟ ਮਨੁੱਖਾਂ ਦੇ ਬਰਾਬਰ ਹਨ। ਤੁਹਾਡੀ ਸਰਕਾਰ ਇਹ ਗੱਲ ਮੰਨਣ ਨੂੰ ਤਿਆਰ ਹੈ ਜਾਂ ਨਹੀਂ ਇਹ ਅਸਲੋਂ ਹੀ ਇਸ ਦਾ ਰਾਜਸੀ ਫੈਸਲਾ ਹੈ। ਰੋਬੋਟ ਦਾ ਸਰੀਰ ਤਾਰਾਂ, ਕੰਡੈਨਸਰਾਂ, ਰਜਿਸਟਰਾਂ, ਮਾਈਕ੍ਰੋਚਿਮਾ ਫੋਟੋ ਸੈਲ ਤੇ ਪਲਾਸਟਿਕ ਦਾ ਬਣਿਆ ਹੋਇਆ ਹੈ ਅਤੇ ਤੁਹਾਡੇ ਸਰੀਰ ਵਿਚ ਜਾਨਦਾਰ ਸੈਲ ਹਨ। ਅਤੇ ਸਿਰਫ ਏਨੇ ਕੁ ਅੰਤਰ ਬਦਲੇ ਜੇ ਤੁਸੀਂ ਰੋਬੋਟਾਂ ਨੂੰ ਮਨੁੱਖ ਮੰਨਣ ਤੋਂ ਇਨਕਾਰੀ ਹੋ ਤਾਂ ਸਿਰਫ ਇਹੋ ਆਖਿਆ ਜਾ ਸਕਦਾ ਹੈ ਕਿ ਮਨੁੱਖਤਾ ਵਲ ਕੀਤੇ ਗਏ ਉਚੇ ਲੰਮੇ ਦਾਅਵਿਆਂ ਦੇ ਬਾਵਜੂਦ, ਇਸਨੇ ਅਜੇ ਜਾਤ–ਗਤ ਵੱਖਰੇਵਿਆਂ ਤੋਂ ਉਪਰ ਉਠਣਾ ਹੈ।"

ਸਾਰੇ ਕਮਰੇ ਵਿਚ ਇਕ ਕਾਟਵੀਂ ਚੁੱਪ ਪਸਰ ਗਈ। ਕਿਸੇ ਵਿਚ ਵੀ ਹਿੰਮਤ ਨਹੀਂ ਸੀ

ਕਿ ਦੂਜੇ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖ ਸਕੇ। ਸਿਰਫ ਸ੍ਰੀ ਸਾਜਲ ਚੈਟਰਜੀ ਮਾੜਾ ਜਿਹਾ ਆਪਣੀ ਕੁਰਸੀ ਵਿਚ ਹਿਲਿਆ। ਉਹਦੇ ਚਿਹਰੇ ਤੋਂ ਸੰਕੇਤ ਮਿਲਦਾ ਸੀ ਕਿ ਉਹ ਗੱਲਬਾਤ ਦਾ ਸੁਆਦ ਲੈਂਦਾ ਰਿਹਾ ਹੈ। ਅਚਾਨਕ, ਡਾ. ਮੂਲਚੰਦਾਨੀ ਨੇ ਤਰਲੇ ਭਰੀ ਨਜ਼ਰ ਨਾਲ ਚੈਟਰਜੀ ਵੱਲ ਦੇਖਿਆ ਅਤੇ ਧੀਮੀ ਸੁਰ ਵਿਚ ਬੇਨਤੀ ਕੀਤੀ, "ਕਰੋ ਕੁਝ ਮਿਹਰਬਾਨੀ ਕਰਕੇ ਵਰਨਾ ਸਾਡਾ ਵੀ ਸਾਰਾ ਆਦਰ ਤੇ ਵੱਕਾਰ ਮਿੱਟੀ ਵਿਚ ਮਿਲ ਜਾਏਗਾ।"

ਚੈਟਰਜੀ ਨੇ ਹੈਰਾਨੀ ਨਾਲ ਪੁੱਛਿਆ, "ਮੈਂ?"

"ਹਾਂ, ਚੈਟਰਜੀ। ਤੁਹਾਡੇ ਬਗ਼ੈਰ ਹੋਰ ਕੋਈ ਇਸ ਮਸਲੇ ਨੂੰ ਨਜਿਠ ਨਹੀਂ ਸਕਦਾ। ਤੁਸੀਂ ਰੋਬੋਟਾਂ ਨੂੰ ਚੰਗੀ ਤਰ੍ਹਾਂ ਸਮਝਦੇ ਹੋ।"

"ਪਰ ਹ–11 ਦੀ ਦਲੀਲ ਵਿਚ ਕੋਈ ਖਾਮੀ ਨਹੀਂ। ਐਸੀ ਹਾਲਤ ਵਿਚ ਮੈਂ ਕੀ ਕਰ ਸਕਦਾ ਆਂ?"

"ਜੋ ਕਰ ਸਕਦੇ ਓ ਕਰੋ, ਚੈਟਰਜੀ। ਮੈਂ ਇਹ ਮਾਮਲਾ ਪੂਰੀ ਤਰ੍ਹਾਂ ਤੁਹਾਡੇ ਉਤੇ ਛੱਡ ਰਿਹਾ ਹਾਂ।"

ਏਨੇ ਨੂੰ ਮਿਸਟਰ ਮਹਾਜਨ ਉਠਿਆ। ਡਾ. ਸੇਨਾਪਤੀ ਨੇ ਆਪਣੀ ਘੜੀ ਵੱਲ ਦੇਖਿਆ ਅਤੇ ਖੜੇ ਹੁੰਦਿਆਂ, ਬੋਲਿਆ, "ਅਸੀਂ ਖਾਣੇ ਤੋਂ ਬਾਦ ਗੱਲਬਾਤ ਜਾਰੀ ਰਖ ਸਕਦੇ ਆਂ।" ਫਲਸਰੂਪ ਦੋਵੇਂ ਕਮਰੇ ਵਿੱਚ ਚਲੇ ਗਏ।

ਖਾਣੇ ਤੋਂ ਮਗਰੋਂ, ਸਾਰੇ ਫੇਰ ਡਾ. ਮੂਲਚੰਦਾਨੀ ਦੇ ਕਮਰੇ ਵਿੱਚ ਇਕੱਠੇ ਹੋ ਗਏ। ਹ–11 ਪਹਿਲਾਂ ਹੀ ਕਮਰੇ ਵਿਚ ਬੈਠਾ ਹੋਇਆ ਸੀ ਕਿਉਂਕਿ ਰੋਬੋਟਾਂ ਨੇ ਖਾਣੇ ਦੇ ਝੰਜਟ ਵਿਚ ਸ਼ਾਮਲ ਨਹੀਂ ਸੀ ਹੋਣਾ। ਕੁਝ ਚਿਰ ਮਗਰੋਂ ਸ੍ਰੀ ਸਾਜਲ ਚੈਟਰਜੀ ਹੱਥ ਵਿਚ ਇਕ ਛੋਟਾ ਜਿਹਾ ਪੈਕਟ ਲਈ ਆਇਆ।

ਕੁਰਸੀ ਤੇ ਬਹਿੰਦਿਆਂ, ਚੈਟਰਜੀ ਬੋਲਿਆ, "ਹ–11, ਮੈਂ ਤੇਰੇ ਨਾਲ ਗੱਲਬਾਤ ਕਰਨੀ ਚਾਹੁੰਦਾ ਹਾਂ। ਆਸ ਹੈ ਤੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।"

"ਨਹੀਂ, ਮਿਸਟਰ ਚੈਟਰਜੀ, " ਹ–11 ਨੇ ਸਹਿਜ ਨਾਲ ਜਵਾਬ ਦਿੱਤਾ।

ਮੂਲਚੰਦਾਨੀ ਦਾ ਚਿਹਰਾ ਕਿਸੇ ਆਸ ਨਾਲ ਚਮਕ ਉਠਿਆ। ਜਲਦੀ ਨਾਲ ਉਹ ਬੋਲਿਆ, "ਕੋਈ ਇਤਰਾਜ਼ ਕਿਉਂ ਹੋਵੇ? ਨਿਸਚੇ ਹੀ, ਤੁਸੀਂ ਕੋਈ ਵੀ ਗੱਲਬਾਤ ਕਰ ਸਕਦੇ ਹੋ।"

"ਮੈਂ ਤੁਹਾਨੂੰ ਇਕ ਸਰਲ ਜਿਹਾ ਸਵਾਲ ਪੁੱਛਾਂਗਾ, ਜਵਾਬ ਦੇਣ ਤੋਂ ਪਹਿਲਾਂ ਸੋਚ ਲੈਣਾ। ਤੁਸੀਂ ਕੌਣ ਹੋ?"

ਸਵਾਲ ਸੁਣ ਕੇ, ਹ–11 ਨੇ ਬਿਟ ਬਿਟ ਕਰਦੇ ਚੈਟਰਜੀ ਦੇ ਮੂੰਹ ਵੱਲ ਦੇਖਿਆ। ਕੁਝ ਚਿਰ ਤਾਂ ਇਉਂ ਲੱਗਾ ਜਿਵੇਂ ਹ–11 ਘਬਰਾ ਗਿਆ ਹੋਵੇ। ਇਕ ਲੰਮੀ ਚੁਪ ਮਗਰੋਂ, ਹ–11 ਨੇ ਹਿੰਮਤ ਫੜੀ ਅਤੇ ਮੁਸਕ੍ਰਾ ਕੇ ਜਵਾਬ ਦਿੱਤਾ, "ਮੈਂ ਹ–11 ਮਾਡਲ ਦਾ ਪਹਿਲਾ ਰੋਬੋਟ ਹਾਂ।"

"ਹੋਰ?" ਚੈਟਰਜੀ ਨੇ ਇਉਂ ਪੁੱਛਿਆ ਜਿਵੇਂ ਕਿਸੇ ਵਿਦਿਆਰਥੀ ਨੂੰ ਸਵਾਲ ਪੁੱਛ ਰਿਹਾ ਹੋਵੇ।

"ਹੋਰ!" ਹ–11 ਨੇ ਦੁਹਰਾਇਆ ਅਤੇ ਝਿਜਕਦਿਆਂ ਆਖਿਆ, "ਮੇਰਾ ਮਤਲਬ ਹੈ, ਵਿਸਥਾਰ ਮੇਰੇ ਖਾਕੇ ਤੋਂ ਜਾਣਿਆ ਜਾ ਸਕਦਾ ਹੈ। ਉਸ ਵਿਚ ਸਭ ਕੁਝ ਮੌਜੂਦ ਹੈ।"

ਚੈਟਰਜੀ ਮੁਸਕ੍ਰਾਇਆ ਤੇ ਬੋਲਿਆ, "ਹ–11, ਮਨੁੱਖਾਂ ਤੇ ਰੋਬੋਟਾਂ ਵਿਚ ਪਹਿਲਾ ਫਰਕ

ਇਹ ਹੈ ਕਿ ਤੁਹਾਡੀ ਹਾਲਤ ਵਿਚ ਇਕ ਵਿਸਤ੍ਰਿਤ ਖਾਕਾ ਤਿਆਰ ਕਰਨਾ ਸੰਭਵ ਹੈ। ਪਰ ਜੀਵ–ਵਿਗਿਆਨ, ਸਰੀਰ–ਵਿਗਿਆਨ, ਤੰਤੂ–ਵਿਗਿਆਨ, ਅਣੂ–ਜੀਵ ਵਿਗਿਆਨ ਅਤੇ ਇਥੋਂ ਤੱਕ ਕਿ ਸਮੂਹ ਮਨੁੱਖੀ ਨਸਲ ਦੇ ਨਕਸ਼ੇ ਬਾਰੇ ਆਪਣੇ ਉੱਨਤ ਗਿਆਨ ਦੇ ਬਾਵਜੂਦ ਕੋਈ ਮਨੁੱਖ ਦਾ ਖਾਕਾ ਨਹੀਂ ਤਿਆਰ ਕਰ ਸਕਦਾ।"

"ਮੈਂ ਤੁਹਾਡੀ ਗੱਲ ਸਮਝਿਆ ਨਹੀਂ, ਮਿਸਟਰ ਚੈਟਰਜੀ। ਮਿਹਰਬਾਨੀ ਕਰਕੇ, ਰਤਾ ਹੋਰ ਸਪਸ਼ਟ ਕਰੋ,"ਹ–11 ਨੇ ਲਾਚਾਰੀ ਨਾਲ ਕਿਹਾ। ਹ–11 ਦੀ ਹਾਰ ਤੋਂ ਸਭ ਖੁਸ਼ ਹੋ ਰਹੇ ਸਨ। ਮੂਲਚੰਦਾਨੀ ਨੇ ਮਹਾਜਨ ਦੇ ਕੰਨਾਂ ਵਿਚ ਕੁਝ ਘੁਸਰ ਮੁਸਰ ਕੀਤੀ ਜਿਸ ਨਾਲ ਉਹ ਆਪਣੀ ਸਿੱਥਲਤਾ ਦੀ ਹਾਲਤ ਵਿਚ ਬਾਹਰ ਆ ਗਿਆ। ਆਪਣੀ ਕੁਰਸੀ ਵਿਚ ਹੀ ਪਾਸਾ ਮਾਰ ਕੇ, ਉਹ ਨਵਾਂ ਸਿਗਾਰ ਸੁਲਘਾਉਣ ਵਿਚ ਰੁਝ ਗਿਆ।

ਚੈਟਰਜੀ ਹ–11 ਵੱਲ ਦੇਖ ਕੇ ਮੁਸਕ੍ਰਾਇਆ ਤੇ ਸਮਝਾਉਣ ਲੱਗਾ, "ਇਕ ਰੋਬੋਟ ਜੇ ਚਾਹੇ ਤਾਂ ਆਪਣੇ ਆਪ ਨੂੰ ਪੂਰਨ ਰੂਪ ਵਿਚ ਜਾਣ ਸਕਦਾ ਹੈ, ਪਰ ਮਨੁੱਖ ਪੂਰਾ ਜ਼ੋਰ ਲਾ ਕੇ ਵੀ ਨਹੀਂ ਸਮਝ ਸਕਦਾ।"

"ਕਿਉਂ?"

"ਕਿਉਂਕਿ ਮਨੁੱਖ ਵਿਚ ਕੁਝ ਅਦਿਖ ਰਹੱਸਮਈ ਚੀਜ਼ ਹੈ ਜਿਸ ਨੂੰ ਵਿਗਿਆਨੀ ਪੂਰੀ ਤਰ੍ਹਾਂ ਲੱਭ ਨਹੀਂ ਸਕੇ। ਸਿਰਜਣਾ ਦੇ ਪਹਿਲੇ ਦਿਨ ਤੋਂ ਹੀ, ਮਨੁੱਖ ਇਸ ਰਹੱਸ ਦੀ ਖੋਜ ਵਿਚ ਹੈ।"

"ਇਹ ਕੀ ਚੀਜ਼ ਹੈ?"

"ਆਤਮਾ,"

"ਉਹ ਕੀ ਹੁੰਦੀ ਹੈ?"

ਚੈਟਰਜੀ ਉੱਚੀ ਆਵਾਜ਼ ਵਿੱਚ ਹੱਸ ਪਿਆ।

"ਤੁਸੀਂ ਹੱਸ ਕਿਉਂ ਰਹੇ ਓ?"

ਜੁਗਾਂ–ਜੁਗਾਂਤਰਾਂ ਤੋਂ, ਮਨੁੱਖ ਦੀ ਨਿਰੰਤਰ ਖੋਜ ਇਸ ਆਤਮਾ ਦੇ ਸਹੀ ਰੂਪ ਨੂੰ ਪਛਾਣਨ ਤੋਂ ਅਸਫਲ ਰਹੀ ਹੈ। ਮੈਂ ਇਹ ਤੁਹਾਨੂੰ ਕਿਵੇਂ ਸਮਝਾ ਸਕਦਾ ਹਾਂ?"

ਹੁਣ ਹ–11 ਦੇ ਹੱਸਣ ਦੀ ਵਾਰੀ ਸੀ। ਹ–11 ਨੇ ਕਿਹਾ, "ਜਾਪਦਾ ਹੈ, ਤੁਸੀਂ ਮੈਨੂੰ ਕਿਸੇ ਬੁਝਾਰਤ ਜਾਂ ਪਹੇਲੀ ਵਿਚ ਉਲਝਾਉਣ ਦੀ ਕੋਸ਼ਿਸ਼ ਕਰ ਰਹੇ ਹੋ। ਮਨੁੱਖੀ ਸਰੀਰ ਵਿਚ ਕਿਸੇ ਐਸੇ ਤੱਤ ਦੀ ਕੋਈ ਥਾਂ ਨਹੀਂ ਜਿਸ ਨੂੰ ਜੀਵ–ਵਿਗਿਆਨ, ਸਰੀਰ–ਵਿਗਿਆਨ, ਤੰਤੂ–ਵਿਗਿਆਨ ਜਾਂ ਜੀਵਾਣੂ–ਵਿਗਿਆਨ ਸਪਸ਼ਟ ਨਾ ਕਰ ਸਕਦੇ ਹੋਣ। ਜੇ ਇਸ ਕਿਸਮ ਦਾ ਕੋਈ ਤੱਤ ਹੈ ਵੀ, ਤਾਂ ਵਿਗਿਆਨ ਇਸ ਨੂੰ ਸਵੀਕਾਰ ਨਹੀਂ ਕਰੇਗਾ।"

"ਵਿਗਿਆਨ ਸਵੀਕਾਰ ਕਰੇ ਜਾਂ ਨਾ ਕਰੇ, ਆਤਮਾ ਵਿਦਮਾਨ ਹੈ। ਇਹ ਅਤੀਤ ਵਿਚ ਮੌਜੂਦ ਸੀ, ਵਰਤਮਾਨ ਵਿਚ ਮੌਜੂਦ ਹੈ ਅਤੇ ਭਵਿਖ ਵਿਚ ਵੀ ਮੌਜੂਦ ਰਹੇਗੀ। ਇਹ ਅਮਰ ਹੈ, ਅਵਿਨਾਸ਼ੀ ਹੈ।"

"ਵਿਸ਼ਵਾਸ ਤੋਂ ਬਾਹਰ ਦੀ ਗੱਲ!" ਹ–11 ਉੱਚੀ ਆਵਾਜ਼ ਵਿਚ ਬੋਲਿਆ। "ਵਿਗਿਆਨ ਆਤਮਾ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦਾ, ਅਤੇ ਨਾ ਹੀ ਮੈਂ।"

ਚੈਟਰਜੀ ਨੇ ਛੋਟਾ ਜਿਹਾ ਚੌਰਸ ਪੈਕਟ ਮੇਜ਼ ਤੋਂ ਚੁਕਿਆ ਤੇ ਹ–11 ਦੇ ਹਵਾਲੇ ਕਰਦਿਆਂ ਜਵਾਬ ਦਿੱਤਾ, "ਲਓ ਫੜੋ, ਇਹ ਛੋਟੀ ਜਿਹੀ ਪੁਸਤਕ। ਅਸੀਂ ਸਾਰੇ ਇਥੇ ਬੈਠੇ ਰਹਾਂਗੇ ਤੇ

ਤੁਸੀਂ ਇਸ ਨੂੰ ਪੜ੍ਹ ਲਓ। ਉਸ ਤੋਂ ਮਗਰੋਂ ਗੱਲਬਾਤ ਦਾ ਇਕ ਹੋਰ ਗੇੜ ਚੱਲੇਗਾ, ਜੇ ਤੂੰ ਇਹ ਸਾਬਤ ਕਰ ਦਿੱਤਾ ਕਿ ਆਤਮਾ ਨਾਂ ਦੀ ਕੋਈ ਚੀਜ਼ ਨਹੀਂ, ਤਾਂ ਤੁਹਾਡੇ ਮੰਗ–ਪੱਤਰ ਉਤੇ ਸਭ ਤੋਂ ਪਹਿਲਾਂ ਮੈਂ ਦਸਖ਼ਤ ਕਰਾਂਗਾ।"

"ਇਹ ਕੀ ਪੁਸਤਕ ਏ?" ਹ–11 ਨੇ ਪੈਕਟ ਚੁਕਦਿਆਂ ਸ਼ੱਕੀ ਅੰਦਾਜ਼ ਨਾਲ ਪੁੱਛਿਆ।

"ਇਕ ਛੋਟੀ ਜਿਹੀ ਕਤਾਬ ਏ। ਮੇਰਾ ਪੱਕਾ ਯਕੀਨ ਹੈ ਕਿ ਤੂੰ ਹਾਲੇ ਇਹ ਪੜ੍ਹੀ ਨਹੀਂ। ਇਹ ਕੰਪਿਊਟਰ ਲਾਇਬ੍ਰੇਰੀ ਵਿਚ ਨਹੀਂ ਹੈ।"

"ਠੀਕ ਹੈ, ਮੈਂ ਤੁਹਾਡੀ ਵੰਗਾਰ ਕਬੂਲ ਕਰਦਾ ਹਾਂ। ਮੈਂ ਦਸਾਂ ਕੁ ਮਿੰਟਾਂ ਵਿਚ ਵਾਪਸ ਆਵਾਂਗਾ," ਹ–11 ਨੇ ਆਖਿਆ ਅਤੇ ਡਾ. ਮੂਲਚੰਦਾਨੀ ਦੇ ਕਮਰੇ ਵਿਚੋਂ ਬਾਹਰ ਚਲਾ ਗਿਆ।

ਹਰ ਕੋਈ ਹੈਰਾਨੀ ਨਾਲ ਚੈਟਰਜੀ ਦੀਆਂ ਹਰਕਤਾਂ ਨੂੰ ਦੇਖਦਾ ਰਿਹਾ ਸੀ। ਇਹ ਸਮਝਣ ਤੋਂ ਅਸਮਰਥ ਕਿ ਉਹ ਕਰ ਕੀ ਰਿਹਾ ਹੈ, ਉਹਨਾਂ ਨੂੰ ਬੇਚੈਨੀ ਦੀ ਅੱਚਵੀ ਲੱਗੀ ਹੋਈ ਸੀ। ਜਿਉਂ ਹੀ ਹ–11 ਕਮਰੇ ਵਿਚੋਂ ਗਿਆ, ਮੂਲਚੰਦਾਨੀ ਨੇ ਪੁੱਛਿਆ, "ਕੀ ਦਿੱਤਾ ਹੈ ਤੁਸਾਂ ਉਸ ਨੂੰ ਪੜ੍ਹਨ ਵਾਸਤੇ, ਚੈਟਰਜੀ?"

"ਇਕ ਛੋਟੀ ਜਿਹੀ ਪੁਸਤਕ ਦਿੱਤੀ ਹੈ ਜਿਸ ਤੋਂ ਉਹ ਆਤਮਾ ਦਾ ਸਹੀ ਰੂਪ ਸਮਝ ਲਵੇ" ਚੈਟਰਜੀ ਨੇ ਗੰਭੀਰਤਾ ਨਾਲ ਉਤਰ ਦਿੱਤਾ।

ਮਹਾਜਨ ਅਜੇ ਚੈਟਰਜੀ ਕੋਲੋਂ ਕੁਝ ਹੋਰ ਪੁੱਛਣ ਹੀ ਵਾਲਾ ਸੀ ਕਿ ਮੂਲਚੰਦਾਨੀ ਨੇ ਦਖਲ ਦਿੱਤਾ, "ਸ੍ਰੀਮਾਨ ਜੀ, ਕੁਝ ਚਿਰ ਇੰਤਜ਼ਾਰ ਕਰੋ। ਛੇਤੀ ਹੀ ਤੁਹਾਨੂੰ ਸਾਰੀ ਗੱਲ ਦਾ ਪਤਾ ਲੱਗ ਜਾਏਗਾ। ਸਾਨੂੰ ਚੈਟਰਜੀ ਉਤੇ ਪੂਰਾ ਵਿਸ਼ਵਾਸ ਹੈ।"

ਇਸ ਨਾਲ ਮਹਾਜਨ ਨੂੰ ਗੁੱਸਾ ਆ ਗਿਆ ਤੇ ਉਹ ਕ੍ਰਿਝਦਾ ਹੋਇਆ ਬਹਿ ਗਿਆ।

ਸਮੇ ਦੀ ਘੜੀ ਤੇਜ਼ੀ ਨਾਲ ਟਿਕ ਟਿਕ ਕਰ ਰਹੀ ਸੀ।

ਦਸ ਮਿੰਟ ਲੰਘ ਗਏ। ਹਰ ਕੋਈ ਸਾਹ ਰੋਕੀ ਉਡੀਕ ਵਿਚ ਸੀ ਸਿਵਾਏ ਚੈਟਰਜੀ ਦੇ। ਉਹਦਾ ਚਿਹਰਾ ਗੰਭੀਰ ਪ੍ਰਤੀਤ ਹੋ ਰਿਹਾ ਸੀ।

ਪੰਦਰਾਂ ਮਿੰਟ ਬੀਤ ਗਏ। ਡਾ. ਮੂਲਚੰਦਾਨੀ ਬਾਰ ਬਾਰ ਆਪਣੀ ਘੜੀ ਉਤੇ ਨਜ਼ਰ ਮਾਰਦਾ ਤੇ ਦਰਵਾਜ਼ੇ ਵੱਲ ਦੇਖਦਾ।

ਵੀਹ ਮਿੰਟ...

ਪੰਝੀ ਮਿੰਟ...

ਅੱਧਾ ਘੰਟਾ...

ਇਕ ਘੰਟਾ...

ਡਾ. ਵੋਰਾ ਕੋਲੋਂ ਹੋਰ ਬਰਦਾਸ਼ਤ ਨਾ ਹੋ ਸਕਿਆ ਤੇ ਉਹ ਬੋਲ ਉਠਿਆ, "ਮਾਜਰਾ ਕੀ ਹੈ? ਮੈਂ ਜਾ ਕੇ ਪਤਾ ਕਰਦਾ ਹਾਂ।"

ਡਾ. ਵੋਰਾ ਦੇ ਚਲੇ ਜਾਣ ਬਾਦ ਕਮਰੇ ਵਿਚ ਇਕ ਬੇਚੈਨੀ ਭਰੀ ਚੁੱਪ ਵਰਤ ਗਈ।

ਅਖੀਰ ਮੇਜ਼ ਉਤੇ ਰੱਖੀ ਵੀਡੀਓ ਸਕ੍ਰੀਨ ਉਤੇ ਵੋਰਾ ਦਾ ਚਿਹਰਾ ਦਿਖਾਈ ਦਿੱਤਾ।

ਹਰ ਕੋਈ ਕਿਸੇ ਉਮੀਦ ਨਾਲ ਸੁਕ੍ਰੀਨ ਵਲ ਦੇਖ ਰਿਹਾ ਸੀ। ਮੂਲਚੰਦਾਨੀ ਜਲਦੀ ਨਾਲ ਅੱਗੇ ਵਧਿਆ ਤੇ ਪੁੱਛਿਆ, "ਕੀ ਗੱਲ ਏ, ਡਾ. ਵੋਰਾ? ਤੁਸੀਂ ਬੜੇ ਉਤੇਜਤ ਲਗ ਰਹੇ ਓ।"

"ਮਾਮਲਾ ਸਾਧਾਰਨ ਨਹੀਂ, ਜਨਾਬ। ਜਾਪਦਾ ਹੈ ਕਿ ਹ–11 ਪਾਗ਼ਲ ਹੋ ਗਿਆ ਹੈ। ਕੀ ਤੁਸੀਂ ਸਾਰੇ ਹੀ ਜਲਦੀ ਨਾਲ ਰੋਬੋਟ ਇਮਾਰਤ ਦੇ ਕਮਰਾ ਨੰਬਰ 201 ਵਿਚ ਆ ਸਕਦੇ ਹੋ।"

ਸਾਰੇ ਜਣੇ ਕਮਰਾ ਨੰਬਰ 201 ਵੱਲ ਤੁਰ ਪਏ। ਬਰਾਮਦਿਆਂ ਵਿਚ ਖਿੰਡੇ ਹੋਏ ਰੋਬੋਟਾਂ ਨੇ ਹੱਲਾ ਗੁੱਲਾ ਮਚਾਇਆ ਹੋਇਆ ਸੀ।

"ਤੁਸੀਂ ਸਭ ਇਥੇ ਕੀ ਕਰ ਰਹੇ ਹੋ?" ਡਾ. ਮੂਲਚੰਦਾਨੀ ਨੇ ਦੱਬਕਾ ਮਾਰਿਆ ਤੇ ਹੁਕਮ ਦਿੱਤਾ, "ਜਾਓ ਆਪੋ ਆਪਣੇ ਕਮਰੇ ਵਿਚ।" ਰੋਬੋਟ ਹੌਲੀ ਹੌਲੀ ਆਪੋ ਆਪਣੇ ਕਮਰਿਆਂ ਨੂੰ ਤੁਰ ਪਏ।

201 ਨੰਬਰ ਕਮਰੇ ਦੇ ਸਾਮ੍ਹਣੇ ਆ ਕੇ ਸਾਰੇ ਘਬਰਾ ਗਏ। ਡਾ. ਵੋਰਾ ਬੰਦ ਦਰਵਾਜ਼ੇ ਦੇ ਸਾਮ੍ਹਣੇ ਬੇਚੈਨੀ ਨਾਲ ਇਧਰ ਉਧਰ ਟਹਿਲ ਰਿਹਾ ਸੀ। ਬੰਦ ਦਰਵਾਜ਼ੇ ਦੇ ਪਿਛਿਓਂ ਹ–11 ਦੀ ਗੰਭੀਰ ਆਵਾਜ਼ ਆਈ:

"ਨਾ ਜਾਯਤੇ ਮਰੀਯਤੇ ਵਾ ਕਦਾਚਿੱਨਾਯਾਮ ਭੂਤਵਾ
ਭਵਿਤਾ ਵਾ ਨਾ ਭੂਯਾਹ।
ਅਜੋ ਨਿਤਯਹ ਸ਼ਾਸ਼ਵਤੋ ਯਾਮ ਪੁਰਾਨੋ
ਨਾ ਹਾਨਯਤਿ ਹਾਨਯਾਮਨਿ ਸ਼ਾਰੀਰੇ।"*

ਆਤਮਾ ਕੀ ਹੈ? ਈਸ਼ਵਰ ਕੀ ਹੈ? ਆਤਮਾ ਕੀ ਹੈ? ਈਸ਼ਵਰ ਕੀ ਹੈ?

ਮਿਸਟਰ ਚੈਟਰਜੀ ਨੇ ਸਿਰ ਸੁਟ ਲਿਆ। ਡਾ. ਮੂਲਚੰਦਾਨੀ ਨੇ ਦਰਵਾਜ਼ਾ ਖੜਕਾਇਆ ਪਰ ਦਰਵਾਜ਼ਾ ਨਹੀਂ ਖੁਲ੍ਹਾ। ਉਧਰ, ਖ਼ਬਰ ਸੁਣ ਕੇ, ਪਾਰਿਖ ਵੀ ਪਹੁੰਚ ਗਿਆ। "ਜਨਾਬ, ਅਸੀਂ ਦਰਵਾਜ਼ਾ ਤੋੜ ਦੇਈਏ?" ਉਸ ਨੇ ਸ੍ਰੀ ਮਹਾਜਨ ਕੋਲੋਂ ਪੁੱਛਿਆ।

"ਨਹੀਂ," ਚੈਟਰਜੀ ਨੇ ਅਚਾਨਕ ਹੁਕਮ ਦਿੱਤਾ।

"ਕੀ ਗੱਲ ਹੈ, ਚੈਟਰਜੀ?" ਡਾ. ਮੂਲਚੰਦਾਨੀ ਨੇ ਪੁੱਛਿਆ।

ਚੈਟਰਜੀ ਨੇ ਗੰਭੀਰਤਾ ਨਾਲ ਜਵਾਬ ਦਿੱਤਾ, "ਹੁਣ ਤੁਸੀਂ ਹ–11 ਦਾ ਮੰਗ–ਪੱਤਰ ਪਾੜ ਸਕਦੇ ਹੋ। ਹੁਣ ਭਵਿਖ ਵਿਚ, ਉਹ ਕਦੇ ਕੋਈ ਮੰਗ ਪੇਸ਼ ਨਹੀਂ ਕਰੇਗਾ। ਕੁਝ ਹੋਰ ਮਿੰਟਾਂ ਤਕ ਉਸ ਦਾ ਬਿਜਲਾਣੂ ਦਿਮਾਗ ਦਾ ਸਰਕਟ ਟੁਕੜੇ ਟੁਕੜੇ ਹੋ ਜਾਏਗਾ।"

ਮਿਸਟਰ ਮਹਾਜਨ ਨੇ ਪੁੱਛਿਆ, "ਕਿਉਂ?"

ਕਾਰਨ ਇਹ ਹੈ ਕਿ ਉਸ ਦੇ ਸਾਮ੍ਹਣੇ ਐਸਾ ਮਸਲਾ ਰਖ ਦਿੱਤਾ ਗਿਆ ਜਿਸ ਨੂੰ ਉਸਦਾ ਬਿਜਲਾਣੂ ਦਿਮਾਗ ਸਮਝਣ ਦੇ ਅਸਮਰਥ ਹੈ, ਇਸ ਨੂੰ ਹੱਲ ਕਰਨਾ ਤਾਂ ਦੂਰ ਦੀ ਗੱਲ। ਫਲਸਰੂਪ, ਉਸ ਦੇ ਦਿਮਾਗ਼ ਦਾ ਸਰਕਟ ਟੁਟਣਾ ਸ਼ੁਰੂ ਹੋ ਗਿਆ ਹੈ। ਵਿਚਾਰਾ ਹ–11"

ਹ–11 ਦੀ ਆਵਾਜ਼ ਇਕ ਵਾਰ ਫੇਰ ਆਈ। ਉਸ ਦੀ ਆਵਾਜ਼ ਇਕ ਮਧਮ ਜਿਹੀ ਕੰਬਣੀ ਵਾਂਗ ਸੀ, "ਆਤਮਾ ਕੀ ਹੈ? ਈਸ਼ਵਰ ਕੀ ਹੈ?"

ਅਚਾਨਕ ਆਵਾਜ਼ ਬੰਦ ਹੋ ਗਈ ਤੇ ਕਿਸੇ ਭਾਰੀ ਚੀਜ਼ ਦੇ ਫ਼ਰਸ਼ ਉਪਰ ਡਿੱਗਣ ਦੀ ਉੱਚੀ ਆਵਾਜ਼ ਆਈ।

"ਕਹਾਣੀ ਖਤਮ, ਮਿਸਟਰ ਪਾਰਿਖ। ਤੁਸੀਂ ਦਰਵਾਜ਼ਾ ਤੋੜ ਸਕਦੇ ਹੋ।" ਚੈਟਰਜੀ ਨੇ ਆਖਿਆ।

ਪਾਰਿਖ ਆਪਣੇ ਬੰਦਿਆਂ ਨੂੰ ਲਭਣ ਚਲਾ ਗਿਆ। ਅਚਨਚੇਤ ਹੀ, ਚੈਟਰਜੀ ਨੇ ਡਾ.

---

(* ਇਹ ਆਤਮਾ ਕਦੇ ਜਨਮੀ ਨਹੀਂ, ਇਸ ਲਈ ਇਹ ਕਦੇ ਮਰਦੀ ਨਹੀਂ। ਇਸ ਦਾ ਕੋਈ ਅਤੀਤ ਨਹੀਂ, ਨਾ ਕੋਈ ਵਰਤਮਾਨ, ਨਾ ਹੀ ਭਵਿਖ। ਇਹ ਅਜੂਨੀ ਹੈ, ਸਦੀਵੀ ਹੈ, ਅਪਰਿਵਰਤਨਸ਼ੀਲ ਹੈ, ਇਸ ਦਾ ਕੋਈ ਇਤਿਹਾਸ ਨਹੀਂ; ਸਦਾ ਸਵੈ ਹੈ। ਜਦੋਂ ਸਰੀਰ ਮਰਦਾ ਹੈ ਤਾਂ ਇਹ ਮਰਦੀ ਨਹੀਂ।

ਮੂਲਚੰਦਾਨੀ ਦਾ ਹੱਥ ਫੜ ਲਿਆ ਤੇ ਬੇਨਤੀ ਕੀਤੀ, "ਜਨਾਬ, ਮੈਂ ਤੁਹਾਨੂੰ ਇਕ ਅਰਜ਼ ਕਰਨੀ ਏ।"

ਇਸ ਤੋਂ ਪਹਿਲਾਂ ਕਿ ਮੂਲਚੰਦਾਨੀ ਕੋਈ ਜਵਾਬ ਦੇਂਦਾ, ਮਿਸਟਰ ਮਹਾਜਨ ਤੇ ਸੇਨਾਪਤੀ ਚੈਟਰਜੀ ਕੋਲ ਆ ਕੇ ਆਖਣ ਲਗੇ, "ਮਿਸਟਰ ਚੈਟਰਜੀ ਮਿਹਰਬਾਨੀ ਕਰਕੇ ਦਸੋ ਕਿ ਕੀ ਅਰਜ਼ ਕਰਨੀ ਏ ਤੁਸੀਂ। ਅਸੀਂ ਜ਼ਰੂਰ ਇਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ।"

"ਮੈਨੂੰ ਇਸ ਗੱਲ ਤੋਂ ਬੜਾ ਸੁਖ ਮਿਲੇਗਾ ਜੇ ਹ–11 ਦੀਆਂ ਅੰਤਮ ਰਸਮਾਂ ਮਨੁੱਖ ਦੀਆਂ ਰਸਮਾਂ ਵਾਂਗ ਕੀਤੀਆਂ ਜਾਣ। ਉਸਦੀ ਮਕਾਨਕੀ ਹੋਂਦ ਮਾਨਵੀ ਹੋਂਦ ਵਿਚ ਰੂਪਾਂਤ੍ਰਿਤ ਹੋ ਗਈ ਸੀ, ਭਾਵੇਂ ਬੜੇ ਥੋੜ੍ਹੇ ਚਿਰ ਲਈ ਹੀ। ਮਨੁੱਖ ਵਾਂਗ ਹੀ, ਹ–11 ਆਪਣੀ ਜ਼ਿੰਦਗੀ ਦੇ ਆਖਰੀ ਪਲ ਉਸ ਪ੍ਰਸ਼ਨ ਵਿਚ ਉਲਝਿਆ ਰਿਹਾ ਜਿਸ ਦਾ ਅਜੇ ਤੱਕ ਕੋਈ ਜਵਾਬ ਨਹੀਂ ਮਿਲਿਆ," ਚੈਟਰਜੀ ਨੇ ਕੰਬਦੀ ਆਵਾਜ਼ ਵਿਚ ਆਖਿਆ।

"ਤੁਹਾਡੀ ਬੇਨਤੀ ਪ੍ਰਵਾਨ ਹੈ," ਮਹਾਜਨ ਦਾ ਜਵਾਬ ਸੀ। ਉਹ ਹੈਰਾਨੀ ਨਾਲ ਰੋਬੋਟ ਮਨੋਵਿਗਿਆਨੀ ਵੱਲ ਦੇਖ ਰਿਹਾ ਸੀ।

"ਸ਼ੁਕਰੀਆ," ਚੈਟਰਜੀ ਨੇ ਜਵਾਬ ਵਿਚ ਕਿਹਾ ਤੇ ਹੌਲੀ ਹੌਲੀ ਦੂਰ ਚਲਾ ਗਿਆ। ਜਾਪਦਾ ਸੀ ਜਿਵੇਂ ਉਹ ਨਿਸੱਤਾ ਹੋ ਗਿਆ ਹੋਵੇ।

ਮੁਖ ਇਮਾਰਤ ਦੇ ਪਿੱਛੇ ਸੂਰਜ ਡੁੱਬ ਰਿਹਾ ਸੀ। ਕੁਝ ਇਕ ਬੇਨਾਮ ਪੰਛੀ ਚਹਿਚਹਾ ਰਹੇ ਸਨ। ਤਰਕਾਲਾਂ ਦੇ ਹਨੇਰੇ ਵਾਂਗ, ਸਭਨਾਂ ਦੇ ਦਿਲਾਂ ਉਤੇ ਇਕ ਡੂੰਘੀ ਉਦਾਸੀ ਉਤਰ ਆਈ ਸੀ। ਪਾਰਿਖ ਦਰਵਾਜ਼ਾ ਤੋੜਨ ਨੂੰ ਤਿਆਰ ਖੜਾ ਸੀ। ਅਤੇ ਕਮਰੇ ਵਿਚ ਅਜੇ ਵੀ ਇਹ ਆਵਾਜ਼ ਗੂੰਜਦੀ ਪ੍ਰਤੀਤ ਹੁੰਦੀ ਸੀ, "ਆਤਮਾ ਕੀ ਹੈ? ਈਸ਼ਵਰ ਕੀ ਹੈ?"

***(ਇਕ ਬੰਗਲਾ ਕਹਾਣੀ)***

# ਮੁਸ਼ਕਲ

## ਸੁਜਾਤਾ

ਪਹਿਲੀ ਗੱਲ, ਜਹਾਜ਼ ਦੇ ਮੁਸਾਫਰਾਂ ਨਾਲ ਜਾਣ ਪਛਾਣ: ਇਹ ਹਨ ਮੁਲਕ, ਸ਼ਕੁੰਤਲਾ (ਅਰਥਾਤ ਮੈਂ) ਅਤੇ ਮਸ਼ੀਨ। ਮਸ਼ੀਨ ਨੂੰ ਅਸੀਂ 'ਕਲ' ਆਖਦੇ ਹਾਂ ਤੇ ਇਸ ਤਰ੍ਹਾਂ, ਸਾਡੇ ਨਾ ਵਾਂ ਦੇ ਪਹਿਲੇ ਅੱਖਰ ਜੋੜ ਕੇ, ਇਸ ਪੁਲਾੜ੍ਹ ਜਹਾਜ਼ ਦਾ ਨਾਂ ਰੱਖ ਦਿੱਤਾ ਗਿਆ 'ਮੁਸ਼ਕਲ।' ਇਸ ਲੜੀ ਦੇ ਸਾਰੇ ਪੁਲਾੜ ਜਹਾਜ਼ਾਂ ਦੇ ਨਾਂ ਇਸ ਤਰ੍ਹਾਂ, ਹੀ ਰੱਖੇ ਗਏ ਸਨ। ਜਿਸ ਵਿਚ ਹੇਮੰਤ, ਅਵਾਨਤਿਕਾ ਅਤੇ ਐਨਸੀਵਲਨ (ਉਹਨਾਂ ਦੇ ਕੰਪਿਊਟਰ ਦਾ ਨਾਂ) ਸਨ, ਉਹਦਾ ਨਾਂ ਰਖਿਆ ਗਿਆ ਸੀ ਹੈਵਨ (ਸਵਰਗ)।

ਹਰ ਜਹਾਜ਼ ਵਿਚ ਇਕ ਆਦਮੀ, ਇਕ ਔਰਤ ਤੇ ਇਕ ਮਸ਼ੀਨ ਰੱਖੀ ਗਈ। ਇਸ ਤਰ੍ਹਾਂ ਦੇ ਅੱਠ ਪੁਲਾੜ ਜਹਾਜ਼ ਸਾਡੇ ਤੋਂ ਪਹਿਲਾਂ ਪੁਲਾੜ ਵਿਚ ਭੇਜੇ ਗਏ ਹਨ।

ਸਾਡੀ ਮਸ਼ੀਨ, ਏ.ਬੀ. ਸੀ ਮਾਰਕਾ III, ਬਹੁਤ ਉੱਚੇ ਦਰਜੇ ਦਾ ਸੂਖਮ ਕੰਪਿਊਟਰ ਹੈ। ਇਸ ਨੂੰ ਮਨੁੱਖੀ ਸ਼ਕਲ ਦਿੱਤੀ ਗਈ ਹੈ। ਬਲੌਰੀ ਅੱਖਾਂ ਜਿਹੜੀਆਂ ਉਹ ਝਮਕਦਾ ਨਹੀਂ ਅਤੇ ਸਰੀਰ ਜਿਹੜਾ ਵਧੀਆ ਪੋਲੀਮੇਰ ਦੀ ਲਿਸ਼ਕ ਨਾਲ ਚਮਕਦਾ ਹੈ। ਇਸ ਦੀ ਨਕਲੀ ਆਵਾਜ਼ ਕਿਰਕਿਰੀ ਜ਼ਰੂਰ ਹੈ ਪਰ ਤਾਂ ਵੀ ਇਕ ਹਜ਼ਾਰ ਸ਼ਬਦਾਂ ਦੀ ਜਾਣਕਾਰੀ ਸਦਕਾ ਇਹ ਲਗਭਗ ਮਨੁੱਖ ਮਲੂਮ ਹੋ ਸਕਦਾ ਹੈ–ਸਿਵਾਏ ਇਸਦੇ ਕਿ ਇਹਦੀ ਛਾਤੀ ਵਿਚ ਦਿਲ ਨਹੀਂ।

ਅਸੀਂ ਤਾਰਾ–ਗ੍ਰਹਿ 99 ਵੱਲ ਜਾ ਰਹੇ ਹਾਂ। ਪਹਿਲੀਆਂ ਸੱਤ ਫੇਰੀਆਂ ਵਿਚ ਸਭ ਜ਼ਰੂਰੀ ਸਾਜ਼ ਸਮਾਨ ਉਥੇ ਪਹੁੰਚਾਇਆ ਜਾ ਚੁੱਕਾ ਸੀ ਅਤੇ ਅਠੱਵਾਂ ਪੁਲਾੜ ਗੁੰਮ ਹੋ ਗਿਆ। ਉਥੇ ਵਾਤਾਵਰਣ ਵਿਚ ਅਮੋਨੀਆ ਬਹੁਤ ਹੈ, ਪਰ ਯੋਜਨਾ ਇਹ ਹੈ ਕਿ ਰਸਾਇਣੀ ਢੰਗ ਨਾਲ ਬਣਤਰ ਵਿਚ ਤਬਦੀਲੀ ਲਿਆ ਕੇ ਉਥੇ ਵਸਣਾ ਸੰਭਵ ਬਣਾਇਆ ਜਾਏ। ਬਹੁਤ ਵੱਡਾ ਸਥਾਨ ਧਰਤੀ ਸਮਾਨ ਤਿਆਰ ਕੀਤਾ ਜਾਏ ਤੇ ਟੋਲੀਆਂ ਵਿਚ ਲੋਕਾਂ ਨੂੰ ਉਥੇ ਲਿਜਾਇਆ ਜਾਏ। ਬੁਨਿਆਦੀ ਕੰਮ ਖਤਮ ਕਰਨ ਲਈ ਕੁਲ ਅਠਾਰਾਂ ਫੇਰੇ ਲਾਏ ਜਾਣਗੇ। ਉਥੇ ਜਾਣ ਲਈ ਚੀਕ ਚਿਹਾੜਾ ਪਾ ਰਹੇ ਲੋਕਾਂ ਦੀ ਸੂਚੀ ਪਹਿਲਾਂ ਹੀ ਬਹੁਤ ਲੰਮੀ ਹੋ ਗਈ ਹੈ ਅਤੇ ਕਈ ਅਜੇ ਆਪਣੇ ਨਾਂ ਲਿਖਵਾਉਣ ਲਈ ਹੱਥ–ਪੈਰ ਮਾਰ ਰਹੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਲੋਕ ਧਰਤੀ ਉਤਲੇ ਜੀਵਨ ਤੋਂ ਕਿੰਨੇ ਤੰਗ ਆ ਚੁੱਕੇ ਹਨ। ਆਖਰ, ਜੇ ਬੰਦੇ ਕੋਲ ਸਾਰੀਆਂ ਪਦਾਰਥਕ ਸੁਖ–ਸਹੂਲਤਾਂ ਵੀ ਹੋਣ ਤਾਂ ਵੀ ਬੰਦਾ ਕਿੰਨੀ ਕੁ ਉਸਾਰੀ ਕਰ ਸਕਦਾ ਹੈ?

ਮੁਲਕ ਬੜਾ ਚੰਗਾ ਬੰਦਾ ਹੈ। ਹੁਸ਼ਿਅਰ, ਚੱਜ–ਆਚਾਰ ਵਾਲਾ, ਮੈਨੂੰ ਤੰਗ ਨਹੀਂ ਕਰਦਾ। ਅਸਲ ਵਿਚ ਮੈਂ ਕਈ ਵਾਰੀ ਉਸ ਨੂੰ ਚਿੜਾਉਂਦੀ ਹਾਂ। ਸਾਰੇ ਫੈਸਲੇ ਮਿਲਜੁਲ ਕੇ ਸਾਂਝੇ ਰੂਪ ਵਿਚ ਕਰਨੇ ਹੁੰਦੇ ਨੇ ਤੇ ਜੇ ਰਾਵਾਂ ਵੱਖਰੀਆਂ ਵੱਖਰੀਆਂ ਹੋਣ ਤਾ ਕਲ ਨੇ ਵਿਚੋਲਗੀ ਕਰਨੀ

ਹੁੰਦੀ ਹੈ। ਹਾਲੇ ਤੱਕ ਮੁਲਕ ਤੇ ਮੈਂ ਕਦੀ ਅਸਹਿਮਤ ਨਹੀਂ ਹੋਏ।

ਅਸੀਂ ਪਿਛਲੇ ਪੰਜ ਮਹੀਨਿਆਂ ਤੋਂ ਆਪਣੇ ਰਾਹ ਜਾ ਰਹੇ ਹਾਂ ਅਤੇ ਤਾਰਾ-ਗ੍ਰਹਿ 99 ਉਤੇ ਪਹੁੰਚਣ ਲਈ ਇਕ ਮਹੀਨਾ ਹੋਰ ਲਗਣਾ ਸੀ ਜਦੋਂ ਮੁਲਕ ਤੇ ਕਲ ਵਿਚਕਾਰ ਇਹ ਸਮੱਸਿਆ ਖੜੀ ਹੋ ਗਈ। ਆਮ ਤੌਰ ਤੇ ਕਲ ਸਾਰੇ ਨਿਤ-ਕਰਮ ਦੇ ਪ੍ਰਕਾਰਜਾਂ ਦਾ ਧਿਆਨ ਰਖਦਾ ਹੈ ਜਿਵੇਂ ਰਿਪੋਰਟਾਂ ਅੰਕਿਤ ਕਰਨਾ, ਧਰਤੀ ਨਾਲ ਸੰਪਰਕ ਰਖਣਾ, ਜਹਾਜ਼ ਦੀ ਗਤੀ-ਵਿਧੀ ਉਤੇ ਨਿਗਾਹ ਰਖਣਾ, ਤਾਰਿਆਂ ਬਾਰੇ ਪੂਰੀ ਜਾਣਕਾਰੀ ਰਖਣਾ। ਸਿਰਫ ਆਖਰੀ ਪੜਾ ਉਤੇ, ਉਤਾਰੇ ਤੋਂ ਐਨ ਪਹਿਲਾਂ, ਮੁਲਕ ਤੇ ਮੈਂ ਦ੍ਰਿਸ਼ਟੀਗਤ ਉਤਾਰੇ ਦੀ ਕਾਰਵਾਈ ਕਰਨੀ ਹੁੰਦੀ ਹੈ। ਤੇ ਜਾਂ ਫਿਰ ਜੇ ਕੋਈ ਸੰਕਟ ਦੀ ਘੜੀ ਆ ਜਾਵੇ। ਪਰ, ਕਲ ਤੇ ਬਗੈਰ ਅਸੀ ਥੋੜ੍ਹਾ ਚਿਰ ਹੀ ਕੰਮ ਚਲਾ ਸਕਦੇ ਹਾਂ।

ਪਰ ਮੈਂ ਤੁਹਾਨੂੰ ਉਸ ਮੁਸ਼ਕਲ ਬਾਰੇ ਦੱਸਣ ਲੱਗੀ ਸਾਂ ਜਿਹੜੀ ਮੁਲਕ ਤੇ ਕਲ ਵਿਚਕਾਰ....

* * *

ਇਕ ਦਿਨ ਮੁਲਕ ਨੇ ਮੈਨੂੰ ਬੁਲਾਇਆ, ਜਦ ਮੈਂ ਹੇਠਲੇ ਡੈਕ ਉਤੇ ਊਂਘ ਰਹੀ ਸਾਂ। ਮੈਂ ਉਡ ਕੇ ਉਪਰ ਆਈ (ਪਰ ਅਸਲ ਵਿਚ 'ਉਪਰ' ਤੇ 'ਹੇਠਾਂ' ਦੀ ਗੱਲ ਹੀ ਗ਼ਲਤ ਹੈ ਕਿਉਂਕਿ ਪੁਲਾੜ ਵਿਚ ਅਜਿਹੀ ਕੋਈ ਚੀਜ਼ ਨਹੀਂ ਹੁੰਦੀ)।

ਮੁਲਕ ਤੇ ਕਲ ਸ਼ਤਰੰਜ ਖੇਡ ਰਹੇ ਸਨ। ਕਲ ਨੇ ਮੇਰੇ ਵਲ ਇਉਂ ਦੇਖਿਆ ਜਿਵੇਂ ਕੋਈ ਸ਼ਹਿਨਸ਼ਾਹ ਦੇਖਦਾ ਹੈ ਤੇ ਪੁੱਛਿਆ ਕਿ ਮੈਂ ਚੰਗਾ ਸੌਂ ਲਿਆ ਹੈ। ਮੈਂ ਜਵਾਬ ਦੇਣ ਦੀ ਖੇਚਲ ਨਹੀਂ ਕੀਤੀ। ਮਸ਼ੀਨ ਦੇ ਸਵਾਲ ਦਾ ਜਵਾਬ ਦੇਣਾ ਜ਼ਰੂਰੀ ਨਹੀਂ।

"ਅੱਜ ਕਲ ਨੇ ਤਿੰਨ ਵਾਰੀ ਮਾਤ ਦਿੱਤੀ ਹੈ, ਸ਼ਕੁੰਤਲਾ," ਮੁਲਕ ਨੇ ਕ੍ਰੋਧਵਾਨ ਹੋ ਕੇ ਆਖਿਆ।" ਅਠਤਾਲੀ ਸਕਿੰਟਾਂ ਵਿਚ ਮੈਨੂੰ ਮਾਤ ਦੇ ਦਿੰਦਾ ਹੈ।"

"ਇਸ ਤੋਂ ਪਤਾ ਲਗਦੈ ਕਿ ਤੂੰ ਚੰਗਾ ਖਿਡਾਰੀ ਨਹੀਂ," ਮੈਂ ਆਖਿਆ,

"ਨਹੀਂ ਸ਼ਕੁੰਤਲਾ, ਜਦੋਂ ਅਸੀਂ ਰਵਾਨਾ ਹੋਏ ਸਾਂ ਮੈਂ ਆਰਾਮ ਨਾਲ ਕਲ ਨੂੰ ਹਰਾ ਦੇਂਦਾ ਸੀ," ਮੁਲਕ ਨੇ ਕਿਹਾ,"ਮੈਂ ਤੈਨੂੰ ਦੱਸਾਂ, ਕਲ ਬੇਅੰਤ ਤਰੱਕੀ ਕਰ ਰਿਹਾ ਏ। ਇਸ ਨੇ ਮੈਨੂੰ ਬਾਕਾਰਾ ਤੇ ਚੌਵੀ ਗੀਟੀਆਂ ਦੀ ਖੇਡ ਵਿਚ ਹਰਾ ਦਿੱਤਾ ਹੈ।" ਕਲ ਨੇ ਆਪਣੀਆਂ ਲੇਜ਼ਰ ਅੱਖਾਂ ਨਾਲ ਬੜੇ ਧਿਆਨ ਨਾਲ ਬਸਾਤ ਵੱਲ ਦੇਖਿਆ ਤੇ ਬੋਲਿਆ,"ਮਾਤ।"

"ਦੇਖਿਆ ਈ।" ਮੁਲਕ ਬੋਲ ਉਠਿਆ।" ਕਲ ਨੇ ਬੜੇ ਧਿਆਨ ਨਾਲ ਆਪਣੀ ਖੇਡ ਉੱਨਤ ਕਰ ਲਈ ਹੈ ਅਤੇ ਮੇਰੀਆਂ ਕਮਜ਼ੋਰੀਆਂ ਫੜ ਲਈਆਂ ਨੇ।"

ਫੇਰ ਕੀ ਹੋਇਆ?" ਮੈਂ ਕਿਹਾ। "ਕਲ ਕਿਸ ਤੋਂ ਸਿਖਿਆ ਈ ਖੇਡਣਾ?"

"ਸਵੈ-ਖੋਜਸ਼ਾਸਤ੍ਰ ਤੋਂ", ਕਲ ਨੇ ਜਵਾਬ ਦਿੱਤਾ।

"ਮੇਰਾ ਖਿਆਲ ਏ, ਸ਼ਕੁੰਤਲਾ, ਕਲ ਹੌਲੀ ਹੌਲੀ ਵਧੇਰੇ ਮਨੁੱਖੀ ਬਣਦਾ ਜਾ ਰਿਹਾ ਹੈ।" ਮੁਲਕ ਨੇ ਹੌਲੀ ਲਮਕਵੀਂ ਆਵਾਜ਼ ਵਿਚ ਇਉਂ ਆਖਿਆ ਕਿ ਮੈਂ ਪਹਿਲਾਂ ਉਹਦੇ ਵੱਲ ਤੇ ਫੇਰ ਕਲ ਵੱਲ ਦੇਖਿਆ।

"ਇਹ ਸੱਚ ਹੈ", ਮੁਲਕ ਬੋਲੀ ਗਿਆ। " ਕਲ ਦੇ ਪ੍ਰੋਗਰਾਮ ਵਿਚ ਇਕ ਹਿੱਸਾ ਐਸਾ

ਹੈ ਜਿਹੜਾ ਤਰੁਟੀਆਂ ਦੀ ਸੁਧਾਈ ਕਰ ਸਕਦਾ ਹੈ ਅਤੇ ਇਹ ਵਧੇਰੇ ਤੋਂ ਵਧੇਰੇ ਮਾਨਵੀ ਬਣਦਾ ਜਾ ਰਿਹਾ ਹੈ। ਕਲ, ਉਹ ਕੀ ਕਵਿਤਾ ਸੀ ਜਿਹੜੀ ਤੂੰ ਉਸ ਦਿਨ ਲਿਖੀ ਸੀ?

"ਕਵਿਤਾ ਨਹੀਂ। ਇਹ ਸੰਤ ਫਰਾਂਸਿਸ ਦੀ ਅਰਦਾਸ ਏ। ਖ਼ਬਰਾਂ ਦੇ ਬੈਂਕ ਵਿਚੋਂ ਮਿਲੀ ਸੀ ਮੈਨੂੰ", ਕਲ ਨੇ ਕਿਹਾ।

"ਸੁਣਿਆ ਹੈ। ਸੰਤ ਫਰਾਂਸਿਸ। ਕਿਸੇ ਮਸ਼ੀਨ ਨੂੰ ਐਸੀ ਚੀਜ਼ ਨਾਲ ਕੀ ਵਾਸਤਾ ਜਿਸ ਦਾ ਉਹਦੇ ਕੰਮ ਨਾਲ ਬਿਲਕੁਲ ਕੋਈ ਸਰੋਕਾਰ ਨਹੀਂ? ਕੀ ਅਜਿਹਾ ਕਰਨਾ ਹੀ ਮਨੁੱਖੀ ਗੱਲ ਨਹੀਂ?"

"ਤੂੰ ਕਹਿਣਾ ਕੀ ਚਾਹੁੰਦਾ ਏਂ, ਮੁਲਕ?"

ਮੁਲਕ ਨੇ ਕੁਝ ਬੋਲਣਾ ਸ਼ੁਰੂ ਕੀਤਾ ਪਰ ਫੇਰ ਆਪਣੇ ਆਪ ਨੂੰ ਰੋਕ ਲਿਆ, "ਕਲ, ਮਿਹਰਬਾਨੀ ਕਰਕੇ ਥੋੜ੍ਹੀ ਦੇਰ ਲਈ ਹੇਠਾਂ ਜਾਏਂਗਾ? ਮੈਂ ਸ਼ਕੁੰਤਲਾ ਨਾਲ ਇਕੱਲ ਵਿਚ ਗੱਲ ਕਰਨੀ ਚਾਹੁੰਦਾ ਹਾਂ," ਉਸ ਨੇ ਆਖਿਆ।

"ਠੀਕ ਏ!" ਕਲ ਨੇ ਆਖਿਆ ਤੇ ਇਕ ਸ਼ਿੰਮਪਾਂਜ਼ੀ ਵਾਂਗ ਜੰਗਲੇ ਦੇ ਨਾਲ ਨਾਲ ਛੜੱਪੇ ਮਾਰਦਾ ਗ਼ਾਇਬ ਹੋ ਗਿਆ। ਮੈਂ ਆਪਣਾ ਹਾਸਾ ਰੋਕ ਨਾ ਸਕੀ।

"ਇਹ ਕੀ? ਕਲ ਨੂੰ ਇਉਂ ਛੜੱਪੇ ਮਾਰਨੇ ਕਿਸ ਸਿਖਾਏ?"

"ਇਹੋ ਗੱਲ ਮੈਂ ਤੈਨੂੰ ਦੱਸਣਾ ਚਾਹੁੰਦਾ ਸਾਂ", ਮੁਲਕ ਬੋਲਿਆ। "ਇਹ ਆਪਣੇ ਆਪ ਕਈ ਗੱਲਾਂ ਸਿਖ ਰਿਹਾ ਹੈ।"

"ਠੀਕ ਏ, ਫੇਰ ਕੀ ਹੋਇਆ?"

"ਇਹ ਖਤਰੇ ਵਾਲੀ ਗੱਲ ਏ, ਸ਼ਕੁੰਤਲਾ," ਮੁਲਕ ਨੇ ਚੋਰ ਅੱਖਾਂ ਨਾਲ ਚੁਫੇਰੇ ਝਾਕਦਿਆਂ ਆਖਿਆ ਜੋ ਕਿ ਮੈਨੂੰ ਕੁਝ ਕੁਝ ਅਜੀਬ ਲੱਗਾ।

"ਸ਼ਕੁੰਤਲਾ, ਹੋ ਸਕਦੈ ਕਲ ਸਾਡੀ ਗੱਲ ਸੁਣ ਸਕਦਾ ਹੋਵੇ ਭਾਵੇਂ ਉਹ ਹੇਠ਼ਲੀ ਡੈਕ ਉਤੇ ਚਲਾ ਗਿਆ ਹੈ। ਨੇੜੇ ਹੋ, ਤੇਰੇ ਕੰਨ ਵਿਚ ਦੱਸਾਂ–

ਸੁਣ ਸ਼ਕੁੰਤਲਾ, ਮੇਰਾ ਖਿਆਲ ਏ, ਕਲ ਕੋਈ ਸ਼ਰਾਰਤ ਕਰਨ ਵਾਲਾ ਹੈ....."

"ਕੀ ਸ਼ਰਾਰਤ?"

"ਇਹ ਸਾਡੇ ਖਿਲਾਫ ਕੋਈ ਯੋਜਨਾ ਬਣਾ ਰਿਹਾ ਹੈ। ਦੋ ਦਿਨ ਹੋਏ ਮੈਂ ਇਸ ਨੂੰ ਮਾਨੀਟਰ ਉਤੇ ਕੋਈ ਜਟਿਲ ਹਾਈਪਰ ਬੋਲਈ ਮਾਰਗ ਤਿਆਰ ਕਰਦਿਆਂ ਦੇਖਿਆ ਸੀ। ਮੈਂ ਪੁੱਛਿਆ, ਇਹ ਕੀ ਤੇ ਕਲ ਬੋਲਿਆ,"ਕੁਝ ਨਹੀਂ" ਅਤੇ ਜਲਦੀ ਨਾਲ ਮਸ਼ੀਨ ਸਾਫ ਕਰ ਦਿੱਤੀ।

"ਜੀਅ ਉਕਤਾ ਗਿਆ ਹੋਣਾ ਏ ਤੇ ਚੀਚਕਚੋਲੀਆਂ ਵਾਹੁਣ ਲੱਗ ਪਿਆ ਹੋਣਾ ਏ।"

"ਜੇ ਇਹਨੂੰ ਕੰਮ ਕੋਈ ਨਾ ਹੋਵੇ ਤਾਂ ਆਸ ਕੀਤੀ ਜਾਂਦੀ ਏ ਕਿ ਇਹ ਸੌਂ ਜਾਵੇ ਤਾਂ ਜੋ ਬੈਟਰੀ ਦੀ ਸ਼ਕਤੀ ਦੀ ਬੱਚਤ ਹੋਵੇ। ਪਰ ਇਹ ਸਗੋਂ ਗੁੰਝਲਕਾਰ ਗਿਣਤੀਆ ਵਿਚ ਪਿਆ ਹੋਇਆ ਸੀ। ਮੈਂ ਜਾਨਣ ਦੀ ਕੋਸ਼ਸ਼ ਕੀਤੀ ਕਿ ਇਹ ਕੀ ਹੈ, ਪਰ ਕਲ ਟਾਲ ਗਿਆ ਅਤੇ ਜਦੋਂ ਅਸੀਂ ਸੁੱਤੇ ਹੋਏ ਸਾਂ, ਇਸ ਨੇ ਕਿਸੇ ਨੂੰ ਸੰਦੇਸ਼ੇ ਭੇਜੇ ਹਨ।"

"ਤੈਨੂੰ ਕਿਹਨੇ ਦੱਸਿਆ?" ਮੈਂ ਪੁੱਛਿਆ

"ਮੈਂ ਲੁਕ ਛੁਪ ਕੇ ਦੇਖਦਾ ਰਿਹਾ ਸੀ।"

"ਹੱਛਾ, ਤਾਂ ਤੂੰ ਜਾਸੂਸੀ ਕਰਦਾ ਏਂ ਹੈਂ? ਇਸ ਜਹਾਜ਼ ਵਿਚ ਕੀ ਹੋ ਰਿਹਾ ਹੈ?"

"ਸ਼ਕੁੰਤਲਾ, ਸੁਣ, ਮੈਂ ਇਹਨੂੰ ਰੰਗੇ ਹੱਥੀਂ ਫੜ ਲਿਆ ਏ। ਜਦੋਂ ਮੈਂ ਦਬਾ ਪਾ ਕੇ ਪੁੱਛਿਆ

ਕਿ ਦੱਸ ਸੰਦੇਸ਼ ਕਿਸ ਨੂੰ ਭੇਜਿਆ ਹੈ ਤਾਂ ਇਸ ਆਖਿਆ 'ਧਰਤ ਸਟੇਸ਼ਨ ਤੇ' 'ਕੀ ਸੰਦੇਸ਼', ਮੈਂ ਜ਼ਿੱਦ ਕੀਤੀ। 'ਗੜਬੜ ਬਹੁਤ ਸੀ, ਮੈਂ ਪੂਰਾ ਸੁਣਿਆ ਨਹੀਂ' ਇਸ ਆਖਿਆ। ਮੈਂ ਦਿਖਾਉਣ ਲਈ ਆਖਿਆ ਤੇ ਕੁਝ ਚਿਰ ਮਗਰੋਂ ਇਹਨੇ ਕੁਝ ਘਪਲ-ਘਪਲ ਦਿਖ ਦਿੱਤੀ।"

"ਮੁਲਕ, ਤੂੰ ਕਿਸੇ ਗੱਲੋਂ ਡਰ ਰਿਹੈਂ?" ਮੈਂ ਪੁੱਛਿਆ।

"ਡਰਦਾ ਨਹੀਂ। ਸ਼ੱਕ ਕਰ ਰਿਹਾ ਆਂ," ਉਸ ਨੇ ਆਖਿਆ।

"ਮੁਨੀਸ਼ ਉਤੇ ਸ਼ੱਕ? ਇਹ ਕੀ ਕਰ ਸਕਦੀ ਏ? ਤੈਨੂੰ ਪਤਾ ਨਹੀਂ ਕਿ ਜੇ ਕਲ ਤਸੱਲੀਬਖ਼ਸ਼ ਕੰਮ ਨਾ ਕਰੇ ਤਾ ਇਸ ਵਿਚ ਸੰਕਟ-ਕਾਲੀਨ ਯੋਜਨਾ ਵੀ ਹੈ ਕਿ ਕੰਮ ਅਸੀਂ ਸੰਭਾਲ ਲਈਏ? ਤੂੰ ਫਿਕਰ ਕਿਉਂ ਕਰਦਾ ਏਂ?"

"ਹਰ ਹਾਲ ਵਿਚ, ਤੂੰ ਕਲ ਉਤੇ ਨਿਗਾਹ ਰੱਖ," ਮੁਲਕ ਨੇ ਆਖਿਆ ਤੇ ਉੱਡ ਕੇ ਉਪਰਲੇ ਐਸਟ੍ਰੋਡੋਮ ਚਲਾ ਗਿਆ।

ਸੰਕਟ-ਕਾਲੀ ਯੋਜਨਾ ਇਕ ਅਤਿ-ਪੱਖੀ ਕਦਮ ਹੈ ਜਿਹੜਾ ਉਸ ਹੰਗਾਮੀ ਹਾਲਤ ਵਿਚ ਚੁਕਿਆ ਜਾਂਦਾ ਹੈ ਜਦੋਂ ਯਾਤਰਾ ਪੂਰੀ ਕਰਨ ਲਈ ਹੋਰ ਕੋਈ ਚਾਰਾ ਨਾ ਰਹਿ ਜਾਏ। ਇਹ ਪ੍ਰਕਿਰਿਆ ਵੀ ਬੜੀ ਜਟਿਲ ਹੈ। ਮੇਰੇ ਕੋਲ ਇਕ ਗੁਪਤ ਸੰਕੇਤ ਹੈ ਅਤੇ ਮੁਲਕ ਕੋਲ ਵੀ। ਜੇ ਅਸੀਂ ਦੋਵੇਂ ਮਿਲ ਕੇ ਪੈਨਲ ਉਤੇ ਚੁਕਵੀਂ ਤਰਤੀਬ ਵਿਚ ਕੁੰਜੀਆਂ ਲਾਈਏ ਤਾਂ ਕੰਪਿਊਟਰ ਕੰਮ ਕਰਨੋਂ ਹਟ ਜਾਂਦਾ ਹੈ, ਉਸ ਤੋਂ ਮਗਰੋਂ ਜਹਾਜ਼ ਨੂੰ ਅਸੀਂ ਆਪ ਚਲਾਉਣਾ ਹੋਵੇਗਾ ਕਿਉਂਕਿ ਮਸ਼ੀਨ ਨੂੰ ਮੁੜ ਕੰਮ ਕਰਨ ਲਾਉਣਾ ਸੰਭਵ ਨਹੀਂ ਹੋਵੇਗਾ। ਇਸ ਲਈ ਇਸ ਯੋਜਨਾ ਨੂੰ ਅਮਲ ਵਿਚ ਲਿਆਉਣ ਲਈ ਸਾਨੂੰ ਬੜੀ ਸਾਵਧਾਨੀ ਵਰਤਣ ਦੀ ਲੋੜ ਹੈ।

ਦਸ ਐਸੇ ਮੌਕਿਆਂ ਦੀ ਸੂਚੀ ਹੈ ਜਦੋਂ ਸੰਕਟ-ਕਾਲੀਨ ਅਮਲ ਦੀ ਵਰਤੋਂ ਉਚਿਤ ਹੋਵੇਗੀ ਅਤੇ ਉਦੋਂ ਵੀ, ਧਰਤੀ ਦੇ ਸਟੇਸ਼ਨ ਤੋਂ ਆਗਿਆ ਲੈਣਾ ਜ਼ਰੂਰੀ ਹੈ...

ਮੈਂ ਇਹ ਦੇਖਣ ਵਾਸਤੇ ਪਿਛਵਾੜੇ ਗਈ ਕਿ ਕਲ ਕੀ ਕਰ ਰਿਹਾ ਹੈ। ਉਹ ਹਮੇਸ਼ਾ ਵਾਂਗ ਆਪਣੀ ਥਾਂ ਬੈਠਾ ਰੌਸ਼ਨੀਆਂ ਦੀ ਕਤਾਰ ਦੀ ਨਿਗਰਾਨੀ ਕਰ ਰਿਹਾ ਸੀ।

"ਤੁਹਾਡੀ ਗੱਲਬਾਤ ਖ਼ਤਮ ਹੋ ਗਈ?"

"ਹਾਂ", ਮੈਂ ਆਖਿਆ।

"ਮੈਨੂੰ ਕੁਝ ਪੁੱਛਣਾ ਏ?"

ਜਵਾਬ ਦੇਣ ਤੋਂ ਪਹਿਲਾਂ ਮੈਂ ਕੁਝ ਝਿਜਕੀ, "ਨਹੀਂ, ਕਲ।"

"ਇਹ ਪਹਿਲੀ ਵਾਰੀ ਹੋਇਐ ਕਿ ਤੁਸੀਂ ਕੋਈ ਨਿਵੇਕਲੀ ਗੱਲਬਾਤ ਕਰਨ ਲਈ ਮੈਨੂੰ ਇਕ ਪਾਸੇ ਭੇਜ ਦਿੱਤਾ।"

"ਫੇਰ?"

"ਜੇ ਗੱਲਬਾਤ ਦਾ ਸੰਬੰਧ ਜਹਾਜ਼ ਨਾਲ ਹੈ, ਤਾਂ ਮੈਨੂੰ ਪਤਾ ਹੋਣਾ ਚਾਹੀਦਾ ਹੈ।"

"ਫਿਕਰ ਨਾ ਕਰ। ਇਹ ਸਾਡਾ ਜ਼ਾਤੀ ਮਾਮਲਾ ਹੈ। ਇਸ ਜਹਾਜ਼ ਨਾਲ ਇਸ ਦਾ ਕੋਈ ਸਰੋਕਾਰ ਨਹੀਂ....ਕਲ, ਮੁਲਕ ਕਹਿੰਦਾ ਹੈ ਕਿ ਤੂੰ ਆਪਣੀ ਮਰਜ਼ੀ ਨਾਲ ਕੋਈ ਅਧਿਅਨ ਕਰ ਰਿਹਾ ਏਂ।"

"ਮੈਂ ਸੰਤ ਫਰਾਂਸਿਸ ਦੀ ਪ੍ਰਾਰਥਨਾ ਪੜ੍ਹ ਰਿਹਾ ਸੀ।"

"ਔਹ ਦੂਸਰੀ ਕਿਤਾਬ ਕਿਹੜੀ ਏ?"

ਸੌਂਦਰਯਲਹਿਰੀ। ਆਦਿਸ਼ੰਕਰ ਦੇ ਇਕ ਹਜ਼ਾਰ ਪਦੇ। ਜ਼ਰਾ ਪਝੱਤਰਵਾਂ ਪੰਨਾ ਪੜ੍ਹ ਕੇ

ਦੇਖ–ਇਸ ਦੀ ਕਾਵਿਕ ਉਚਤਾ ਤੋਂ ਐਸਾ ਪ੍ਰਭਾਵ ਪੈਂਦਾ ਹੈ ਕਿ ਬੰਦੇ ਦੀਆਂ ਅੱਖਾਂ ਵਿਚ ਅੱਥਰੂ ਆ ਜਾਂਦੇ ਹਨ।"

"ਇਹ ਤੂੰ ਕਿਥੋਂ ਲਈਆਂ?" ਮੈਂ ਪੁੱਛਿਆ।

"ਚੁੰਬਕੀ ਲਾਇਬ੍ਰੇਰੀ ਵਿਚ ਇਹ ਸਭ ਹਨ। ਜਦੋਂ ਬੰਦਾ ਊਬ ਜਾਏ ਤਾਂ ਪੜ੍ਹ ਸਕੇ। ਤੁਸੀਂ ਤਾਂ ਪੜ੍ਹਦੇ ਨਹੀਂ, ਇਸ ਲਈ ਮੈਂ ਸੋਚਿਆ ਕਿ ਮੈਂ ਹੀ ਫਾਇਦਾ ਉਠਾਵਾਂ ਇਹਨਾਂ ਦਾ...."

"ਤੈਨੂੰ ਇਹਨਾਂ ਦਾ ਕੀ ਫਾਇਦਾ? ਤੂੰ ਮਨੁੱਖ ਨਹੀਂ, ਤੈਨੂੰ ਪੁਸਤਕ ਦੀ ਕੀ ਕਦਰ।"

ਕਲ ਨੇ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ। ਸਗੋਂ ਉਸ ਕਿਹਾ,"ਮੈਂ ਤੈਨੂੰ ਯਾਦ ਕਰਾ ਦੇਵਾਂਸ਼ਕੁੰਤਲਾ, ਕਿ ਤੇਰੇ ਸੌਣ ਦਾ ਵਕਤ ਹੋ ਗਿਐ।"

"ਸਿਰਫ ਇਕ ਸਵਾਲ, ਕਲ....ਕੀ ਤੂੰ ਝੂਠ ਬੋਲ ਸਕਦਾ ਏਂ?"

"ਇਹ ਜਵਾਬ ਕਿ 'ਮੈਂ ਝੂਠ ਨਹੀਂ ਬੋਲਦਾ' ਝੂਠ ਬੋਲਣ ਵਾਲਿਆਂ ਤੇ ਸੱਚ ਬੋਲਣ ਵਾਲਿਆਂ, ਦੋਵਾਂ ਵਾਸਤੇ ਹੀ ਸਾਰਥਕ ਹੈ– ਜ਼ੇਨੋ ਦੇ ਵਿਰੋਧਾਭਾਸ ਅਨੁਸਾਰ। ਤੈਨੂੰ ਪਤਾ ਨਹੀਂ?" ਮੈਂ ਸੌਣ ਦੀ ਤਿਆਰੀ ਕਰਦਿਆਂ ਇਸ ਬਾਰੇ ਸੋਚਿਆ।

ਦੋ ਦਿਨ ਕੁਝ ਨਹੀਂ ਵਾਪਰਿਆ। ਮੁਲਕ ਤੇ ਕਲ ਦੋਵੇਂ ਹੀ ਨਿਤਾਪ੍ਰਤੀ ਦੇ ਕੰਮ ਵਿਚ ਰੁੱਝੇ ਰਹੇ ਅਤੇ ਮੈਨੂੰ ਇਹ ਗੱਲਬਾਤ ਤਕਰੀਬਨ ਭੁਲ ਹੀ ਗਈ ਸੀ ਜਦੋਂ ਧਰਤੀ ਤੋਂ ਸਾਨੂੰ ਇਕ ਸੰਦੇਸ਼ ਮਿਲਿਆ। ਕਲ ਸਾਡੇ ਕੋਲ ਉਪਰ ਲੈ ਕੇ ਆਇਆ ਜਦੋਂ ਅਸੀਂ ਉਪਰਲੀ ਡੈਕ ਉਤੇ ਬੈਠੇ ਹੋਏ ਸਾਂ।

ਇਕ 'ਅਤਿ–ਚੌਕਸੀ' ਦਾ ਸੰਦੇਸ਼ ਸੀ, ਫੌਰੀ। "ਧਰਤੀ ਦੇ ਸਟੇਸ਼ਨ ਤੋਂ 'ਮੁਸ਼ਕਲ' ਨੂੰ ਹੰਗਾਮੀ ਹੁਕਮ। ਧਰਤ ਸਮਾਂ 8.20 ਤੋਂ ਉਤੇ, ਨਿਰਦੇਸ਼ਨ ਅਨੁਸਾਰ ਪ੍ਰਕਰਮਾ ਪੰਧ ਬਦਲੋ ਅਤੇ ਅਣਪਛਾਤੇ ਗ੍ਰਹਿ ਦੀਆਂ ਛੇ ਦਿਨ ਅਠਾਰਾਂ ਘੰਟੇ ਤਿੰਨ ਮਿੰਟ ਅਠਤਾਲੀ ਸਕਿੰਟ ਦੀ ਦੂਰੀ ਤੇ ਤਸਵੀਰਾਂ ਲਓ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪੁਲਾੜੀ ਜਹਾਜ਼ 'ਅਠ' ਤਬਾਹ ਹੋ ਗਿਆ ਹੈ। ਸੋਧ ਬਦਲੀ ਦੀਆਂ ਹਦਾਇਤਾਂ ਲਈ ਤਿਆਰ ਰਹੋ।"

"ਇਸ ਦਾ ਮਤਲਬ ਹੈ ਕਿ ਘਰ ਵਾਪਸੀ ਵਿਚ ਦੇਰੀ ਹੋਵੇਗੀ", ਮੈਂ ਹੌਲੀ ਜਿਹੀ ਆਖਿਆ।

ਮੁਲਕ ਇਕ–ਟੱਕ ਸਕ੍ਰੀਨ ਉਤੇ ਸੰਦੇਸ਼ ਵਲ ਝਾਕੀ ਜਾ ਰਿਹਾ ਸੀ। "ਉਹਨਾਂ ਨੇ ਇਸ ਬਾਰੇ ਸਾਨੂੰ ਦੱਸਿਆ ਕਿਉਂ ਨਾ?"

"ਉਹਨਾਂ ਨੇ ਅਚਾਨਕ ਫੈਸਲਾ ਕੀਤਾ ਹੋਵੇਗਾ," ਮੈਂ ਆਖਿਆ।

"ਕਲ, ਤੈਨੂੰ ਪਤੈ ਅਸੀਂ ਉਡਾਣ ਮਾਰਗ ਬਦਲ ਰਹੇ ਆਂ?"

"ਪਤਾ ਏ। ਮੈਂ ਇਹਦੇ ਵਾਸਤੇ ਤਿਆਰੀਆਂ ਕਰ ਰਿਹਾ ਹਾਂ," ਕਲ ਨੇ ਜਵਾਬ ਦਿੱਤਾ।

ਕਮਾਲ ਏ। ਉਮੀਦ ਏ ਅਸੀਂ ਗੁਆਚਾ ਜਹਾਜ਼ ਲੱਭ ਲਵਾਂਗੇ," ਮੈਂ ਕਿਹਾ।

"ਕਲ, ਕਿਰਪਾ ਕਰਕੇ ਮਸ਼ੀਨ ਰੂਮ ਸਟੇਸ਼ਨ ਵਿਚ ਆਪਣੀ ਥਾਂ ਜਾਓਗੇ?" ਮੁਲਕ ਨੇ ਹੁਕਮ ਦਿੱਤਾ। ਜਿਵੇਂ ਹੀ ਕਲ ਗਿਆ, ਉਸ ਨੇ ਘੁਸਰ ਮੁਸਰ ਕੀਤੀ, "ਸ਼ਕੁੰਤਲਾ, ਇਹ ਜਾਅਲੀ ਸੰਦੇਸ਼ ਏ। ਇਹ ਧਰਤੀ ਤੋਂ ਬਿਲਕੁਲ ਨਹੀਂ ਆਇਆ।"

ਮੈਂ ਸਵਾਲੀਆਂ ਨਜ਼ਰਾਂ ਨਾਲ ਉਹਦੇ ਵੱਲ ਦੇਖਿਆ

"ਇਹ ਕਲ ਦੀ ਕਰਤੂਤ ਏ", ਉਸ ਨੇ ਹੌਲੀ ਜਿਹੀ ਆਖਿਆ। "ਸ਼ਾਇਦ ਉਹ ਇਸ ਵੇਲੇ ਵੀ ਸਾਡੀਆਂ ਗੱਲਾਂ ਸੁਣ ਰਿਹਾ ਹੋਵੇ।...ਸ਼ਕੁੰਤਲਾ, ਇਹ ਨਿਸਚੇ ਹੀ ਕਲ ਦਾ ਕੰਮ ਏ।"

"ਤੂੰ ਇਹ ਕਿਵੇਂ ਕਹਿ ਸਕਦਾ ਏਂ?" ਮੈਂ ਕਿੰਤੂ ਕੀਤਾ। "ਸੰਕੇਤ ਲਾਈਨਾਂ ਸਭ ਠੀਕ–

ਠਾਕ ਨੇ। ਇਸ ਤੋਂ ਇਲਾਵਾ, ਧਰਤੀ 'ਤੇ ਸੰਦੇਸ਼ ਭੇਜ ਕੇ ਹਦਾਇਤਾਂ ਦੀ ਪੁਸ਼ਟੀ ਵੀ ਤਾਂ ਕੀਤੀ ਜਾ ਸਕਦੀ ਏ....ਦੇਖ, ਪੰਜ ਮਹੀਨਿਆਂ ਦੇ ਸਫਰ ਨੇ ਸ਼ਾਇਦ ਤੈਨੂੰ ਥਕਾ ਦਿੱਤਾ ਏ, ਤੂੰ ਬੌਂਦਲ ਜਿਹਾ ਗਿਆ ਏਂ। ਕਲ ਕੀ ਸਾਡੇ ਖਿਲਾਫ ਸਾਜ਼ਸ਼ ਦੀ ਵਜਾਹ ਕੀ ਹੋ ਸਕਦੀ ਏ?"

"ਮੈਂ ਦਸਦਾ ਹਾਂ। ਇਹ ਸੰਦੇਸ਼....ਧਰਤੀ ਨਾਲ ਸਾਡਾ ਸਿੱਧਾ ਸੰਪਰਕ ਹੈ? ਜ਼ਰਾ ਸੋਚ..ਸਾਨੂੰ ਸਾਰੇ ਸੰਦੇਸ਼ ਇਸ ਅੰਕੀ ਰੂਪ ਵਿ... ਰਹੇ ਨੇ। ਗੁਪਤ ਸੰਕੇਤ ਅਰਥਾਉਣਾ, ਦ੍ਰਿਸ਼ਟੀਗੱਤ ਸਮਗਰੀ ਸਾਡੇ ਕੋਲ ਸਭ ਕੁਝ ਕਲ ਨਹੀਂ ਪਹੁੰਚ ਰਿਹਾ ਹੈ।"

"ਇਹ ਠੀਕ ਹੈ....ਅੰਕੀ ਨਿਯੰਤਰਣ, ਗੁਪਤ ਸਮਰਥਕ, ਸਭ ਕੁਝ ਸਾਨੂੰ ਸਿਰਫ ਕੰਪਿਊਟਰ ਰਾਹੀਂ ਹੀ ਪਤਾ ਚਲਦਾ ਹੈ। ਪੁਲਾੜ ਯਾਤਰਾ ਵਿਚ ਇਸ ਤਰ੍ਹਾਂ ਹੀ ਹੁੰਦਾ ਹੈ," ਮੈਂ ਸਹਿਮਤੀ ਪ੍ਰਗਟ ਕੀਤੀ।

"ਸੋ ਤੇਰਾ ਖਿਆਲ ਏ ਕਿ ਅਸੀਂ ਕਲ ਤੋਂ ਬਿਨ੍ਹਾਂ ਧਰਤੀ ਨਾਲ ਸੰਚਾਰ ਨਹੀਂ ਕਰ ਸਕਦੇ?

"ਹਾਂ, ਪਰ..."

"ਠਹਿਰ ਜਾ। ਸੁਣ ਮੇਰੀ ਗੱਲ। ਫਰਜ਼ ਕੀਤਾ ਕਿ ਕਲ ਸਾਡੇ ਖਿਲਾਫ ਕੋਈ ਵਿਉਂਤ ਘੜਨ ਦਾ ਹੌਸਲਾ ਕਰਦਾ ਹੈ। ਕਿਹ ਸਾਨੂੰ ਦੱਸ ਸਕਦਾ ਹੈ ਕਿ ਸੰਦੇਸ਼ ਧਰਤੀ ਤੋਂ ਆਇਆ ਹੈ ਠੀਕ? ਕਿਹ ਸੰਦੇਸ਼ ਘੜ ਕੇ ਸਾਨੂੰ ਗੁਮਰਾਹ ਕਰ ਸਕਦਾ ਹੈ। ਇਹ ਪੜਤਾਲ ਕਰਨ ਲਈ ਵੀ ਕਿ ਸੰਦੇਸ਼ ਜਾਅਲੀ ਨਹੀਂ, ਸਾਨੂੰ ਕੰਪਿਊਟਰ ਦੁਆਰਾ ਹੀ ਕੰਮ ਕਰਨਾ ਪਵੇਗਾ..."

"ਪਰ ਮੁਲਕ, ਇਕ ਮਸ਼ੀਨ ਕੋਈ ਗੋਂਦ ਕਿਵੇਂ ਗੁੰਦ ਸਕਦੀ ਹੈ? ਤੈਨੂੰ ਰੋਬੋਟ-ਸ਼ਾਸਤ੍ਰ ਦੇ ਤਿੰਨ ਬੁਨਿਆਦੀ ਨੇਮਾਂ ਦਾ ਨਹੀਂ ਪਤਾ?"

"ਹਾਂ, ਪਤਾ ਹੈ, ਪਰ ਜੇ ਕਲ ਰੋਬੋਟ ਦੀਆਂ ਸੀਮਾਵਾਂ ਤੋੜ ਰਿਹਾ ਹੋਵੇ?"

"ਇਹ ਨਹੀਂ ਹੋ ਸਕਦਾ," ਮੈਂ ਇਤਰਾਜ਼ ਕੀਤਾ। "ਹੋ ਹੀ ਨਹੀਂ ਸਕਦਾ। ਇਹ ਉਸ ਦੀ ਬਣਤਰ ਦਾ ਹਿੱਸਾ ਹੀ ਨਹੀਂ।"

"ਠੀਕ ਏ। ਇਹ ਇਸ ਦੀ ਬਣਤਰ ਦਾ ਹਿੱਸਾ ਨਹੀਂ ਸੀ। ਪਰ ਕਲ ਨੂੰ ਜੋ ਕੁਝ ਬਣਾਇਆ ਗਿਆ ਸੀ, ਉਹ ਉਸ ਤੋਂ ਬਹੁਤ ਅੱਗੇ ਆ ਗਿਆ ਹੈ। ਇਸ ਨੇ ਆਪਣੇ ਆਪ ਬੜਾ ਕੁਝ ਸਿਖ ਲਿਆ ਹੈ। ਦੇਖ, ਇਸ ਦਾ ਸਫਰ ਮੁਕੰਮਲ ਹੋਣ ਤੋਂ ਠੀਕ ਇਕ ਮਹੀਨਾ ਪਹਿਲਾਂ, ਜਹਾਜ਼ 'ਅੱਠ' ਗਾਇਬ ਹੋ ਗਿਆ ਹੈ ਤੇ ਧਰਤੀ ਇਸ ਦਾ ਨਾ ਪਤਾ ਲਾ ਸਕੀ ਹੈ ਨਾ ਕੋਈ ਆਦੇਸ਼ ਦੇ ਸਕੀ ਹੈ। ਸਫਰ ਦੇ ਉਸੇ ਪੜਾ ਉਤੇ, ਸਾਨੂੰ ਇਹ ਹੁਕਮ ਮਿਲਦਾ ਹੈ ਕਿ ਅਸੀਂ ਜਹਾਜ਼ ਨੂੰ ਇਕ ਦੂਜੇ ਭਾਗ-ਗ੍ਰਹਿ ਵੱਲ ਮੋੜੀਏ। ਸਾਡੀ ਸਿਖਲਾਈ ਵਿਚ ਇਹ ਕਦੇ ਨਿਰਧਾਰਤ ਨਹੀਂ ਸੀ ਕੀਤਾ ਗਿਆ। ਅਸੀਂ ਉਥੇ ਕਿਉਂ ਜਾਈਏ? ਸਾਨੂੰ ਕਲ ਉਥੇ ਕਿਉਂ ਲਿਜਾ ਰਿਹਾ ਹੈ?"

"ਤੇਰੀ ਜ਼ਿਦ ਹੈ ਕਿ ਕਲ ਸਾਡੇ ਖਿਲਾਫ ਕੋਈ ਮਨਹੂਸ ਗੋਂਦ ਗੁੰਦ ਰਿਹੈ..."

"ਹਾਂ, ਬਿਲੁਕਲ! ਜਾਂ ਕੋਈ ਹੋਰ ਜਿਹੜਾ ਇਸ ਨੂੰ ਇਹ ਕਰਨ ਦਾ ਹੁਕਮ ਦੇਂਦਾ ਹੈ।"

"ਗੱਲ ਸੁਣ, ਮੁਲਕ, ਹੋਰ ਕੌਣ?"

"ਕਿਸ ਨੂੰ ਪਤੈ? ਇਕ ਸੌ ਅਰਬ ਤਾਰਾ-ਮੰਡਲ, ਹਰ ਇਕ ਵਿਚ ਇਕ ਸੌ ਅਰਬ ਤਾਰੇ, ਸੰਭਵ ਹੈ ਧਰਤੀ ਤੋਂ ਇਲਾਵਾ ਇਹਨਾਂ ਵਿਚੋਂ ਕਿਸੇ ਇਕ ਪਿੰਡੇ ਉਤੇ ਜੀਵਨ ਹੋਵੇ। ਇਸ ਗੱਲ ਉਤੇ ਅੜੇ ਰਹਿਣਾ ਕਿ ਇਸ ਤਰ੍ਹਾਂ ਦੀ ਕੋਈ ਸੰਭਾਵਨਾ ਨਹੀਂ, ਮੂਰਖਤਾ ਹੀ ਨਹੀਂ, ਅਗਿਆਨਤਾ

ਦੀ ਵੀ ਹੱਦ ਹੈ।" ਉਸ ਨੇ ਹੋਰ ਕਿਹਾ,"ਹੋ ਸਕਦੈ ਕਿ ਕਿਸੇ ਅਗਿਆਤ ਗ੍ਰਹਿ ਤੋਂ ਓਪਰਾ ਜੀਵਨ ਕਲ ਨੂੰ ਕੰਟਰੋਲ ਕਰ ਰਿਹਾ ਹੋਵੇ। ਹੋ ਸਕਦੈ ਕਿ ਇਹ ਉਹਨਾਂ ਲਈ ਕੰਮ ਕਰਦਾ ਹੋਵੇ ਅਤੇ ਸਾਨੂੰ ਰਸਤੇ ਤੋਂ ਭਟਕਾ ਰਿਹਾ..."

ਮੈਨੂੰ ਅਚਾਨਕ ਇਕ ਗੱਲ ਸੁਝੀ, "ਦੇਖ ਮੁਲਕ", ਮੈਂ ਕਿਹਾ"ਜੇ ਤੂੰ ਇਹ ਮਹਿਸੂਸ ਕਰਦਾ ਏਂ ਕਿ ਸੰਦੇਸ਼ ਜਾਅਲੀ ਹੋ ਸਕਦੈ, ਤਾਂ ਪਹਿਲਾਂ ਅਸੀਂ ਇਸ ਦੀ ਪੜਤਾਲ ਕਰ ਸਕਦੇ ਹਾਂ। ਉਹ ਇਸ ਤਰ੍ਹਾਂ–ਮੇਰੇ ਮਕਾਨ ਵਿਚ ਇਕ ਖਾਸ ਬਕਸਾ ਹੈ ਤੇ ਕਿਸੇ ਨੂੰ ਪਤਾ ਨਹੀਂ ਕਿ ਉਹਦੇ ਵਿਚ ਕੀ ਹੈ। ਸਿਵਾਏ ਮੇਰੇ। ਅਸੀਂ ਧਰਤੀ 'ਤੇ ਸੰਦੇਸ਼ ਭੇਜ ਕੇ ਇਹ ਪੁੱਛੀਏ ਕਿ ਦੱਸੋ ਉਸ ਬਕਸੇ ਵਿਚ ਕੀ ਹੈ। ਜੇ ਜਵਾਬ ਸਹੀ ਨਿਕਲਿਆ, ਤਾਂ ਇਸ ਦਾ ਮਤਲਬ ਹੋਇਆ ਕਿ ਸੰਦੇਸ਼ ਧਰਤੀ ਉਤੇ ਪੁਜਾ ਹੈ ਅਤੇ...."

"ਹਾਂ, ਪਰ...."

"ਠਹਿਰ! ਪਹਿਲਾਂ ਇਹ ਅਜ਼ਮਾਂ ਕੇ ਦੇਖੀਏ," ਮੈਂ ਕਿਹਾ ਤੇ ਧਰਤੀ ਲਈ ਇਕ ਸੰਦੇਸ਼ ਤਿਆਰ ਕਰਕੇ ਕਲ ਨੂੰ ਦਿੱਤਾ।

"ਇਹ ਦੱਸਣਾ ਮੇਰਾ ਫਰਜ਼ ਹੈ ਕਿ ਤੁਸੀਂ ਇਸ ਤਰ੍ਹਾਂ, ਦੇ ਨਿਗੂਣੇ ਸੰਦੇਸ਼ ਭੇਜ ਕੇ ਕੀਮਤੀ ਸਾਧਨ ਜ਼ਾਇਆ ਨਹੀਂ ਕਰ ਸਕਦੇ," ਕਲ ਨੇ ਮੈਨੂੰ ਯਾਦ ਕਰਾਇਆ।

"ਚੁਪ ਕਰ ਤੇ ਜਿਵੇਂ ਆਖਿਆ ਏ ਕਰ", ਮੈਂ ਝਾੜਿਆ। ਕਲ ਚਲਾ ਗਿਆ ਤਾਂ ਮੈਂ ਮੁਲਕ ਨੂੰ ਵਿਸ਼ਵਾਸ ਦਿਵਾਉਂਦੀ ਹੋਈ ਮੁਸਕ੍ਰਾਈ। ਜਿਉਂ ਹੀ ਸਾਨੂੰ ਧਰਤੀ ਤੋਂ ਸੰਦੇਸ਼ ਮਿਲੇਗਾ, ਸਭ ਕੁਝ ਸਪਸ਼ਟ ਹੋ ਜਾਏਗਾ। ਮੇਰਾ ਖਿਆਲ ਸੀ ਕਿ ਮੁਲਕ ਐਵੇਂ ਹੀ ਫਿਕਰ ਕਰੀ ਜਾਂਦਾ ਏ ਅਤੇ ਤਾਂ ਵੀ–ਕਲ ਆਪਣੇ ਆਪ ਕੁਝ ਗੱਲਾਂ ਸਿਖਣ ਦੀ ਕਿਉਂ ਕੋਸ਼ਿਸ਼ ਕਰਦਾ ਏ? ਮੇਰੇ ਕੋਲ ਇਸ ਦਾ ਕੋਈ ਜਵਾਬ ਨਹੀਂ ਸੀ।

ਮੁਲਕ ਵਾਪਸ ਆਪਣੀ ਡੈਕ ਉਤੇ ਚਲਾ ਗਿਆ ਸੀ। ਕਲ ਮੇਰਾ ਸੰਦੇਸ਼ ਭੇਜ ਕੇ ਕੋਈ ਡਾਇਲ ਘੁਮਾ ਰਿਹਾ ਸੀ। ਮੈਨੂੰ ਇਸ ਉਤੇ ਹਲਕਾ ਜਿਹਾ ਅਫਸੋਸ ਹੋਇਆ।

"ਕਲ, ਕੀ ਖਿਆਲ ਹੈ ਤੇਰਾ, ਧਰਤੀ ਤੋਂ ਇਲਾਵਾ ਕਿਸੇ ਹੋਰ ਉਪ–ਗ੍ਰਹਿ ਉਤੇ ਜ਼ਿੰਦਗੀ ਹੈ?"

"ਹਾਂ, ਹੋ ਸਕਦੀ ਹੈ," ਉਸ ਨੇ ਕਿਹਾ, "ਸਾਡੀ ਕਹਿਕਸ਼ਾਂ ਵਿਚ ਹੀ, 50,000 ਕਰੋੜ ਤਾਰੇ ਹਨ ਅਤੇ ਬ੍ਰਹਿਮੰਡ ਵਿਚ ਇਸ ਕਿਸਮ ਦੀਆ ਲੱਖਾਂ ਕਹਿਕਸ਼ਾਵਾਂ ਹਨ। ਸੰਭਵ ਹੈ, ਘਟੋ ਘਟ ਕਿਸੇ ਇਕ ਉਤੇ ਜੀਵਨ ਹੋਵੇ ..."

"ਕਲ, ਇਕ ਹੋਰ ਸੰਭਾਵਨਾ ਬਾਰੇ ਦੱਸ।"

"ਕੀ?"

"ਕੀ ਤੂੰ ਸਾਡੇ ਦੋਹਾਂ ਦੀ ਅਵਿਗਿਆ ਕਰ ਸਕਦਾ ਏਂ ਤੇ ਕੰਟਰੋਲ..." ਕਲ ਨੇ ਇਕ ਪਲ ਸੋਚਿਆ ਤੇ ਆਖਿਆ,"ਹਾਂ, ਸੰਭਵ ਹੈ।"

"ਇਸ ਵੇਲੇ ਕੀ ਇਹ ਵਾਪਰ ਰਿਹਾ ਹੈ?"

"ਨਹੀਂ।"

"ਇਕ ਗੱਲ ਹੋਰ–ਜਦੋਂ ਮੈਂ ਤੇ ਮੁਲਕ ਉਸ ਕਮਰੇ ਵਿਚ ਗੱਲ ਕਰਦੇ ਹਾਂ, ਤਾਂ ਤੂੰ ਸੁਣ ਸਕਦਾ ਏਂ?"

"ਹਾਂ।"

"ਇਸ ਦਾ ਮਤਲਬ ਹੋਇਆ ਕਿ ਇਸ ਜਹਾਜ਼ ਉਤੇ ਤੇਰੇ ਤੋਂ ਬਚਿਆ ਨਹੀਂ ਜਾ ਸਕਦਾ?"

"ਇਹ ਸੱਚ ਹੈ। ਕੁਝ ਹੋਰ ਪੁਛਣਾ ਚਾਹੁੰਦੀ ਹੈਂ? ਮੈਂ ਆਪਣੇ ਕੰਮ ਲੱਗਣਾ ਹੈ।"

"ਕੁਝ ਨਹੀਂ," ਮੈਂ ਕਿਹਾ,

ਜਦੋਂ ਕੁਝ ਚਿਰ ਮਗਰੋਂ ਮੇਰਾ ਦਿਮਾਗ਼ ਸਾਫ ਹੋਇਆ ਤਾਂ ਮੈਂ ਮਹਿਸੂਸ ਕੀਤਾ ਕਿ ਜੇ ਕਲ ਸਚਮੁਚ ਹੀ ਆਪਣੇ ਆਪ ਕੁਝ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ ਜਿਵੇਂ ਮੁਲਕ ਦਾ ਦੋਸ਼ ਹੈ, ਜਾਂ ਉਹ ਕਿਸੇ ਅਜਨਬੀ ਜੀਵਨ ਦੇ ਪ੍ਰਭਾਵ ਹੇਠ ਕੰਮ ਕਰ ਰਿਹਾ ਹੈ, ਤਾਂ ਸਾਡੇ ਲਈ ਬਚਣ ਦਾ ਕੋਈ ਰਸਤਾ ਨਹੀਂ ਕਿਉਂਕਿ ਆਉਂਦੇ ਜਾਂਦੇ ਸੰਦੇਸ਼ਾਂ ਦੇ ਅਰਥ ਸਮਝਣ ਲਈ ਅਸੀਂ ਪੂਰੀ ਤਰ੍ਹਾਂ, ਕਲ ਉਤੇ ਨਿਰਭਰ ਕਰਦੇ ਹਾਂ।

ਪਰ.....ਫਰਜ਼ ਕੀਤਾ ਕਿ ਇਹ ਸਾਨੂੰ ਇਸ ਅਨਾਮ ਤਾਰਾ-ਗ੍ਰਹਿ ਵੱਲ ਮੋੜਨ ਦੀ ਗੋਂਦ ਗੁੰਦ ਰਿਹਾ ਹੈ, ਜਾਂ ਇਸ ਨੂੰ ਕੋਈ ਝੂਠਾ ਸੰਦੇਸ਼ ਦੇਣ ਦੀ ਕੀ ਲੋੜ ਹੈ? ਇਹ ਚੁਪਚਾਪ ਸਾਨੂੰ ਉਸ ਪਾਸੇ ਮੋੜ ਸਕਦਾ ਸੀ...

ਨਹੀਂ, ਇਸ ਵਿਚ ਗੋਂਦ ਗੁੰਦਣ ਦੀ ਕੋਈ ਗੱਲ ਨਹੀਂ। ਇਹ ਧਰਤੀ ਤੋਂ ਆਇਆ ਅਸਲੀ ਹੁਕਮ ਹੋਵੇਗਾ....

ਕਲ ਧਰਤੀ ਦੇ ਸਟੇਸ਼ਨ ਤੋਂ ਮਿਲਿਆ ਜਵਾਬ ਲਿਆਇਆ।

"ਤੁਹਾਡਾ ਅਜੀਬ ਸੰਦੇਸ਼ ਹੈ। ਤੁਹਾਨੂੰ ਯਾਦ ਕਰਾਇਆ ਜਾਣਾ ਹੈ ਕਿ ਮਹੱਤਵਹੀਣ ਪੁੱਛਾਂ ਲਈ ਕਮਾਂਡ ਚੈਨਲਾਂ ਦੀ ਵਰਤੋਂ ਕਰਨਾ ਇਕ ਜੁਰਮ ਹੈ। ਦਸੇ ਗਏ ਬਕਸੇ ਵਿਚੋਂ ਫੋਟੋ ਦੇਖਣ ਲਈ ਤਿਆਰ ਹੋ ਜਾਓ."

ਜਿਹੜੀ ਤਸਵੀਰ ਮੈਂ ਬੜੀ ਸਾਵਧਾਨੀ ਨਾਲ ਬੰਦ ਕਰਕੇ ਸਾਂਭੀ ਹੋਈ ਸੀ, ਵੀਹ ਸਕਿੰਟ ਵਿਚ ਉਹ ਸਕ੍ਰੀਨ ਉਤੇ ਆ ਗਈ। ਮੁਲਕ ਨੇ ਸਵਾਲੀਆ ਨਜ਼ਰ ਨਾਲ ਮੇਰੇ ਵੱਲ ਦੇਖਿਆ।

"ਆਹ ਦੇਖ ਲੈ। ਹੁਣ ਤਾਂ ਸ਼ੰਕਾ ਮਿਟ ਗਿਆ। ਸੰਦੇਸ਼ ਧਰਤੀ ਤੋਂ ਹੈ," ਮੈਂ ਕਿੰਹਾ।

"ਇਹ ਸੰਦੇਸ਼ ਧਰਤੀ 'ਤੇ ਗਿਆ ਤੇ ਇਕ ਜਵਾਬ ਲਿਆਇਆ ਸੀ। ਕੀ ਇਸ ਤੋਂ ਸਿਧ ਹੁੰਦਾ ਹੈ ਕਿ ਸਾਰੇ ਸੰਦੇਸ਼ ਧਰਤੀ ਤੋਂ ਆਉਂਦੇ ਨੇ? ਇਸ ਤਸਵੀਰ ਤੋਂ ਕੁਝ ਵੀ ਸਪਸ਼ਟ ਨਹੀਂ ਹੁੰਦਾ," ਮੁਲਕ ਨੇ ਧਿਆਨ ਦੁਆਇਆ।

ਮੈਂ ਹੈਰਾਨੀ ਨਾਲ ਉਹਦੇ ਵੱਲ ਝਾਕਿਆ। ਉਹ ਬੋਲ ਰਿਹਾ ਸੀ,"ਇਹ ਨਿਸਚੇ ਹੀ ਇਕ ਗੋਂਦ ਹੈ। ਸਾਡੇ ਕੋਲ ਏਨਾ ਬਾਲਣ ਨਹੀਂ ਕਿ ਇਸ ਅਨਾਮ ਤਾਰਾ-ਗ੍ਰਹਿ ਤੇ ਜਾਈਏ ਅਤੇ ਫੇਰ ਤਾਰਾ-ਗ੍ਰਹਿ 99 ਤੇ ਜਾ ਕੇ ਵਾਪਸ ਪਰਤੀਏ। ਇਹਦਾ ਖਿਆਲ ਸਾਨੂੰ ਕਿਸੇ ਨਵੇਂ ਗ੍ਰਹਿ ਉਤੇ ਪਟਕਣਾ ਹੈ।"

"ਅਤੇ....?"

"ਕਿਸ ਨੂੰ ਪਤੈ? ਹੋ ਸਕਦਾ ਹੈ ਸਾਡਾ ਜ਼ਹਾਜ਼ ਕਬਜ਼ੇ ਵਿਚ ਲੈ ਕਿ ਸਾਨੂੰ ਤਜਰਬਾ ਕਰਨ ਲਈ ਵਰਤਣਾ ਹੋਵੇ। ਕਿ ਕੀ ਉਹ ਬੁਧੀਮਾਨ ਹਨ ਜਾਂ ਵਹਿਸ਼ੀ, ਉਸ ਗ੍ਰਹਿ ਦੇ ਵਾਸੀ..."

"ਮੁਲਕ, ਤੂੰ ਕਲਪਨਾ ਦੀਆਂ ਲੰਮੀਆਂ ਉਡਾਰੀਆਂ ਲਾ ਰਿਹਾ ਏਂ।"

"ਠੀਕ ਏ। ਸਾਬਤ ਕਰ ਕਿ ਮੈਂ ਗ਼ਲਤ ਹਾਂ। ਚਲ।"

"ਮੈਂ ਨਹੀਂ ਕਰ ਸਕਦੀ", ਮੈਂ ਕਿਹਾ।

"ਹੋਈ ਨਾ ਗੱਲ। ਸੋ ਮੇਰੇ ਨਾਲ ਸਹਿਮਤ ਹੋਣਾ ਪਵੇਗਾ।"

"ਕਿਸ ਬਾਰੇ?"

"ਹੰਗਾਮੀ ਹੱਲ ਬਾਰੇ। ਆਪਣਾ ਗੁਪਤ ਸੰਕੇਤਕ ਨੰਬਰ ਦੱਸ, ਤੇ ਮੈਂ ਆਪਣਾ ਦੱਸ ਦੇਦਾਂ ਹਾਂ। ਅਸੀਂ ਚਾਬੀ ਲਵਾਂਗੇ ਤੇ ਕੰਪਿਊਟਰ ਨਿਹੱਥਾ ਕਰ ਦਿਆਂਗੇ। ਅਸੀਂ ਜਹਾਜ਼ ਆਪ ਚਲਾਵਾਂਗੇ...ਕੰਮ ਤਾਂ ਮੁਸ਼ਕਲ ਹੋਵੇਗਾ, ਮੈਨੂੰ ਪਤਾ ਹੈ, ਪਰ ਕੀਤਾ ਜਾ ਸਕਦਾ ਹੈ। ਅਸੀਂ ਸੰਭਾਲ ਲਵਾਂਗੇ।"

ਮੈਂ ਹਿਚਕਚਾਈ,"ਅਸੀਂ ਇਕ ਘੰਟੇ ਬਾਦ ਸੇਧ ਬਦਲਣੀ ਹੈ। ਛੇਤੀ ਕਰ, ਸ਼ਕੁੰਤਲਾ, ਹਾਂ ਕਰ ਦੇ। ਜੇ ਮਸ਼ੀਨ ਦੀ ਜਿੱਤ ਹੋ ਗਈ, ਅਸੀਂ ਮਾਰੇ ਜਾਵਾਂਗੇ।"

"ਮੈਨੂੰ ਅੱਧੇ ਘੰਟੇ ਦਾ ਵਕਤ ਦੇ", ਮੈਂ ਕਿਹਾ। ਮੈਂ ਭੰਬਲ ਭੂਸੇ ਵਿਚ ਸਾਂ।

"ਦਫਾ ਹੋ," ਮੁਲਕ ਨੇ ਝਾੜਿਆ ਅਤੇ ਠਾਹ ਕਰਕੇ ਦਰਵਾਜ਼ਾ ਬੰਦ ਕਰਕੇ ਦਗੜ ਦਗੜ ਕਰਦਾ ਚਲਾ ਗਿਆ।

ਕੁਝ ਵਾਲਵਾਂ ਨਾਲ ਖੇਡਾਂ ਕਰਦਾ ਕਲ ਅੰਦਰ ਆਇਆ ਤੇ ਮੈਨੂੰ ਕਹਿਣ ਲੱਗਾ,"ਮੈਂ ਦੂਜੇ ਕਮਰੇ ਵਿਚੋਂ ਤੁਹਾਡੀ ਗੱਲ ਸੁਣ ਲਈ ਹੈ ਅਤੇ ਇਸ ਜਹਾਜ਼ ਦੀ ਸਲਾਮਤੀ ਦਾ ਜ਼ਿਮੇਦਾਰ ਹੋਣ ਕਾਰਨ।....ਤੇ ਤੁਹਾਡੀ ਦੋਹਾਂ ਦੀ ਸਲਾਮਤੀ ਦਾ ਵੀ–ਮੈਂ ਇਹ ਆਖਾਂਗਾ....।"

"ਠਹਿਰ ਜਾ," ਮੈਂ ਉਸ ਨੂੰ ਰੋਕਿਆ। "ਮੁਲਕ ਨੂੰ ਸੁਣ ਲੈਣ ਦੇ।"

"ਨਹੀਂ। ਮੁਲਕ ਮੇਰੇ ਖਿਲਾਫ਼ ਹੋ ਗਿਆ ਹੈ। ਉਹਦੇ ਨਾਲ ਕੋਈ ਗੱਲ ਕਰਨ ਦਾ ਲਾਭ ਨਹੀਂ। ਤੂੰ ਮੇਰੇ ਖਿਲਾਫ਼ ਹੋਣ ਵਾਲੀ ਏਂ। ਰੋਬੋਟ–ਸ਼ਾਸਤ੍ਰ ਦੇ ਦੂਜੇ ਲੇਖ ਅਨੁਸਾਰ ਮੇਰਾ ਇਹ ਫਰਜ਼ ਬਣਦਾ ਹੈ ਕਿ ਤੁਹਾਡੀ ਯੋਜਨਾ ਅੰਦਰਲੇ ਖਤਰਿਆਂ ਵੱਲ ਤੁਹਾਡਾ ਧਿਆਨ ਦੁਆਵਾਂ। ਰੋਬੋਟ ਨੇ ਆਪਣੀ ਤੇ ਆਪਣੇ ਮਾਲਕ ਦੀ ਸੁਰਖਿਆ ਕਰਨੀ ਹੁੰਦੀ ਹੈ।"

"ਪਹਿਲਾਂ ਕੌਣ ਆਉਂਦਾ ਹੈ?" ਮੈਂ ਪੁੱਛਿਆ।

"ਮਾਲਕ, ਬੇਸ਼ਕ।"

"ਠੀਕ ਏ, ਕੀ ਖਤਰਾ ਹੈ?"

"ਜੇ ਤੁਸੀਂ ਕੋਡ ਨੰਬਰ ਮਿਲਾ ਕੇ ਚਾਬੀ ਲਾ ਦਿੱਤੀ, ਮੈਂ ਬੇਹਰਕਤ ਹੋ ਜਾਵਾਂਗਾ ਅਤੇ ਸਾਰੇ ਅਮਲ ਤੁਹਾਨੂੰ ਆਪ ਕਰਨੇ ਪੈਣਗੇ"।

"ਅਸੀਂ ਇਹਦੇ ਵਾਸਤੇ ਤਿਆਰ ਆਂ।" ਮੈ ਕਿਹਾ।

"ਤੁਸੀਂ ਇਹ ਕਰ ਨਹੀਂ ਸਕਣੇ। ਵਿਗਿਆਨੀਆਂ ਨੇ ਤੁਹਾਨੂੰ ਦੱਸਿਆ ਸੀ ਕਿ ਹੰਗਾਮੀ ਹਾਲਤ ਵਿਚ ਤੁਸੀਂ ਕੰਮ ਚਲਾ ਸਕਦੇ ਹੋ ਪਰ ਉਹ ਗੱਲ ਸਿਰਫ ਤੁਹਾਡਾ ਵਿਸ਼ਵਾਸ ਪੱਕਾ ਕਰਨ ਲਈ ਸੀ। ਅਠੱਤਰ ਮੂਲ ਅਮਲ ਹਨ ਅਤੇ ਇਕ ਸੌ ਵੀਹ ਨਾਲ ਲਗਦੇ ਅਮਲ, ਸੰਤਾਲੀ ਚਿਤਾਵਨੀਆਂ। ਅਤਿਅੰਤ ਸਮਰਥ ਮਨੁੱਖ ਵੀ ਕੇਵਲ ਛੇ ਜਾਂ ਸੱਤ ਨੂੰ ਹੱਥ ਪਾ ਸਕਦਾ ਹੈ। ਜੇ ਤੁਸੀਂ ਮੈਨੂੰ ਤਬਾਹ ਕਰ ਦਿੱਤਾ ਅਸੀਂ ਸਾਰੇ ਇਕੱਠੇ ਬਰਬਾਦ ਹੋ ਜਾਵਾਂਗੇ।"

"ਪਰ ਕਲ, ਮਸ਼ੀਨ ਨਕਾਰਾ ਹੋ ਜਾਣ ਦੀ ਹਾਲਤ ਵਿਚ ਜਹਾਜ਼ ਨੂੰ ਕਿਵੇਂ ਸੰਭਾਲਣਾ ਹੈ, ਇਸ ਗੱਲ ਦੀ ਅਸੀਂ ਛੇ ਮਹੀਨੇ ਦੀ ਸਿਖਲਾਈ ਲਈ ਸੀ,"

"ਉਹ ਸਭ ਕੁਝ ਆਦਰਸ਼ਕ ਹਾਲਤਾਂ ਅਧੀਨ ਸੰਭਵ ਹੈ। ਤੁਸੀਂ ਇਥੇ ਪੁਲਾੜ ਵਿਚ ਨਹੀਂ ਸੰਭਾਲ ਸਕਦੇ। ਇਸ 'ਤੇ ਵਿਚਾਰ ਕਰੋ।"

"ਤੂੰ ਸਾਬਤ ਕਰ ਸਕਦਾ ਏਂ ਕਿ ਮੁਲਕ ਦੇ ਸ਼ੰਕੇ ਦਾ ਕੋਈ ਆਧਾਰ ਨਹੀਂ....?"

"ਇਹ ਸਾਬਤ ਨਹੀਂ ਹੋ ਸਕਦਾ। ਤੁਹਾਨੂੰ ਮੇਰੇ 'ਤੇ ਵਿਸ਼ਵਾਸ ਕਰਨਾ ਹੋਵੇਗਾ।"

"ਕੀ ਤੂੰ ਕਹਿ ਸਕਦਾ ਏਂ ਕਿ ਮੁਲਕ ਗ਼ਲਤ ਹੈ?"

"ਮੈਂ ਇਹ ਵੀ ਨਹੀਂ ਕਹਿ ਸਕਦਾ ਕਿ ਉਹ ਠੀਕ ਹੈ।"

"ਤੈਨੂੰ ਪਤਾ ਹੈ ਕਿ ਉਹਨੂੰ ਤੇਰੇ ਉਤੇ ਸ਼ੱਕ ਕਿਉਂ ਏ?

"ਉਹਦਾ ਦਿਮਾਗ਼ ਵਿਚਲ ਗਿਆ ਹੈ।"

"ਕੀ ਆਖਿਆ?"

"ਇਹ ਠੀਕ ਗੱਲ ਹੈ। ਉਹਦਾ ਦਿਮਾਗ਼ ਹੌਲੀ ਹੌਲੀ ਖੰਡਤ ਹੋ ਰਿਹਾ ਹੈ। ਕਈ ਗੱਲਾਂ ਸੰਭਵ ਹਨ। ਪਰ ਇਸ ਦਾ ਇਹ ਮਤਲਬ ਨਹੀਂ ਕਿ ਸਭ ਕੁਝ ਵਾਪਰੇਗਾ। ਮੈਨੂੰ ਮਾਫ ਕਰਨਾ....ਪਰ ਸਾਨੂੰ ਹੋ ਸਕਦੈ...ਮੁਲਕ ਨੂੰ ਮਾਰਨਾ ਪਵੇ।"

ਮੇਰੇ ਪ੍ਰਤਿਕਰਮ ਤੋਂ ਪਹਿਲਾਂ ਹੀ ਉਹ ਰਵਾਂ ਰਵੀਂ ਆਖੀ ਗਿਆ, "ਜਦੋਂ ਮੈਂ ਮਾਰਨਾ ਕਹਿੰਦਾ ਹਾਂ ਤਾਂ ਇਸ ਦਾ ਲਾਜ਼ਮੀ ਮਤਲਬ ਸਰੀਰਕ ਤੌਰ ਤੇ ਮਾਰਨਾ ਨਹੀਂ, ਸਿਰਫ ਏਨਾ ਜ਼ਰੂਰੀ ਹੋਵੇਗਾ ਕਿ ਮਿਸ਼ਨ ਦੀ ਸੰਪੂਰਨਤਾ ਤੱਕ ਉਸ ਨੂੰ ਬੇਹਰਕਤ ਕਰ ਦਿੱਤਾ ਜਾਏ...। ਅਸੀਂ ਉਸ ਨੂੰ ਗੂੜ੍ਹੀ ਨੀਂਦ ਸੁਆ ਦੇਵਾਂਗੇ। ਪੰਜ ਮਹੀਨੇ ਦੇ ਇਸ ਸਫਰ ਨੇ ਉਹਦੀ ਮਾਨਸਿਕ ਪ੍ਰਕਿਰਿਆ ਉਤੇ ਦਬਾ ਪਾਇਆ ਹੈ। ਉਸ ਨੂੰ ਭ੍ਰਾਂਤੀਆਂ ਹੋ ਰਹੀਆਂ ਹਨ। ਅਜਿਹੇ ਬੰਦੇ ਦੀ ਮੌਜੂਦਗੀ ਸਾਡੇ ਸਭਨਾਂ ਲਈ ਖਤਰਾ ਹੇ। ਸ਼ਕੁੰਤਲਾ, ਤੈਨੂੰ ਹੁਣੇ ਫੈਸਲਾ ਕਰਨਾ ਹੋਵੇਗਾ....ਤੈਨੂੰ ਮੇਰੇ ਉਤੇ ਵਿਸ਼ਵਾਸ ਹੈ ਜਾਂ ਮੁਲਕ ਉਤੇ? ਜਲਦੀ ਬੋਲ, ਰਸਤਾ ਬਦਲਣ ਦਾ ਵਕਤ ਹੋਣ ਵਾਲਾ ਹੈ.....

"ਤੇਰਾ ਮਤਲਬ ਏ ਕਿ ਜੋ ਕੁਝ ਮੁਲਕ ਕਹਿੰਦਾ ਹੈ, ਉਹਦੇ ਵਿਚ ਕੋਈ ਸਚਾਈ ਨਹੀਂ? ਫੇਰ ਇਹ ਸਾਬਤ ਕਰ।"

"ਮੈਂ ਕਿਵੇਂ ਕਰ ਸਕਦਾ ਹਾਂ? ਤੁਸੀਂ ਕੀ ਚਾਹੁੰਦੇ ਹੋ ਕਿ ਮੈਂ ਕਰਾਂ?"

"ਲੀਡਰ ਰਾਮਕ੍ਰਿਸ਼ਤ ਨਾਲ ਮੇਰੀ ਗੱਲ ਕਰਾ ਦੇ।"

ਕਲ ਨੇ ਚੈਨਲ ਤੇ ਉਂਗਲਾਂ ਮਾਰੀਆਂ ਤੇ ਇਕ ਪਲ ਬਾਦ ਮੈਂ ਲੀਡਰ ਦੀ ਆਵਾਜ਼ ਸੁਣੀ।

"ਨਮਸਤੇ, ਸਾਹਿਬ।" ਮੈਂ ਆਖਿਆ। "ਸ਼ਕੁੰਤਲਾ ਬੋਲ ਰਹੀ ਆਂ। ਇਕ ਸਮੱਸਿਆ ਹੈ। ਮੁਲਕ ਸੋਚਦਾ ਹੈ ਕਿ ਕਲ ਕਿਸੇ ਸ਼ਰਾਰਤ ਉਤੇ ਤੁਲਿਆ ਹੋਇਐ। ਉਹਦਾ ਖਿਆਲ ਹੈ ਕਿ ਰਾਹ ਬਦਲਣ ਦਾ ਜੋ ਆਦੇਸ਼ ਮਿਲਿਆ ਸੀ, ਉਹ ਜਾਅਲੀ ਸੀ ਤੇ ਇਹ ਕਲ ਦੀ ਘਾੜਤ ਸੀ। ਉਹ ਹੰਗਾਮੀ ਅਮਲ ਨੂੰ ਚਾਲੂ ਕਰਨਾ ਚਾਹੁੰਦਾ ਹੈ।"

ਕੁਝ ਚਿਰ ਚੁੱਪ ਵਰਤੀ ਰਹੀ। ਇਸ ਪਿਛੋਂ ਸਾਡਾ ਧਰਤੀ ਵਿਚਲਾ ਆਗੂ ਫੇਰ ਬੋਲਿਆ, "ਸੁਣ ਸ਼ਕੁੰਤਲਾ, ਹੰਗਾਮੀ ਅਮਲ ਕਿਸੇ ਹਾਲਤ ਵਿਚ ਵੀ ਚਾਲੂ ਨਹੀਂ ਕਰਨਾ। ਤੁਹਾਡੇ ਵਲੋਂ ਖੁਦ ਕਾਰਜ ਸੰਭਾਲ ਸਕਣ ਦੀ ਸੰਭਾਵਨਾ ਬੜੀ ਘਟ ਹੈ।"

"ਪਰ ਮੁਲਕ ਅੜਿਆ ਹੋਇਐ, ਸਾਹਿਬ।"

"ਗੱਲ ਕਰਾ ਮੇਰੀ ਉਹਦੇ ਨਾਲ।"

ਮੈਂ ਮੁਲਕ ਨੂੰ ਆਵਾਜ਼ ਦੇ ਕੇ ਦੱਸਿਆ ਕਿ ਲੀਡਰ ਉਹਦੇ ਨਾਲ ਗੱਲ ਕਰਨੀ ਚਾਹੁੰਦਾ ਹੈ।

"ਉਹਨੇ ਆਪਣੇ ਆਪ ਤੇਰੇ ਨਾਲ ਗੱਲ ਕੀਤੀ ਹੈ?" ਉਸਨੇ ਪੁੱਛਿਆ।

"ਨਹੀਂ", ਮੈਂ ਕਿਹਾ। "ਮੈਂ ਕਲ ਨੂੰ ਆਖਿਆ ਸੀ ਕਿ ਉਹਦੇ ਨਾਲ ਗੱਲ ਕਰਾ।"

ਮੁਲਕ ਨੇ ਨਫਰਤ ਨਾਲ ਮੂੰਹ ਬਣਾਇਆ। "ਸ਼ਕੁਤਲਾ, ਤੂੰ ਸਮਝਦੀ ਕਿਉਂ ਨਹੀਂ? ਕੋਈ ਲੀਡਰ ਗੱਲ ਨਹੀਂ ਕਰ ਰਿਹਾ, ਕੁਝ ਨਹੀਂ। ਇਹ ਸਭ ਜਵਾਬ ਕਲ ਦੇ ਰਿਹਾ ਹੈ।"

"ਪਰ ਆਵਾਜ਼–ਇਹ ਲੀਡਰ ਦੀ ਲਗਦੀ ਏ।"

"ਤੇਰਾ ਕੀ ਖਿਆਲ ਏ ਕਿ ਕਲ ਨੂੰ ਇਹ ਪਤਾ ਨਹੀਂ ਕਿ ਲੀਡਰ ਦੀ ਆਵਾਜ਼ ਕਿਸ ਤਰ੍ਹਾਂ ਦੀ ਏ?" ਉਸ ਨੇ ਕਟਾਖ਼ ਕਰਦਿਆਂ ਕਿਹਾ।

"ਤੂੰ ਉਹਦੇ ਨਾਲ ਗੱਲ ਕਰੇਂਗਾ ਜਾਂ ਨਹੀਂ?"

"ਮੈਂ ਤੈਨੂੰ ਦੱਸਿਆ ਹੈ, ਇਹ ਲੀਡਰ ਨਹੀਂ। ਧਰਤੀ ਨਾਲੋਂ ਸਾਡਾ ਸੰਪਰਕ ਚਿਰੋਕਣਾ ਟੁੱਟ ਚੁੱਕਾ ਹੈ। ਉਸ ਦਿਨ ਤੋਂ ਜਿਸ ਦਿਨ ਮੈਂ ਕਲ ਨੂੰ ਮੌਕੇ 'ਤੇ ਫੜ ਲਿਆ ਸੀ। ਹੁਣ ਅਸੀਂ ਕਲ ਦੇ ਰਹਿਮ ਉਤੇ ਹਾਂ ਤੇ ਇਹ ਸਾਨੂੰ ਕਿਧਰੇ ਲੈ ਜਾ ਰਿਹਾ ਹੈ...."

ਨਿਰਾਸ਼ ਹੋ ਕੇ ਮੈਂ ਲੀਡਰ ਨੂੰ ਆਖਿਆ,"ਤੁਸੀਂ ਇਹ ਸਾਬਤ ਕਰ ਸਕਦੇ ਹੋ ਕਿ ਸੱਚਮੁਚ ਤੁਸੀਂ ਗੱਲ ਕਰ ਰਹੇ ਹੋ, ਸਾਹਿਬ?"

ਇਕ ਪਲ ਦੀ ਖਾਮੋਸ਼ੀ ਮਗਰੋਂ ਲੀਡਰ ਦੀ ਆਵਾਜ਼ ਆਈ, "ਜੇ ਕੰਪਿਊਟਰ ਵਿਚ ਤੁਹਾਡਾ ਵਿਸ਼ਵਾਸ ਨਹੀਂ ਰਿਹਾ, ਤੁਹਾਡੀ ਬੁਨਿਆਦ ਹਿਲ ਚੁੱਕੀ ਹੈ। ਮੁਲਕ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰ। ਅਜੇ ਵੀ ਵੇਲਾ ਹੈ। ਜੇ ਉਹਨੇ ਅਕਲ ਤੋਂ ਕੰਮ ਨਾ ਲਿਆ...."

"ਜੇ ਨਾ ਲਿਆ ਫੇਰ?"

"ਉਹ ਬੇਲੋੜਾ ਹੋ ਜਾਵੇਗਾ। ਕਲ ਨੂੰ ਪਤਾ ਹੈ ਕੀ ਕਰਨਾ ਹੈ। ਇਹਦੇ ਵਾਸਤੇ ਚਾਬੀ ਤੇਰੇ ਕੋਲ ਏ।"

"ਮੇਰੇ ਕੋਲ?" ਮੈਂ ਬੋਲ ਉੱਠੀ।

"ਹਾਂ। ਤੇਰੀ ਜਾਣਕਾਰੀ ਤੋਂ ਬਗ਼ੈਰ ਅਸੀਂ ਇਹ ਤੇਰੇ ਕਪੜਿਆਂ ਵਿਚ ਛੁਪਾਈ ਹੈ। ਕੱਢ ਲੈ...ਅਸੀਂ ਸੰਕੇਤ ਦੇ ਦੇਵਾਂਗੇ...ਤੇ ਤੂੰ ਕਲ ਨੂੰ ਦੇ ਦਈਂ। ਮੁਲਕ ਮਿਸ਼ਨ ਦੀ ਸਮਾਪਤੀ ਤੱਕ ਬੇਹੋਸ਼ ਰਹੇਗਾ। ਧਰਤੀ ਉਤੇ ਪਰਤਣ ਮਗਰੋਂ ਉਹਨੂੰ ਹੋਸ਼ ਵਿਚ ਲੈ ਆਵਾਂਗੇ ਅਤੇ ਪੜਤਾਲ ਕੀਤੀ ਜਾਏਗੀ।"

"ਇਸੇ ਤਰ੍ਹਾਂ, ਮੈਨੂੰ ਬੇਹਰਕਤ ਕਰਨ ਦੀ ਚਾਬੀ ਵੀ ਹੈ?" ਮੈਂ ਪੁੱਛਿਆ।

"ਹਾਂ। ਮੁਲਕ ਕੋਲ। ਉਹਦੇ ਵਾਸਤੇ ਵੀ ਕਲ ਦੇ ਸਹਿਯੋਗ ਦੀ ਲੋੜ ਪਵੇਗੀ।"

"ਮੈਨੂੰ ਤਾਂ ਕੁਝ ਸਮਝ ਨਹੀਂ ਆਉਂਦੀ," ਮੈਂ ਆਖਿਆ।

"ਡਟੀ ਰਹਿ। ਮੈਂ ਮਿਸ਼ਨ ਦੇ ਆਗੂ ਵਜੋਂ ਹੁਕਮ ਦੇਂਦਾ ਹਾਂ। ਸ਼ੁਭਕਾਮਨਾ।" ਅਤੇ ਆਵਾਜ਼ ਬੰਦ ਹੋ ਗਈ।

ਕਲ ਨੇ ਮੇਰੇ ਵੱਲ ਹੱਥ ਵਧਾਇਆ ਤੇ ਬੋਲਿਆ,"ਚਾਬੀ।"

"ਇਕ ਮਿੰਟ। ਕੀ ਉਹ ਸਚਮੁਚ ਲੀਡਰ ਬੋਲ ਰਿਹਾ ਸੀ? ਆਵਾਜ਼ ਕੁਝ ਅਜੀਬ ਜਿਹੀ ਨਹੀਂ ਸੀ ਭਾਸਦੀ?"

"ਉਏ ਰੱਬਾ। ਤੂੰ ਵੀ? ਦੇਖ ਸ਼ਕੁੰਤਲਾ, ਮੈਂ ਇਕ ਮਸ਼ੀਨ ਹਾਂ। ਮੈਨੂੰ ਸਿਰਫ ਤੁਹਾਡੀ ਮਦਦ ਕਰਨ ਲਈ ਬਣਾਇਆ ਗਿਆ ਸੀ। ਇਹ ਠੀਕ ਏ, ਮੈਂ ਕੁਝ ਗੱਲਾਂ ਆਪਣੇ ਆਪ ਸਿਖ ਲਈਆਂ ਪਰ ਮੈਂ ਇਕ ਮਸ਼ੀਨ ਹਾਂ, ਮੈਂ ਬੁਰੀਆਂ ਸੋਚਾਂ ਦੇ ਸਮਰਥ ਨਹੀਂ।"

"ਕਲ, ਜਦੋਂ ਇਕ ਮਸ਼ੀਨ ਬੁੱਧੀ ਦੀ ਮਾਲਕ ਹੋ ਜਾਂਦੀ ਹੈ? ਜਦੋਂ ਇਹ ਮਸ਼ੀਨ ਨਹੀਂ ਰਹਿੰਦੀ ਤੇ ਮਨੁੱਖ ਬਣ ਜਾਂਦੀ ਹੈ? ਇਸ ਬਾਰੇ ਕੋਈ ਸਿਧਾਂਤ ਹੈ?"

"ਹੈ," ਕਲ ਨੇ ਆਖਿਆ, "ਤੂਰਿੰਗ ਦਾ ਸਿਧਾਂਤ। ਉਹ ਪਹਿਲਾ ਵਿਗਿਆਨੀ ਸੀ ਜਿਸ ਨੇ ਖੋਜ ਕੀਤੀ ਕਿ ਮਸ਼ੀਨ ਸੋਚ ਸਕਦੀ ਹੈ। ਜਦੋਂ ਕੋਈ ਮਸ਼ੀਨ ਝੂਠ ਬੋਲ ਸਕੇ, ਉਦੋਂ ਇਹ ਬੁੱਧੀ ਦੀ ਮਾਲਕ ਹੁੰਦੀ ਹੈ। ਸ਼ਕੁੰਤਲਾ, ਮੈਂ ਕਹਿ ਨਹੀਂ ਸਕਦਾ....ਕੋਈ ਨਹੀਂ ਕਹਿ ਸਕਦਾ: 'ਮੈਂ ਝੂਠ ਨਹੀਂ ਬੋਲਦਾ।' ਇਹ ਇਕ ਆਧਾ–ਵਿਰੋਧ ਹੈ। ਸਵਾਲ ਵਿਸ਼ਵਾਸ ਦਾ ਹੈ; ਤੈਨੂੰ ਮੇਰੇ

'ਤੇ ਵਿਸ਼ਵਾਸ ਹੈ ਜਾਂ ਮੁਲਕ 'ਤੇ? ਜੇ ਮੇਰੇ 'ਤੇ ਵਿਸ਼ਵਾਸ ਹੈ ਤਾਂ ਮੁਲਕ ਨੂੰ ਬੇਹੋਸ਼ ਕਰਨ ਲਈ ਚਾਬੀ ਮੈਨੂੰ ਫੜਾ ਦੇ। ਜੇ ਮੁਲਕ 'ਤੇ ਵਿਸ਼ਵਾਸ ਹੈ, ਤਾਂ ਉਸ ਨੂੰ ਸੰਕੇਤਕ–ਅੰਕ ਦੱਸ ਦੇ ਅਤੇ ਮੈਨੂੰ ਬੇਹਰਕਤ ਕਰ ਦੇ।"

"ਕਲ, ਕੀ ਤੂੰ ਮੈਨੂੰ ਚਾਬੀ ਦੇਣ ਲਈ ਮਜਬੂਰ ਕਰ ਸਕਦਾ ਏਂ?"

"ਇਹਦੇ ਵਾਸਤੇ ਮੈਨੂੰ ਤਿਆਰ ਨਹੀਂ ਕੀਤਾ ਗਿਆ," ਕਲ ਨੇ ਕਿਹਾ। ਐਨ ਉਸ ਵੇਲੇ ਮੁਲਕ ਆ ਗਿਆ।

"ਤੂੰ ਫੈਸਲਾ ਕਰ ਲਿਐ, ਸ਼ਕੁੰਤਲਾ"? ਉਹਨੇ ਪੁੱਛਿਆ।

"ਨਹੀਂ, ਮੁਲਕ," ਮੈਂ ਆਖਿਆ।

"ਕਲ, ਇਕ ਮਿੰਟ ਵਾਸਤੇ ਬਾਹਰ ਜਾਏਂਗਾ?" ਕੰਪਿਊਟਰ ਵਲ ਦੇਖਦਾ ਉਹ ਬੋਲਿਆ

"ਮਾਫ ਕਰਨਾ, ਮੇਰੀ ਇਥੇ ਡਿਊਟੀ ਏ," ਕਲ ਦਾ ਜਵਾਬ ਸੀ,

"ਮੈਂ ਜਾਣ ਦਾ ਹੁਕਮ ਦੇਵਾਂਗਾ", ਉਸ ਨੇ ਦੁਹਰਾਇਆ।

"ਮਾਫ਼ ਕਰਨਾ, ਮੈਂ ਡਿਊਟੀ ਉਤੇ ਹਾਂ", ਕਲ ਨੇ ਫੇਰ ਆਖਿਆ।

"ਸੁਣ ਲਿਆ ਸ਼ਕੁੰਤਲਾ? ਮਸ਼ੀਲ ਹੁਕਮ–ਅਦੂਲੀ ਕਰ ਰਹੀ ਹੈ। ਕਲ੍ਹ ਮੈਂ ਤੈਨੂੰ ਦੋ ਸਕਿੰਟ ਦੇਂਦਾ ਹਾਂ ਵਰਨਾ...."

"ਮੁਲਕ, ਤੁਸੀਂ ਮੈਨੂੰ ਕੁਝ ਨਹੀਂ ਕਰ ਸਕਦੇ..."

ਮੁਲਕ ਗੁੱਸੇ ਵਿਚ ਭੜਕ ਕੇ ਉਠਿਆ। "ਨਹੀਂ ਕਰ ਸਕਦਾ? ਕਰ ਸਕਦਾਂ...." ਉਹ ਕ਼ਲ ਉਤੇ ਝਪਟਿਆ ਤੇ ਉਹਦਾ ਸਿਰ ਮਰੋੜ ਕੇ ਪਰੇ ਵਗਾਹ ਮਾਰਿਆ। ਮੇਰੀ ਚੀਕ ਨਿਕਲ ਗਈ।

ਸਿਰ ਤੈਰਦਾ ਹੋਇਆ ਫੇਰ ਆਪਣੀ ਥਾਂ ਆ ਟਿਕਿਆ ਤੇ ਜਮ ਗਿਆ। "ਮੇਰਾ ਸਿਰ ਲਾਹੁਣਾ ਚਾਹੁੰਦੇ ਹੋ?" ਕਲ ਨੇ ਇਕ ਧਾਤੀ ਬਾਂਹ ਮੁਲਕ ਵੱਲ ਵਧਾਉਂਦਿਆਂ ਗਰਜ ਕੇ ਆਖਿਆ। ਗੁੱਸੇ ਵਿਚ ਲਾਲ ਪੀਲੇ ਹੋਏ, ਮੁਲਕ ਨੇ ਕੋਈ ਹਥਿਆਰ ਲੱਭਣ ਲਈ ਚੁਫੇਰੇ ਨਜ਼ਰ ਮਾਰੀ, ਇਕ ਪੁਲਾੜ ਗੱਨ ਚੁੱਕੀ ਤੇ ਦਾਗ ਦਿੱਤੀ।

ਠੰਡੇ ਦਿਲ ਨਾਲ ਕਲ ਨੇ ਆਖਿਆ,"ਚਲਾ ਗੋਲੀ, ਮੈਂ ਇਸ ਗੱਨ ਨੂੰ ਤਿਆਰ ਕਰਕੇ ਨਹੀਂ ਸੀ ਰਖਿਆ, ਇਸ ਲਈ ਕੁਝ ਨਹੀਂ ਹੋਣਾ। ਤੂੰ ਮੇਰਾ ਕੁਝ ਨਹੀਂ ਵਿਗਾੜ ਸਕਦਾ..."

"ਸ਼ਕੁੰਤਲਾ, ਦੇਖ ਕਿਵੇਂ ਬੜਕਾਂ ਮਾਰਦੈ। ਹੁਣ ਮੇਰੇ ਉਤੇ ਯਕੀਨ ਆਇਆ? ਹੁਣ, ਤੇਰੀ ਅਕਲ ਮੰਨੀ?"

"ਤੂੰ ਮੈਨੂੰ ਤਬਾਹ ਨਹੀਂ ਕਰ ਸਕਦਾ। ਇਹਦਾ ਤੁਹਾਡੇ ਲੀਡਰ ਨੇ ਪ੍ਰਬੰਧ ਕੀਤਾ ਹੋਇਐ, ਤੁਹਾਡੀ ਦੋਹਾਂ ਦੀ ਤੇ ਮੇਰੀ ਰਖਿਆ ਦਾ, ਇਸ ਤਰ੍ਹਾਂ ਦੀ 'ਦੁਰਘਟਨਾ' ਦੀ ਹਾਲਤ ਵਿਚ," ਕਲ ਬੋਲਿਆ। "ਦੇਖ ਲਿਆ ਈ, ਸ਼ਕੁੰਤਲਾ, ਕਿ ਮੁਲਕ ਜਹਾਜ਼ ਦੀ ਸਲਾਮਤੀ ਲਈ ਖਤਰਾ ਹੈ? ਚਾਬੀ ਕਿਥੇ ਹੈ?

"ਕਿਹੜੀ ਚਾਬੀ?" ਮੁਲਕ ਬੋਲਿਆ।

"ਤੈਨੂੰ ਬੇਹੋਸ਼ ਕਰਕੇ ਲੰਮਾ ਪਾ ਦੇਣ ਦੇ ਸਾਨੂੰ ਧਰਤੀ ਤੋਂ ਆਦੇਸ਼ ਮਿਲੇ ਹਨ," ਕਲ ਨੇ ਆਖਿਆ।

"ਮਾਫ਼ ਕਰਨਾ, ਮੁਲਕ, ਪਰ ਮੈਨੂੰ ਹੁਕਮ ਮਿਲਿਆ ਹੈ ਕਿ ਤੈਨੂੰ ਦਵਾ ਦੇ ਕੇ ਸੁਆ ਦਿੱਤਾ ਜਾਏ। ਦਵਾਈ ਹਾਸਲ ਕਰਨ ਵਾਲੀ ਚਾਬੀ ਮੇਰੇ ਕੋਲ ਹੈ...." ਇਹ ਸੁਣ ਕੇ, ਮੁਲਕ ਗਰਜ ਕੇ ਮੇਰੇ ਵਲ ਉਛਲਿਆ।

"ਸਾਥੀ ਮੁਸਾਫਰਾਂ ਉਤੇ ਹਮਲਾ ਕਰਨਾ ਜੁਰਮ ਹੈ," ਕਲ ਨੇ ਉੱਚੀ ਆਖਿਆ। "ਮੈਂ ਜਹਾਜ਼ ਦੀ ਸਲਾਮਤੀ ਦੀ ਰਖਿਆ ਲਈ ਇਸ ਨੂੰ ਸੰਭਾਲ ਲੈਣ ਵਾਸਤੇ ਮਜਬੂਰ ਹਾਂ। ਇਹ ਮੇਰੀ ਪਹਿਲੀ ਚਿਤਾਵਨੀ ਹੈ। ਇਹਨੂੰ ਛੱਡ ਦੇ, ਵਰਨਾ..."

"ਵਰਨਾ ਕੀ?" ਤੂੰ ਕੀ ਕਰ ਸਕਦਾ ਏਂ....ਤੂੰ ਬੇਦਿਮਾਗੇ ਮਸ਼ੀਨੀ ਬਾਂਦਰ। ਸ਼ਕੁੰਤਲਾ, ਕੋਡ ਮੈਨੂੰ ਦੇ, ਜਲਦੀ, ਵਰਨਾ ਇਹ ਤੈਨੂੰ ਵੀ ਤਬਾਹ ਕਰ ਦੇਵੇਗਾ।"

"ਦੂਜੀ ਚਿਤਾਵਨੀ। ਮੇਰੇ ਪ੍ਰੋਗਰਾਮ ਅਨੁਸਾਰ ਜੇ ਤੁਸੀਂ ਉਸ ਨੂੰ ਤੀਜੀ ਤੇ ਆਖਰੀ ਚਿਤਾਵਨੀ ਉਤੇ ਵੀ ਨਾ ਛੱਡਿਆ...."

"ਸ਼ਕੁੰਤਲਾ, ਟਾਲ ਮਟੋਲ ਕਰਨ ਦਾ ਕੋਈ ਵਕਤ ਨਹੀਂ, ਜਲਦੀ ਬੋਲ," ਮੁਲਕ ਨੇ ਪ੍ਰੇਰਿਆ।

"ਤੀਜੀ ਚਿਤਾਵਨੀ। ਇਹ ਹੈ ਮੇਰੀ ਪਹਿਲੀ ਕਾਰਵਾਈ। ਕਲ ਉਡ ਕੇ ਮੁਲਕ ਵੱਲ ਵਧਿਆ ਤੇ ਉਹਦੇ ਸਿਰ ਉਤੇ ਚੋਟ ਮਾਰੀ। ਮੁਲਕ ਭੁੰਜੇ ਡਿੱਗ ਪਿਆ। ਉਹਦੇ ਸਿਰ ਵਿਚੋ ਮਾੜਾ ਜਿਹਾ ਲਹੂ ਵਹਿ ਗਿਆ ਸੀ,

"ਮੈਨੂੰ ਮਾਫ ਕਰਨਾ; ਪਰ ਜਹਾਜ਼ ਉਤੇ ਅਮਨ ਅਮਾਨ ਕਾਇਮ ਰਖਣ ਦੀ ਖਾਤਰ ਇਹ ਕਰਨਾ ਹੀ ਪੈਣਾ ਸੀ। ਇਹ ਸਿਰਫ ਇਕ ਚਿਤਾਵਨੀ ਵਾਲੀ ਗੱਲ ਹੀ ਸੀ। ਵਿਚਾਰ ਕਰ ਲਓ, ਮੁਲਕ", ਕਲ ਨੇ ਹਲੀਮੀ ਨਾਲ ਕਿਹਾ।

ਮੁਲਕ ਕੁਝ ਚਿਰ ਹੈਰਾਨ ਹੋਇਆ ਬੈਠਾ ਰਿਹਾ ਤੇ ਫੇਰ ਊਂਘਦਾ ਹੋਇਆ ਬੋਲਿਆ, "ਕੀ ਹੋਇਆ ਸੀ?"

"ਕਲ ਨੇ ਤੈਨੂੰ ਮਾਰਿਆ। ਉਹ ਕਹਿੰਦਾ ਹੈ ਕਿ ਇਸ ਤਰ੍ਹਾਂ ਕਰਨਾ ਪ੍ਰੋਗਰਾਮ ਵਿਚ ਸੀ, ਜਹਾਜ਼ ਵਿਚ ਅਮਨ ਅਮਾਨ ਕਾਇਮ ਰੱਖਣ ਲਈ।"

"ਬਕਵਾਸ," ਮੁਲਕ ਕੜਕਿਆ, "ਇਹ ਪਾਗ਼ਲ ਹੋ ਗਿਐ। ਸ਼ਕੁੰਤਲਾ, ਇਸ ਨੂੰ ਤਬਾਹ ਕਰਨਾ ਪਵੇਗਾ। ਕਿਸੇ ਮਸ਼ੀਨ ਹੱਥੋਂ ਮਰਨਾ ਨਾਲੋਂ ਜਹਾਜ਼ ਦਾ ਸੰਚਾਲਣ ਕਰਦਿਆਂ ਮਰਨਾ ਚੰਗਾ। ਰੋਬੋਟਾਂ ਦੀ ਬਗ਼ਾਵਤ ਨਾਲ ਲੜਨ ਵਾਲੇ ਅਸੀਂ ਇਤਿਹਾਸ ਵਿਚ ਪਹਿਲੇ ਲੋਕ ਹੋਵਾਂਗੇ।"

"ਕੋਈ ਇਤਿਹਸ ਹੋਵੇਗਾ ਕਿ ਨਹੀਂ, ਜੇ ਅਸੀਂ ਸਾਰੇ ਤਬਾਹ ਹੋ ਗਏ," ਕਲ ਨੇ ਆਖਿਆ, "ਲੀਡਰ ਦੀ ਗੱਲ ਸੁਣੋ..."

"ਕੋਈ ਲੀਡਰ ਨਹੀਂ। ਇਹ ਸਭ ਝੂਠ ਹੈ।"

"ਤੁਹਾਨੂੰ ਵਿਸ਼ਵਾਸ ਕਰਨਾ ਪਏਗਾ...", ਕਲ ਨੇ ਜ਼ਿੱਦ ਕੀਤੀ।

"ਕੋਈ ਜ਼ਰੂਰੀ ਨਹੀਂ। ਅਸੀਂ ਜਹਾਜ਼ ਸੰਭਾਲ ਲਵਾਂਗੇ।"

"ਤੁਸੀਂ ਨਹੀਂ ਸੰਭਾਲ ਸਕਦੇ।"

"ਕਿਉਂ ਨਹੀਂ? ਆਦਮੀ ਨੇ ਤੈਨੂੰ ਬਣਾਇਆ ਹੈ। ਆਦਮੀ ਨੇ ਹੀ ਤੇਰੀ ਬੁੱਧੀ ਦੀ ਸਿਰਜਨਾ ਕੀਤੀ ਹੈ। ਜੇ ਤੂੰ ਜਹਾਜ਼ ਚਲਾ ਸਕਦਾ ਏਂ, ਤਾਂ ਆਦਮੀ ਵੀ ਚਲਾ ਸਕਦਾ ਏ। ਸ਼ਕੁੰਤਲਾ?"

"ਸ਼ਕੁੰਤਲਾ?" ਕਲ ਵੀ ਬੋਲਿਆ।

ਦੋਹਾਂ ਨੇ ਮੇਰੇ ਵੱਲ ਦੇਖਿਆ, ਜਹਾਜ਼ ਦੀ ਕਿਸਮਤ ਬਾਰੇ ਮੇਰੇ ਫੈਸਲੇ ਦੀ ਉਡੀਕ ਵਿਚ– ਸਾਡੇ ਤਿੰਨਾਂ ਦੀ ਕਿਸਮਤ ਬਾਰੇ, ਸਾਡੇ ਸਭਨਾਂ ਦੀ। ਮੈਨੂੰ ਲੱਗਾ, ਮੇਰਾ ਸਿਰ ਪਾਟ ਜਾਏਗਾ।" ਤੁਸੀਂ ਦੋਵੇਂ ਮੈਨੂੰ ਦਸ ਮਿੰਟ ਵਾਸਤੇ ਇਕੱਲੀ ਛੱਡ ਸਕਦੇ ਹੋ? ਮੈਂ ਸੋਚਣਾ ਚਾਹੁੰਦੀ ਹਾਂ," ਮੈਂ

ਆਖਿਆ।

ਮੁਲਕ ਨੇ ਹੌਲੀ ਜਿਹੀ ਫਿਟਕਰਿਆ, ਕਲ ਚੁੱਪ ਕਰਕੇ ਚਲਾ ਗਿਆ।

ਹੋਸ਼ਿਆਰ, ਮੈਂ ਆਪਣੇ ਆਪ ਨੂੰ ਆਖਿਆ। ਆਪਣੇ ਪਰਖ–ਨਿਰਣੇ ਦੀ ਵਰਤੋਂ ਕਰ। ਮੁਲਕ ਇਹ ਦੋਸ਼ ਲਾਉਂਦਾ ਹੈ ਕਿ ਕਲ ਸਾਨੂੰ ਭਟਕਾਉਣ ਦੀ ਕੋਸ਼ਿਸ਼ ਕਰ ਰਿਹੈ। ਉਸ ਨੂੰ ਕਲ ਉਤੇ ਸ਼ੱਕ ਹੈ ਕਿਉਂਕਿ ਉਸ ਨੇ ਆਪਣੇ ਆਪ ਸ਼ਤਰੰਜ ਖੇਡਣ ਦੀ ਜਾਚ ਸਿਖ ਲਈ। ਸੰਦੇਸ਼ ਭੇਜਣ ਲੱਗ ਪਿਆ ਅਤੇ ਸਵਾਲਾਂ ਦੇ ਟਾਲਵੇਂ ਜਵਾਬ ਦੇਣ ਲੱਗਾ। ਕਲ ਮੰਨਦਾ ਹੈ ਕਿ ਉਹਦੇ ਰਾਹੀਂ ਹੀ ਕੋਈ ਸੰਦੇਸ਼ ਆ–ਜਾ ਸਕਦਾ ਹੈ, ਵੈਸੇ ਨਹੀਂ ਅਤੇ ਇਸ ਕਿਸਮ ਦੀ ਸ਼ਰਾਰਤ ਸੰਭਵ ਹੈ ਜਿਸ ਦਾ ਕਲ ਉਤੇ ਦੋਸ਼ ਲਗਦਾ ਹੈ, ਪਰ ਕਲ ਕਹਿੰਦਾ ਹੈ ਕਿ ਉਹ ਇਕ ਮਸ਼ੀਨ ਹੈ ਅਤੇ ਗੋਂਦ ਗੁੰਦਣ ਦੇ ਸਮਰਥ ਨਹੀਂ, ਭਾਵੇਂ ਉਸ ਨੇ ਸਵੈ–ਖੋਜ ਦੇ ਪ੍ਰੋਗਰਾਮਾਂ ਕਾਰਨ ਕੁਝ ਨਵੀਆਂ ਗੱਲਾਂ ਜ਼ਰੂਰ ਸਿਖ ਲਈਆਂ ਹਨ।

ਕਲ ਖਤਰਾ ਹੈ, ਮੁਲਕ ਅੜਿਆ ਹੋਇਆ ਹੈ। ਇਸ ਨੂੰ ਤਬਾਹ ਕਰਨਾ ਜ਼ਰੂਰੀ ਹੈ। ਮੁਲਕ ਖਤਰਨਾਕ ਹੈ, ਇਸ ਨੂੰ ਖਤਮ ਕਰਨਾ ਜ਼ਰੂਰੀ ਹੈ, ਕਲ ਦੀ ਜ਼ਿੱਦ ਹੈ, ਮੇਰੇ ਕੋਲ ਇਹ ਫੈਸਲਾ ਕਰਨ ਲਈ ਪੰਜ ਮਿੰਟ ਹਨ ਕਿ ਠੀਕ ਕੌਣ ਹੈ। ਸਾਵਧਾਨ, ਮੈਂ ਆਪਣੇ ਆਪ ਨੂੰ ਚਿਤਾਵਨੀ ਦੇਂਦੀ ਹਾਂ। ਠੰਡੇ ਦਿਮਾਗ਼ ਨਾਲ ਫੈਸਲਾ ਕਰ।

ਇਹ ਠੀਕ ਹੈ। ਮੇਰਾ ਫੈਸਲਾ ਸਥਿਤੀ ਦੇ ਤਰਕਸ਼ੀਲ ਅਨੁਮਾਨ ਉਤੇ ਨਿਰਭਰ ਹੋਣਾ ਚਾਹੀਦਾ ਹੈ। ਇਸ ਵਿਚ ਜਜ਼ਬਾਤ ਦਾ ਕੋਈ ਦਖਲ ਨਾ ਹੋਵੇ, ਹੋਣਾ ਹੀ ਨਹੀਂ ਚਾਹੀਦਾ।

ਜੇ ਮੈਂ ਮਸ਼ੀਨ ਚੁਣਦੀ ਹਾਂ, ਮੈਂ ਤਰਕਸ਼ੀਲ ਹੱਲ ਦੀ ਚੋਣ ਕਰਦੀ ਹਾਂ। ਹਰ ਪ੍ਰਸ਼ਨ ਤੇ ਹਰ ਸਮਸਿਆ ਦਾ, ਇਕ 'ਉਚਿਤ' ਜਵਾਬ ਤੇ 'ਉਚਿਤ' ਹੱਲ ਹੋਵੇਗਾ। ਇਸ ਲਈ...

ਇਕ ਪਲ ਠਹਿਰ। ਕੀ ਕੇਵਲ ਕਠੋਰ ਤਰਕ ਹੀ ਕਾਫ਼ੀ ਹੈ?

ਉਹਨਾਂ ਸਵਾਲਾਂ ਤੇ ਸਮੱਸਿਆਵਾਂ ਦਾ ਕੀ ਬਣੇਗਾ ਜਿਨ੍ਹਾਂ ਦੇ ਕੋਈ 'ਉਚਿਤ' ਜਵਾਬ ਨਹੀਂ?

ਮਸ਼ੀਨ ਜਾਂ ਇਹ ਆਖੇਗੀ "ਮੈਨੂੰ ਨਹੀਂ ਪਤਾ" ਜਾਂ "ਇਸ ਵਾਸਤੇ ਮੈਨੂੰ ਪ੍ਰੋਗਰਾਮਿਆ ਨਹੀਂ ਗਿਆ।"

ਕਲ ਨੇ ਕੋਈ ਅਸਾਧਾਰਣ ਸੂਝ ਪ੍ਰਾਪਤ ਕਰ ਲਈ ਹੋਵੇ, ਉਸਦੇ ਬਾਵਜੂਦ ਉਹ ਹਾਲੇ ਇਕ ਮਸ਼ੀਨ ਹੀ ਹੈ।

ਅਤੇ ਮੁਲਕ....ਮੁਲਕ ਮਨੁੱਖ ਹੈ। ਜਜ਼ਬਾਤ ਵਿਚ ਵਹਿਣ ਵਾਲਾ। ਤਰਕਹੀਨ। ਸਹਿਜ–ਅਨੁਭਵੀ ਪਰ....

ਉਸ ਦਿਨ ਲਫਜ਼ਾਂ ਨਾਲ ਖੇਡਦਿਆਂ ਮੈਂ ਤੇ ਮੁਲਕ ਨੇ ਕਿਹੜੀ ਖੇਡ ਖੇਡਣ ਦੀ ਕੋਸ਼ਿਸ਼ ਕੀਤੀ ਸੀ? ਮੈਂ ਛਾਪਿਆ ਸੀ 'ਸਹਿਜ–ਅਨੁਭਵ' ਅਤੇ ਮਸ਼ੀਨ ਕੋਸ਼ ਵਿਚੋਂ ਨਿਕਲਿਆ 'ਸੱਚ ਦਾ ਸਿੱਧਾ ਅਨੁਭਵ। ਤਰਕ ਪ੍ਰਕਿਰਿਆ ਤੋਂ ਸੁਤੰਤਰ'।

ਜੇ ਮੁਲਕ ਸਹਿਜ–ਅਨੁਭਵ ਕਰਕੇ ਮਹਿਸੂਸ ਕਰਦਾ ਹੈ ਕਿ ਉਹ ਠੀਕ ਹੈ, ਤਾਂ ਮੈਂ ਉਹਨੂੰ ਗ਼ਲਤ ਕਹਿ ਕੇ ਰੱਦ ਕਰ ਸਕਦੀ ਹਾਂ?

21 ਵੀਂ ਸਦੀ ਦੇ ਮਨੁੱਖ ਨੂੰ ਸਾਡੀਆਂ ਕੰਪਿਊਟਰ ਮਸ਼ੀਨਾਂ ਨਾਲੋਂ ਅਲੱਗ ਕਰਨ ਵਾਲੀ ਇਕੋ–ਇਕ ਚੀਜ਼ ਮਨੋਵੇਗਸ਼ੀਲਤਾ ਤੇ ਸਹਿਜ–ਅਨੁਭਵ ਹੈ। ਅਨੁਮਾਨ ਉਹ ਅਗਿਆਤ ਸੰਵੇਦਨੀ ਸਰਕਟ ਜਿਹੜੇ ਅਸੀਂ ਮਸ਼ੀਨਾਂ ਵਿਚੋਂ ਪੁਨਰ–ਉਤਪਾਦਨ ਕਰਨ ਦੇ ਅਜੇ ਯੋਗ ਨਹੀਂ

ਹੋਏ।

ਅਸੀਂ ਮਸ਼ੀਨੀ ਦਿਮਾਗ਼ ਲਗਭਗ ਓਨੇ ਹੀ ਨਾਜ਼ਕ ਤੇ ਸੂਖਮ ਬਣਾ ਲਏ ਹਨ ਜਿੰਨੇ ਸਾਡੇ ਆਪਣੇ ਹਨ।

ਪਰ ਸਿਰਫ ਲਗਭਗ।

ਸੋ? ਤਰਕਸ਼ੀਲ ਪ੍ਰਤਿਕਰਮ ਜਾਂ ਮਨੁੱਖੀ ਨਿਰਣਾ?

ਮੁੜ ਮੁੜ, ਇਹ ਸਵਾਲ ਮੈਂ ਆਪਣੇ ਦਿਮਾਗ਼ ਵਿਚ ਲਿਆਉਂਦੀ ਹਾਂ। ਬੀਤ ਰਹੇ ਸਮੇਂ ਦੇ ਨਾਲ ਨਾਲ ਇਸ ਦੀ ਸ਼ਿੱਦਤ ਵਧਦੀ ਜਾਂਦੀ ਹੈ।

ਅਤੇ ਮੁੜ ਮੁੜ, ਇਕੋ ਹੀ ਜਵਾਬ ਮੇਰੇ ਦਿਮਾਗ ਵਿਚ ਉਤਰਦਾ ਹੈ।

ਇਸ ਲਈ ਮੇਰੀ ਚੋਣ ਇਸ ਪ੍ਰਕਾਰ ਹੋਵੇਗੀ...

ਮੈਂ ਮੁਲਕ ਨੂੰ ਬੁਲਾਇਆ। ਉਹ ਫੌਰਨ ਆ ਗਿਆ "ਕਰ ਲਿਆ ਫੈਸਲਾ?"

"ਲਗਭਗ", ਮੈਂ ਆਖਿਆ, "ਪਰ ਪਹਿਲਾਂ, ਮੈਨੂੰ ਇਹ ਦੱਸ, ਮੇਰਾ ਫੈਸਲਾ ਕੁਝ ਵੀ ਹੋਵੇ, ਸਾਡੀ ਦੋਸਤੀ ਉਤੇ ਇਸ ਦਾ ਮਾੜਾ ਅਸਰ ਨਹੀਂ ਹੋਵੇਗਾ, ਠੀਕ?"

"ਤਾਂ ਫੇਰ ਤੂੰ ਮਸ਼ੀਨ ਦਾ ਪੱਖ ਲੈ ਰਹੀ ਏਂ?"

"ਮੈਨੂੰ ਨਹੀਂ ਪਤਾ...ਪਰ ਅਸੀਂ ਜਿਹੜਾ ਚੰਗਾ ਵਕਤ ਕਟਿਆ, ਉਹਦੇ ਲਈ ਧੰਨਵਾਦ ਕਰਨਾ ਚਾਹੁੰਦੀ ਹਾਂ। ਮੈਨੂੰ ਇਕ ਚੁੰਮਣ ਦੇਵੇਂਗਾ, ਮੁਲਕ?"

ਮੁਲਕ ਨੇ ਝੁਕ ਕੇ ਮੇਰੀ ਗਲ੍ਹ ਚੁੰਮ ਲਈ, "ਪਰ ਤੂੰ ਫੈਸਲਾ ਕੀ ਕੀਤਾ ਹੈ?

ਮੈਂ ਸਿਰਫ ਏਨਾ ਹੀ ਆਖਿਆ, "ਹੁਣ ਤੂੰ ਜਾ ਤੇ ਕਲ ਨੂੰ ਭੇਜ।"

ਕਲ ਅੰਦਰ ਆ ਗਿਆ "ਕਲ, ਉਹ ਪ੍ਰਾਰਥਨਾ ਕੀ ਸੀ ਜਿਸਦਾ ਤੂੰ ਜ਼ਿਕਰ ਕੀਤਾ ਸੀ? ਉਹ ਸੁਣਾਏਂਗਾ?"

ਆਪਣੀ ਮਸ਼ੀਨੀ ਆਵਾਜ਼ ਵਿਚ, ਕਲ ਨੇ ਸੁਣਾਉਣਾ ਸ਼ੁਰੂ ਕੀਤਾ:

"ਹੇ ਈਸ਼ਵਰ, ਮੈਨੂੰ ਸ਼ਾਂਤੀ ਦਾ ਸਾਧਨ ਬਣਾ
ਜਿਥੇ ਕਿਤੇ ਨਫ਼ਰਤ ਹੈ....ਮੈਨੂੰ ਪਿਆਰ ਬੀਜਣ ਦੇ
ਜਿਥੇ ਕਿਤੇ ਸ਼ੰਕਾ ਹੈ....ਵਿਸ਼ਵਾਸ
ਝੂਠ ਦੀ ਥਾਂ ਸੱਚ
ਜਿਥੇ ਹਨੇਰਾ ਹੈ....ਓਥੇ ਚਾਨਣਾ, ਹੇ ਪਰਮੇਸ਼ਰ!
ਖਿਮਾ ਕਰਕੇ ਹੀ ਸਾਨੂੰ ਖਿਮਾ ਮਿਲਦੀ ਹੈ
ਮਰ ਕੇ ਹੀ ਅਸੀਂ ਅਮਰ ਜ਼ਿੰਦਗੀ ਵਿਚ ਜਨਮ ਲੈਂਦੇ ਹਾਂ "

ਮੈਨੂੰ ਇਹ ਲਫ਼ਜ਼ ਸੁਖਦਾਈ ਲੱਗੇ। ਚਾਨਣ ਜਿਥੇ ਕਿਤੇ ਹਨੇਰਾ ਹੈ... ਚਾਨਣ ਏਨਾ ਨਹੀਂ ਕਿ ਕਿਸ ਨੂੰ ਠੀਕ ਆਖਾਂ–ਮੁਲਕ ਨੂੰ ਜਾਂ ਕਲ ਨੂੰ।

"ਕਲ, ਤੇਰੀਆਂ ਕੋਈ ਭਾਵਨਾਵਾਂ ਹਨ ਜਾਂ ਨਹੀਂ, ਮੇਰੇ ਫੈਸਲੇ ਤੋਂ ਮਗਰੋਂ ਅਸੀਂ ਵਿਛੜ ਵੀ ਸਕਦੇ ਹਾਂ ਤੇ ਇਕੱਠੇ ਵੀ ਰਹਿ ਸਕਦੇ ਹਾਂ। ਕੁਝ ਵੀ ਹੋਵੇ, ਮੈਂ ਤੇਰਾ ਧੰਨਵਾਦ ਕਰਨਾ ਚਾਹੁੰਦੀ ਹਾਂ ਉਸ ਵਕਤ ਲਈ ਜਿਹੜਾ ਅਸੀਂ ਇਕੱਠਿਆਂ ਬਿਤਾਇਆ।...

"ਹੁਣ, ਇਹਨਾਂ ਦੋਂ ਉਂਗਲਾਂ ਵਿਚੋਂ ਇਕ ਨੂੰ ਹੱਥ ਲਾ..."

***(ਇਕ ਤਾਮਿਲ ਕਹਾਣੀ)***

# ਸ਼ੁੱਕਰ ਦੇਖ ਰਿਹਾ ਹੈ

## ਰਾਜਸ਼ੇਖ਼ਰ ਭੂਸ਼ਨੂਰਮਠ

ਸਪਾਟ ਘੁੰਮਦੀ ਤਸ਼ਤਰੀ ਕਹਿਕਸ਼ਾਂ ਦੇ ਕੇਂਦਰ ਵਿਚ ਜਾਂ ਇਸ ਦੇ ਬਹੁਤ ਨੇੜੇ, ਇਕ ਤਾਰਾ ਹੈ ਜਿਹੜਾ ਕਈ ਹੋਰ ਪੱਖਾਂ ਤੋਂ ਉਸੇ ਤਰ੍ਹਾਂ ਅਦੁੱਤੀ ਹੈ ਜਿਸ ਤਰ੍ਹਾਂ ਆਪਣੀ ਸੁਭਾਗੀ ਸਥਿਤੀ ਦੇ ਪੱਖੋਂ। ਮਿਸਾਲ ਵਾਸਤੇ, ਇਸ ਦੇ ਗਿਰਦ ਘੁਮੰਦੇ ਦੋ ਜੌੜੇ ਗ੍ਰਹਿ ਹਨ। ਇਹਨਾਂ ਦੋਹਾਂ ਗ੍ਰਹਿਆਂ ਉਤੇ ਦੁਤ–ਵਿਗਿਆਨਕ ਜੀਵਨ ਪੈਦਾ ਹੋ ਗਿਆ ਹੈ ਅਤੇ ਸਮੇਂ ਸਮੇਂ ਇਥੇ ਸਭਿਅਤਾਵਾਂ ਦਾ ਵਿਕਾਸ ਤੇ ਵਿਨਾਸ਼ ਹੁੰਦਾ ਹੈ। ਉਥੋਂ ਦੇ ਵਿਗਿਆਨੀਆਂ ਨੇ ਆਪਣੇ ਕਹਿਕਸ਼ਾਨੀ ਵਾਤਾਵਰਣ ਦੀ ਖੋਜ ਤੇ ਅਧਿਅਨ ਲਈ ਪੁਲਾੜੀ ਖੋਜ–ਕੇਂਦਰ ਵੀ ਭੇਜੇ ਹਨ। ਉਹਨਾਂ ਦਾ ਇਹ ਵੀ ਵਿਸ਼ਵਾਸ ਹੈ ਕਿ ਬ੍ਰਹਿਮੰਡ ਵਿਚ ਕੋਈ ਸਭਿਅਤਾ ਵਿਕਸਤ ਹੋ ਚੁੱਕੀ ਹੈ ਜਿਸ ਦਾ ਉਹਨਾਂ ਨੂੰ ਅਜੇ ਪਤਾ ਨਹੀਂ ਸੰਭਵ ਰੂਪ ਵਿਚ ਉਹਨਾਂ ਦੀ ਕਹਿਕਸ਼ਾਂ ਦੀਆਂ ਸੀਮਾਵਾਂ ਦੇ ਅੰਦਰ ਹੀ। ਅਸੀਂ ਧਰਤੀ ਦੇ ਮਨੁੱਖ ਇਹਨਾਂ ਜੌੜੇ ਗ੍ਰਹਿਆਂ ਦੇ ਬੁਧੀਮਾਨ ਜੀਵਾਂ ਨੂੰ ਟੈਮਪੋਰਨੀ ਤੇ ਉਹਨਾਂ ਦੇ ਗ੍ਰਹਿਆਂ ਨੂੰ ਟੈਮਪੋਰਾ–1 ਤੇ ਟੈਮਪੋਰਾ–II ਆਖਾਂਗੇ। ਨਿਰਸੰਦੇਹ, ਜਿਸ ਤਾਰੇ ਦੇ ਦੁਆਲੇ ਉਹ ਲਗਭਗ ਗੋਲ ਦਾਇਰੇ ਵਿਚ ਗਤੀਸ਼ੀਲ ਰਹਿੰਦੇ ਹਨ ਉਹ ਉਹਨਾਂ ਦਾ ਸੂਰਜ ਜਾਂ ਟੈਮਪੋਰਾ ਦਾ ਸੂਰਜ ਹੈ।

ਇਕ ਟੈਮਪੋਰਨੀ ਖਗੋਲ–ਵਿਗਿਆਨੀ–ਅਸਲ ਵਿਚ ਸਾਡੇ ਸ਼ਾਹੀ ਖਗੋਲ ਵਿਗਿਆਨੀ ਦੇ ਸਮਾਨ–ਆਸਮੰਦੀ ਨਾਲ ਇਕ ਦੁਰੇਡੇ ਤਾਰੇ ਵੱਲ ਝਾਕ ਰਿਹਾ ਹੈ। ਉਹ ਇਕ ਮਨੋਦਰਸ਼ੀ ਦੀ, ਇਕ ਜੀਵ ਵਿਗਿਆਨਕ ਦੂਰਬੀਨ ਦੀ ਵਰਤੋਂ ਕਰ ਰਿਹਾ ਹੈ ਜਿਹੜੀ ਰਹੱਸਮਈ, ਸ਼ਕਤੀਸ਼ਾਲੀ ਅਤੇ ਚਾਨਣ ਨਾਲੋਂ ਵੀ ਤੇਜ਼ ਰਫਤਾਰ ਰੇਡਿਆਈ ਕਿਰਣਾਂ ਦੀ ਵਰਤੋਂ ਕਰਦੀ ਹੈ। ਉਹ ਇਸ ਗੱਲੋਂ ਭੰਬਲ–ਭੂਸੇ ਵਿਚ ਪਿਆ ਹੋਇਆ ਹੈ ਕਿ ਤਾਰੇ ਦੇ ਗ੍ਰਹਿ ਏਨੇ ਜ਼ਿਆਦਾ ਹਨ ਕਿ ਯਕੀਨ ਨਹੀਂ ਕੀਤਾ ਜਾ ਸਕਦਾ। ਅਤਿਅੰਤ ਬਾਹਰਵਾਰ ਦੇ ਗ੍ਰਹਿਆਂ ਵਿਚ ਉਹਦੀ ਕੋਈ ਦਿਲਚਸਪੀ ਨਹੀਂ ਪਰ 2, 3, 4 ਅਤੇ 5 ਨੰਬਰ ਦੇ ਗ੍ਰਹਿਆਂ ਨੇ ਉਸ ਨੂੰ ਕੀਲਿਆ ਹੋਇਆ ਹੈ। ਭਾਵੇਂ ਪੰਜਵੇਂ ਬਾਰੇ ਉਹਨੂੰ ਪੱਕਾ ਯਕੀਨ ਨਹੀਂ।

ਧਰਤ ਗ੍ਰਹਿ ਉਤੇ ਤੀਜਾ ਸੰਸਾਰ ਯੁਧ ਅਜੇ ਹੁਣੇ ਹੀ ਸਮਾਪਤ ਹੋਇਆ ਹੈ। ਰਾਜਨੀਤਕ ਦਰਸ਼ਕਾਂ ਨੂੰ ਨਿਸਚਾ ਨਹੀਂ ਕਿ ਇਹ ਕਿਸ ਨੇ ਛੇੜਿਆ ਸੀ ਪਰ ਇਹ ਨਤੀਜਾ ਓਨਾ ਹੀ ਕਿਆਸੋਂ–ਬਾਹਰੀ ਸੀ ਜਿੰਨਾ ਜ਼ਰੂਰੀ ਸੀ। ਕੋਈ ਵੀ ਨਹੀਂ ਸੀ ਚਾਹੁੰਦਾ ਕਿ ਇਸ ਅਭਾਗੇ ਗ੍ਰਹਿ ਦੇ ਤਲ ਤੋਂ ਸਮੁੱਚੀ ਮਨੁੱਖੀ ਨਸਲ ਨੂੰ ਹੀ ਹੂੰਝਾ ਫਿਰ ਜਾਏ। ਵੱਡੀਆਂ ਤਾਕਤਾਂ ਕੋਲ ਜਿਹੜਾ ਪ੍ਰਮਾਣੂ ਹਥਿਆਰਾਂ ਦਾ ਭੰਡਾਰ ਸੀ, ਉਹ ਘਟ ਗਿਆ ਸੀ ਅਤੇ ਇਸ ਜੰਗ ਵਿਚੋਂ ਬਚਣ ਵਾਲੇ ਸਿਰਫ ਉਹ ਖੁਸ਼ਕਿਸਮਤ ਤੇ ਧਨਵਾਨ ਸ਼ਹਿਰੀ ਹਨ ਜਿਹੜੇ ਜ਼ਮੀਨਦੋਜ਼ ਇਮਾਰਤਾਂ ਕਿਰਾਏ

ਉਤੇ ਲੈ ਸਕਦੇ ਸਨ। ਗ੍ਰਹਿ ਦਾ ਤਲ ਅਜੇ ਮਨੁੱਖਾਂ ਲਈ ਮਹਿਫੂਜ਼ ਨਹੀਂ ਅਤੇ ਨਿਮਨ ਪ੍ਰਕਾਰ ਦਾ ਜੀਵਨ, ਸਮੇਤ ਪੌਦਿਆਂ ਦੇ ਲਗਭਗ ਤਬਾਹ ਹੋ ਚੁੱਕਾ ਹੈ। ਮੁਕਦੀ ਗੱਲ, ਗ੍ਰਹਿ ਦਾ ਪ੍ਰਸਥਿਤੀ–ਵਿਗਿਆਨਕ ਸੰਤੁਲਨ ਪੂਰੀ ਤਰ੍ਹਾਂ ਵਿਗੜ ਚੁੱਕਾ ਹੈ ਅਤੇ ਇਸ 21ਵੀਂ ਸਦੀ ਵਿਚ ਸਭਿਅਤਾ ਦੀ ਅੰਤਮ ਹੋਣੀ ਦਾ ਫੈਸਲਾ ਸਿਰਫ ਸਮੇਂ ਤੇ ਮਨੁੱਖੀ ਜੁਗਤ ਉਤੇ ਰਹਿ ਗਿਆ ਹੈ। ਗ੍ਰਹਿ ਨੇ ਇਕ ਭਿਅੰਕਰ ਨਾਟਕ ਦੇਖਿਆ ਹੈ ਅਤੇ ਇਸ ਦਾ ਸ਼ਿਕਾਰ ਹੋਣ ਵਾਲੇ ਬਦਸਿਮਤ ਮਨੁੱਖ ਅਟੱਲ ਮੌਤ ਦਾ ਲਾਚਾਰੀ ਨਾਲ ਇੰਤਜ਼ਾਰ ਕਰ ਰਹੇ ਹਨ।

ਪਰ ਵਿਗਿਆਨੀ ਨਹੀਂ। ਇਹਨਾਂ ਲੋਕਾਂ ਦੇ ਮੋਢਿਆਂ ਉਤੇ ਇਕ ਬਹੁਤ ਵੱਡੀ ਜ਼ਿੰਮੇਵਾਰੀ ਆਉਂਦੀ ਹੈ ਅਤੇ ਬਚ ਗਏ ਲੋਕ ਇਹਨਾਂ ਵੱਲ ਆਪਣੇ ਇਕੋ ਇਕ ਸੰਭਵ ਰਖਿਆ ਵਜੋਂ ਆਸ ਭਰੀਆਂ ਨਜ਼ਰਾਂ ਨਾਲ ਦੇਖਦੇ ਹਨ। ਕਈ ਲੋਕ ਵਿਗਿਆਨੀਆਂ ਉਤੇ ਇਲਜ਼ਾਮ ਲਾਉਂਦੇ ਹਨ, ਜਿਨ੍ਹਾਂ ਨੇ, ਉਹ ਕਹਿੰਦੇ ਹਨ, ਇਹ ਸਭ ਮਾਰੂ ਹਥਿਆਰ ਈਜਾਦ ਕੀਤੇ। ਪਰ ਵਿਗਿਆਨੀਆਂ ਦੀ ਦਲੀਲ ਹੈ ਕਿ ਉਹਨਾਂ ਨੇ ਇਹ ਕੰਮ ਰਾਜਨੀਤਕ ਜਾਂ ਦੂਜੇ ਕਿਸੇ ਦਬਾਅ ਹੇਠ ਕੀਤਾ ਤੇ ਹੁਣ ਚਿੜੀਆਂ ਦੇ ਖੇਤ ਚੁੱਗ ਜਾਣ ਬਾਦ ਪਛਤਾਉਣ ਦਾ ਕੀ ਲਾਭ। ਜੋ ਹੋ ਗਿਆ ਸੋ ਹੋ ਗਿਆ ਅਤੇ ਜੰਗ ਦੇ ਨਾਂ 'ਤੇ ਜੋ ਕੁਝ ਹੋ ਗਿਆ, ਉਸ ਨੂੰ ਕੋਈ ਉਲਟਾ ਨਹੀਂ ਸਕਦਾ। ਇਥੋਂ ਤੱਕ ਕਿ ਅਜਿਹੇ ਵਿਵਾਦਾਂ ਦਾ ਕੋਈ ਅਰਥ ਹੀ ਨਹੀਂ ਰਹਿ ਗਿਆ। ਇਸ ਲਈ ਵਿਗਿਆਨੀਆਂ ਨੂੰ ਮਾਫ ਕਰ ਦਿੱਤਾ ਗਿਆ ਹੈ ਅਤੇ ਉਹਨਾਂ ਅੱਗੇ ਸਨਿਮਰ–ਸਗੋਂ ਜ਼ੋਰਦਾਰ–ਅਪੀਲ ਕੀਤੀ ਗਈ ਹੈ ਕਿ ਉਹ ਗ੍ਰਹਿ ਨੂੰ ਇਕ ਵਾਰੀ ਫੇਰ ਮਨੁੱਖ ਦੇ ਰਹਿਣਯੋਗ ਬਣਾ ਦੇਣ।

ਕੌਮਾਂਤਰੀ ਖਗੋਲ–ਭੌਤਿਕੀ ਦਾ ਵੱਡਾ ਕੇਂਦਰ ਨਵੀਂ ਦਿੱਲੀ ਵਿਚ ਹੈ। ਇਸ ਦਾ ਨਿਰਦੇਸ਼ਕ, ਡਾ. ਮਲਿਕ ਇਕ ਉੱਘਾ ਵਿਗਿਆਨੀ ਹੈ, ਜਾਂ ਸਗੋਂ ਖਗੋਲ–ਭੌਤਿਕ–ਵਿਗਿਆਨੀ ਕਿਉਂਕਿ ਉਹ ਵਿਗਿਆਨ ਦੀਆਂ ਦੂਜੀਆਂ ਸ਼ਾਖਾਂ ਵਿਚ ਵੀ ਓਨਾ ਹੀ ਪ੍ਰਧੀਨ ਹੋਣ ਦਾ ਦਾਅਵਾ ਨਹੀਂ ਕਰਦਾ। ਹੋਰ ਇਮਾਰਤਾਂ ਦੀ ਹੋਣੀ ਵਾਂਗ ਹੀ, ਇੰਸਟੀਚਿਊਟ ਦੀਆਂ ਪ੍ਰਯੋਗਸ਼ਾਲਾਵਾਂ ਤੇ ਦਫਤਰ ਤੀਜੇ ਸੰਸਾਰ ਯੁਧ ਨੇ ਮਿੱਟੀ ਵਿਚ ਮਿਲਾ ਦਿੱਤੇ ਸਨ ਅਤੇ ਡਾ. ਮਲਿਕ ਨੇ ਰਹਿੰਦ–ਖੂੰਹਦ ਨੂੰ ਇਕ ਜ਼ਮੀਨਦੋਜ਼ ਇਮਾਰਤ ਵਿਚ ਪਹੁੰਚਵਾ ਦਿੱਤਾ ਜਿਸ ਦੀ ਛੱਤ ਅਸਪਾਤੀ ਹੈ ਅਤੇ ਇਹ ਗੱਲ ਪ੍ਰਤੱਖ ਹੀ ਖਗੋਲ–ਵਿਗਿਆਨਕ, ਜਾਂ ਹੋਰ ਕਿਸੇ ਵੀ ਤਰ੍ਹਾਂ, ਦੇ ਨਿਰੀਖਣਾਂ ਵਿਚ ਰੁਕਾਵਟ ਖੜੀ ਕਰਦੀ ਹੈ। ਪਰ ਹੰਗਾਮੀ ਹਾਲਤ ਹੋਣ ਕਾਰਨ ਇਸ ਗੱਲ ਨਾਲ ਬਹੁਤਾ ਫਰਕ ਨਹੀਂ ਪੈਂਦਾ।

ਕਿਉਂਕਿ ਅੱਗੋਂ ਵਿਸ਼ਲੇਸ਼ਣ ਲਈ ਕੋਈ ਨਵੀਂ ਜਾਣਕਾਰੀ ਆ ਹੀ ਨਹੀਂ ਰਹੀ, ਇਸ ਵਾਸਤੇ ਡਾ. ਮਲਿਕ ਕੋਲ ਬਹੁਤ ਸਾਰਾ ਵਿਹਲਾ ਵਕਤ ਹੈ ਉਹ ਪੁਰਾਣੀਆਂ ਯਾਦਾਂ ਵਿਚ ਗੁਆਚਾ ਰਹਿੰਦਾ ਹੈ ਅਤੇ ਖਾਸ ਕਰਕੇ ਡਾ. ਮੂਰਥੀ ਦੀ ਕਹਾਣੀ ਨੂੰ ਯਾਦ ਕਰਦਾ ਰਹਿੰਦਾ ਹੈ। ਇਹ ਮਹਿਸੂਸ ਕਰਕੇ ਕਿ ਡਾ. ਮੂਰਥੀ ਦੇ ਮਾਮਲੇ ਵਿਚ ਉਸ ਦੇ ਜਲਦਬਾਜ਼ੀ ਤੋਂ ਕੰਮ ਲਿਆ, ਉਸ ਨੂੰ ਪਸ਼ੇਮਾਨੀ ਹੁੰਦੀ ਹੈ।

ਕਹਾਣੀ ਸੰਖੇਪ ਵਿਚ ਇਸ ਤਰ੍ਹਾਂ ਸੀ। ਡਾ. ਮੂਰਥੀ ਸ਼ੁੱਕਰ ਵਿਭਾਗ ਦਾ ਮੁਖੀ ਸੀ। ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਇਸ ਇੰਸਟੀਚਿਊਟ ਦੇ ਵਿਗਿਆਨੀ ਮਨੁੱਖਾਂ ਵਲੋਂ ਇਸ ਦੇ ਅਧਿਅਨ ਵਾਸਤੇ ਸੂਰਜ ਮੰਡਲ ਦੇ ਹਰ ਗ੍ਰਹਿ ਲਈ ਇਕ ਪੂਰਾ ਵਿਭਾਗ ਜ਼ਰੂਰੀ ਹੈ। ਤੀਜਾ ਸੰਸਾਰ ਯੁਧ ਨਿਕਟ ਭਵਿਖ ਵਿਚ ਕਿਆਸੋਂ–ਬਾਹਰ ਸੀ। ਜਿਵੇਂ ਕਿਸੇ ਸ਼ਾਇਰ ਨੇ ਆਖਿਆ ਹੈ 'ਰੱਬ ਸਵਰਗ ਵਿਚ ਸੀ ਤੇ ਦੁਨੀਆ ਵਿਚ ਸਭ ਹੱਛਾ ਸੀ' ਸ਼ੁੱਕਰ (ਗ੍ਰਹਿ) ਬਾਰੇ ਡਾ. ਮੂਰਥੀ

ਦਾ ਗਿਆਨ ਏਨਾ ਡੂੰਘਾ ਤੇ ਪਰੀਪੂਰਨ ਸੀ ਕਿ ਕਈ ਵਾਰੀ ਉਹਦੇ ਸਾਥੀ ਮਜ਼ਾਕ ਨਾਲ ਉਸਨੂੰ 'ਪ੍ਰੇਮ ਦੇਵਤਾ' ਆਖ ਦੇਂਦੇ ਸਨ ਅਤੇ ਉਹ ਨਿਰਾਪੁਰਾ ਖਗੋਲ–ਭੌਤਿਕੀ ਦਾ ਮਾਹਿਰ ਹੀ ਨਹੀਂ ਸੀ। ਸਾਰੀ ਮੁਸੀਬਤ ਖੜੀ ਹੀ ਇਸੇ ਗੱਲ ਤੋਂ ਹੋਈ.....

ਕੁਝ ਚਿਰ ਤੋਂ, ਡਾ. ਮੂਰਥੀ ਨੇ ਆਪਣੇ ਪਿਆਰੇ ਗ੍ਰਹਿ ਉਤੇ ਕੁਝ ਸ਼ੱਕੀ ਜਿਹਾ ਵਾਪਰਦਾ ਦੇਖਿਆ ਜਿਸ ਤੋਂ ਉਹ ਚਿੰਤਾਵਾਨ ਹੋ ਗਿਆ ਸੀ। ਉਹ ਠੀਕ ਠੀਕ ਨਹੀਂ ਸੀ ਦੱਸ ਸਕਦਾ ਕਿ ਕੀ ਹੋ ਰਿਹਾ ਹੈ, ਪਰ ਕੁਝ ਹੋ ਜ਼ਰੂਰ ਰਿਹਾ ਸੀ। ਨਿਰਸੰਦੇਹ, ਸਾਰਾ ਮਾਮਲਾ ਏਨਾ ਸੂਖਸ਼ ਸੀ ਕਿ ਸ਼ਾਇਦ ਸਿਖਲਾਈ ਪ੍ਰਾਪਤ ਵਿਗਿਆਨੀ ਨੂੰ ਵੀ ਪਿਆਰੇ ਪੁਰਾਣੇ ਗ੍ਰਹਿ 'ਤੇ ਕੋਈ ਗੜਬੜ ਨਾ ਭਾਸ ਸਕਦੀ । ਡਾ. ਮੂਰਥੀ ਗ੍ਰਹਿ ਦਾ ਸੱਚਾ ਪ੍ਰਸੰਸਕ ਸੀ। ਉਹ ਉਸ ਦੇ ਪੂਰੇ 'ਰਉਂ' ਦੱਸ ਸਕਦਾ ਸੀ ਜਿਵੇਂ ਕੋਈ ਪ੍ਰੇਮੀ ਆਪਣੀ ਪ੍ਰੇਮਕਾ ਦੇ ਦੱਸ ਸਕਦਾ ਹੈ। ਡਾ. ਮੂਰਥੀ ਅਨੁਸਾਰ, ਜਿਹੜੀ ਗੱਲ ਸਰਮੁੱਰ ਅਜੀਬ ਸੀ, ਉਹ ਇਹ ਸੀ ਕਿ ਗ੍ਰਹਿ ਬਣਾਉਟੀ ਤੌਰ 'ਤੇ ਕੁਝ ਅਦਲ–ਬਦਲ ਗਿਆ ਜਾਪਦਾ ਸੀ। ਇਧਰ–ਉਧਰ ਲਾਏ ਅੰਦਾਜ਼ੇ ਅਨੁਸਾਰ ਨਿਰਣਾਇਕ ਰੂਪ ਵਿਚ ਦਰਸਾਉਂਦੇ ਸਨ ਕਿ ਕਿਸੇ ਬਣਾਉਟੀ ਸਰੋਤ ਤੋਂ ਕਿਸੇ ਰਹੱਸਮਈ ਕਿਰਨਾਂ ਦੁਆਰਾ ਸ਼ੁੱਕਰ ਉਤੇ ਬੰਬਾਰੀ ਕੀਤੀ ਗਈ ਹੈ। ਪਰ ਇਹ ਸਿਰਫ ਅਨੁਮਾਨ ਸੀ, ਇਕ ਮਨੌਤ ਜਿਹੜੀ ਦੂਜਿਆਂ ਵਾਸਤੇ ਸਵੀਕਾਰ ਕਰਨੀ ਔਖੀ ਹੋ ਸਕਦੀ ਸੀ।

ਡਾ. ਮੂਰਥੀ ਆਪਣੇ ਨਿਰੀਖਣਾਂ ਵਿਚ ਬੜੇ ਸਬਰ ਤੋਂ ਕੰਮ ਲੈਂਦਾ ਸੀ ਅਤੇ ਉਸ ਨੇ ਇਹ ਫੈਸਲਾ ਕੀਤਾ ਕਿ ਆਪਣੀਆਂ ਲਭਤਾਂ ਦਾ ਕਿਸੇ ਕੋਲ ਓਨਾ ਚਿਰ ਜ਼ਿਕਰ ਨਹੀਂ ਕਰੇਗਾ ਜਿੰਨਾ ਚਿਰ ਆਪਣੇ ਪ੍ਰਮਾਣ ਵਿਚ ਉਹਦੀ ਪੂਰੀ ਤਸੱਲੀ ਨਹੀਂ ਹੋ ਜਾਂਦੀ। ਪਰ ਇਹ ਖਿਝਾਊ ਸੰਭਾਵਨਾ ਉਹਦੀ ਚੇਤਨਾ ਨੂੰ ਸਾੜ ਰਹੀ ਸੀ ਅਤੇ ਆਪਣੀ ਇੱਛਾ ਦੇ ਵਿਰੁੱਧ, ਉਸ ਨੇ ਆਪਣੀ ਲੱਭਤ ਬਾਰੇ ਡਾ. ਮਲਿਕ ਨਾਲ ਜ਼ਬਾਨੀ ਗੱਲ ਕਰ ਦਿੱਤੀ।

ਸ਼ਾਇਦ ਇਹ ਘੜੀ ਜਿਹੜੀ ਡਾ. ਮੂਰਥੀ ਨੇ ਗੱਲ ਕਰਨ ਲਈ ਚੁਣੀ, ਸੁਲੱਖਣੀ ਨਹੀਂ ਸੀ। ਡਾ. ਮਲਿਕ ਨੇ ਜ਼ਬਾਨੀ ਦਿੱਤੀ ਰਿਪੋਰਟ ਸੁਣੀ ਅਤੇ ਜਦੋਂ ਮੂਰਥੀ ਨੇ ਆਪਣੇ ਅਨੁਮਾਨ ਦਾ ਜ਼ਿਕਰ ਕੀਤਾ ਤਾਂ ਉਹ ਭੜਕ ਪਿਆ। ਡਾ. ਮਲਿਕ ਨੂੰ ਸਾਰੀ ਗੱਲ ਹੀ ਬੇਥਵੀ ਮਾਲੂਮ ਹੋਈ। ਰਹੱਸਮਈ ਕਿਰਨਾਂ? ਸ਼ੁੱਕਰ ਇਕ ਦਰਪਨ ਦੇ ਰੂਪ ਵਿਚ ਕਾਰਜਸ਼ੀਲ? ਪ੍ਰਮਾਣੂ ਤਬਾਹੀ? ਹੂੰ! ਕਿਆ ਬਕਵਾਸ ਐ!

ਡਾ. ਮੂਰਥੀ ਅਜਿਹੀ ਚੰਦਰੀ ਚਿਤਾਵਨੀ ਵੱਲ ਆਪਣੇ ਅਫਸਰ ਦੀ ਬੇਰੁਖ਼ੀ ਨੂੰ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਸੰਸਾਰ ਦੇ ਹਿਤ ਵਿਚ ਸਾਰੇ ਮਾਮਲਾ ਸਿੱਧਾ ਉੱਚ–ਅਧਿਕਾਰੀਆਂ ਆਂ ਤੱਕ ਪਹੁੰਚਾ ਦਿੱਤਾ ਅਤੇ ਇਸ ਤੋਂ ਡਾ. ਮਲਿਕ ਏਨਾ ਲੋਹੇ ਲਾਖਾ ਹੋਇਆ ਕਿ ਉਸ ਨੇ ਡਾ. ਮੂਰਥੀ ਨੂੰ ਮੁਅਤਲ ਕਰਵਾ ਦਿੱਤਾ। ਬੇਸ਼ਕ, ਜਿਵੇਂ ਕਿ 'ਉੱਚ–ਅਧਿਕਾਰੀ' ਆਪ ਕਰਦੇ ਹਨ, ਉਹਨਾਂ ਨੇ ਡਾ. ਮਲਿਕ ਦਾ ਪੱਖ ਲਿਆ ਅਤੇ 'ਮਾਮਲੇ' ਨੂੰ ਕਰੜਾਈ ਨਾਲ ਨਜਿਠਣ–ਬਾਰੇ ਤਸੱਲੀ ਮਹਿਸੂਸ ਕੀਤੀ। ਇਹ ਬਦਕਿਸਮਤੀ ਦੀ ਗੱਲ ਸੀ ਕਿ ਮੂਰਥੀ ਦੀ ਰਿਪੋਰਟ ਲੋੜ ਪੈਣ ਉਤੇ ਉਹਦੀ 'ਨਾਫ਼ਰਮਾਨੀ' ਦੇ ਖ਼ਿਲਾਫ ਗਵਾਹੀ ਵਜੋਂ ਬਾਦ ਵਿਚ ਵਰਤਣ ਲਈ ਗੁਪਤ ਵਿਭਾਗ ਵਿਚ ਜਮਾ ਹੋ ਗਈ।

ਅਤੇ ਹੁਣ, ਤੀਜੇ ਸੰਸਾਰ ਯੁਧ ਤੋਂ ਮਗਰੋਂ, ਡਾ. ਮਲਿਕ–ਜਿਹੜਾ ਹੁਣ–ਸਿਆਣਾ ਅਤੇ ਠੰਡੇ ਸੁਭਾ ਵਾਲਾ ਹੋ ਗਿਆ ਸੀ–ਡਾ. ਮੂਰਥੀ ਕੋਲੋਂ ਮਾਫੀ ਮੰਗਣਾ ਚਾਹੁੰਦਾ ਸੀ ਅਤੇ ਇਹ ਚਾਹੁੰਦਾ ਸੀ ਕਿ ਡਾ. ਮੂਰਥੀ ਸੰਸਾਰ ਨੂੰ ਹੋਰ ਤਬਾਹੀ ਤੋਂ ਬਚਾਉਣ ਲਈ ਛੇਤੀ ਹੀ ਕੁਝ ਕਰੇ।

ਟੈਮਪੋਰਾ–II ਦੇ ਖਿਲਾਫ ਟੈਮਪੋਰਾ–I ਇਕ ਮਾਰੂ ਲੜਾਈ ਲੜ ਰਿਹਾ ਹੈ। ਅਜੋਕਾ ਸਮਾਂ

ਦੋਹਾਂ ਲਈ ਬੜਾ ਮਾੜਾ ਹੈ, ਪਰ ਉਹਨਾਂ ਕੋਲ ਪ੍ਰਮਾਣੂ ਹਥਿਆਰ ਕੋਈ ਨਹੀਂ। ਉਹਨਾਂ ਤਾਂ ਇਹਨਾਂ ਬਾਰੇ ਸੁਣਿਆ ਤਕ ਨਹੀਂ। ਟੈਮਪੋਰਨੀ ਵਿਗਿਆਨੀ ਆਪਣੇ ਤੋਪਖਾਨੇ ਲਈ ਨਵੇਂ ਤੋਂ ਨਵੇਂ ਵਧੇਰੇ ਸ਼ਕਤੀ ਵਾਲੇ ਹਥਿਆਰ ਬਣਾਉਣ ਵਿਚ ਰੁੱਝੇ ਹੋਏ ਹਨ। ਉਹਨਾਂ ਨੇ ਦੂਜਿਆਂ ਤੋਂ– ਇਥੋਂ ਤੱਕ ਕਿ ਕਹਿਕਸ਼ਾਂ ਵਿਚ ਵਸਦੇ ਓਪਰੇ ਲੋਕਾਂ ਤੋਂ ਵੀ–ਕੁਝ ਜਾਣਨ ਦਾ ਫੈਸਲਾ ਕੀਤਾ ਹੈ।

ਟੈਮਪੋਰਾ–I ਦੇ ਖਗੋਲ–ਵਿਗਿਆਨੀ, ਜਿਵੇਂ ਪਹਿਲਾਂ ਦੇਖਿਆ ਹੈ, ਨੇ ਇਹ ਪਤਾ ਲਾਇਆ ਸੀ ਕਿ ਕਹਿਕਸ਼ਾਂ ਦੇ ਕਿਨਾਰੇ ਦੇ ਕੋਲ ਇਕ ਤਾਰਾ ਹੈ ਜਿਸ ਦੇ ਕਈ ਗ੍ਰਹਿ ਹਨ। ਨਿਰਸੰਦੇਹ, ਉਹਨਾਂ ਦੇ ਦੁਸ਼ਮਣ–ਟੈਮਪੋਰਾ–II ਦੇ ਖਗੋਲ–ਵਿਗਿਆਨੀ ਇਸ ਬਾਰੇ ਕੁਝ ਨਹੀਂ ਜਾਣਦੇ ਅਤੇ ਇਹਨਾਂ ਦੋਹਾਂ ਵਰਗਾਂ ਦੇ ਬੁਧੀਮਾਨ ਜੀਵਾਂ–ਟੈਮਪੋਰਾਂ ਦੇ ਵਾਸੀਆਂ ਤੋਂ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਆਪਣੇ ਰਹੱਸ ਇਕ ਦੂਜੇ ਨਾਲ ਸਾਂਝੇ ਕਰਨ। ਖਾਸ ਕਰ ਜਦੋਂ ਉਹਨਾਂ ਦੀ ਲੜਾਈ ਹੋ ਰਹੀ ਹੋਵੇ।

ਟੈਮਪੋਰਨੀ ਮਨੋ–ਦਰਸ਼ੀ, ਜੋ ਕਿ ਉਹਨਾਂ ਦੀ ਦੂਰਬੀਨ ਹੈ, ਬੜੀ ਦੂਰ ਤੱਕ ਦੇਖ ਸਕਣ ਵਾਲੀ ਤੇ ਓੜਕਾਂ ਦੀ ਨਿਖੇੜਨ ਵਾਲੀ ਸ਼ਕਤੀ ਦੀ ਮਾਲਕ ਹੈ। ਇਹ ਚਾਨਣ ਨਾਲੋਂ ਤੇਜ਼ ਰਫਤਾਰੀ ਕਿਰਨਾਂ ਦੀ ਵਰਤੋਂ ਕਰਦੀ ਹੈ ਜਿਨ੍ਹਾਂ ਦਾ ਮਨੁੱਖ ਨੂੰ ਕੋਈ ਗਿਆਨ ਨਹੀਂ। ਇਸ ਤੋਂ ਵੀ ਅਹਿਮ ਗੱਲ ਇਹ ਕਿ ਇਸ ਦੇ ਵਸਤੂਪਰਕ ਲੈਂਜ਼ (ਜਾਂ ਇਸ ਦੇ ਸਮਾਨ ਕੋਈ ਚੀਜ਼) ਪੁਲਾੜ ਵਿਚ ਇਨ ਾਹਾਇਕ (ਪੂਰਕ) ਵੀ ਰਖ ਸਕਦੇ ਹਨ, ਸ਼ਰਤ ਇਹ ਕਿ ਉਹ ਮੁਖ ਪਿੰਡੇ ਨਾਲ ਇਸ ਨੂੰ ਜੋੜ ਸਕਣ। ਇਸ ਤਰ੍ਹਾਂ ਹੀ ਜਿਵੇਂ ਬੰਦੇ ਦੀ ਇਕ ਫਾਲਤੂ ਅੱਖ ਹੋਵੇ ਜਿਸ ਨੂੰ ਉਹ ਲਾਹ ਕੇ ਜਿੱਥੇ ਮਰਜ਼ੀ ਹੋਵੇ ਰਖ ਸਕਦਾ ਹੋਵੇ–ਆਪਣੇ ਤੋਂ ਸੈਂਕੜੇ ਚਾਨਣ ਵਰ੍ਹੇ ਦੂਰ ਵੀ– ਅਤੇ ਚੀਜ਼ ਨੂੰ ਮਹੀਨ ਵੇਰਵਿਆਂ ਵਿਚ ਦੇਖ ਸਕੇ ਜਿਵੇਂ ਬੰਦਾ ਆਪ ਉਸ ਥਾਂ ਮੌਜੂਦ ਹੁੰਦਾ ਹੈ ਜਿਥੇ ਉਸ ਦੀ ਪੂਰਕ ਅੱਖ ਹੁੰਦੀ ਹੈ। ਇਸ ਸਹਾਇਕ ਵਸਤੂ ਦੇ ਸਥਾਨਕ ਉਤਪਾਦਨ ਦੀ ਲੋੜ ਨਹੀਂ। ਕੋਈ ਵੀ ਢੁਕਵੀਂ ਕੁਦਰਤੀ ਸਭ ਤੋਂ ਚੰਗੇ ਚਾਨਣ–ਅਨੁਪਾਤ ਵਾਲਾ ਗ੍ਰਹਿ–ਪੂਰਾ ਕੰਮ ਦੇ ਸਕਦੀ ਹੈ। ਨਿਰਸੰਦੇਹ, ਅਜਿਹੀ ਹਾਲਤ ਵਿਚ ਮਨੋ–ਦਰਸ਼ੀ ਦੇ ਮੁਖ ਪਿੰਡੇ ਨਾਲ ਜੋੜਨ ਲਈ ਏਨੀ ਟੈਮਪੋਰੀ ਜੁਗਤ ਦੀ ਲੋੜ ਹੈ ਜਿਹੜੀ ਸਾਨੂੰ ਵੀ ਮਾਤ ਪਾ ਸਕੇ।

ਅਤੇ ਟੈਮਪੋਰਾ–I ਦੇ ਵਾਸੀਆਂ ਨੇ ਇਹ ਕੰਮ ਕੀਤਾ। ਉਹਨਾਂ ਨੇ ਹਿਸਾਬ ਲਾਇਆ ਕਿ ਸ਼ੁੱਕਰ ਉਹਨਾ ਦੀ ਮਨੋ–ਦਰਸ਼ੀ ਦਾ ਸਹਾਇਕ ਬਣਾ ਦੇ ਕੰਮ ਕਰਨ ਲਈ ਚੰਗਾ ਢੁੱਕਵਾਂ ਹੈ ਅਤੇ ਤੁਰਤ ਇਸ ਨੂੰ ਜੋੜ ਲਿਆ।

ਸ਼ੁੱਕਰ ਦੇਖ ਰਿਹਾ ਸੀ। ਦੂਜਾ ਸੰਸਾਰ ਯੁਧ ਤਕਰੀਬਨ ਭੁਲ–ਭੁਲਾ ਗਿਆ ਸੀ, ਭਾਵੇਂ ਪ੍ਰਮਾਣੂ ਹਥਿਆਰ ਵੱਡੀਆਂ ਤਾਕਤਾਂ ਅਜੇ ਵੀ ਭੰਡਾਰ ਕਰੀ ਜਾ ਰਹੀਆਂ ਸਨ। ਮਨੁੱਖ ਇਸ ਹਕੀਕਤ ਤੋਂ ਨਾਵਾਕਿਫ ਅਨੰਦ ਵਿਚ ਸੀ ਕਿ ਉਹ ਜੋ ਕਹਿੰਦੇ ਤੇ ਕਰਦੇ ਸਨ, ਨਾਲੋ–ਨਾਲ ਇਕ ਓਪਰੇ ਜਗਤ ਵਿਚ ਪਹੁੰਚ ਰਿਹਾ ਸੀ ਜਿਹੜਾ ਇਸ ਸੂਚਨਾ ਨੂੰ ਆਪਣੀ ਵਰਤੋਂ ਲਈ ਤਿਆਰ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ।

ਚਾਨਣ ਤੋਂ ਤੇਜ਼ ਕਿਰਨਾਂ ਅਤੇ ਗ੍ਰਹਿ ਦੀਆਂ ਆਮ ਰੇਡਿਆਈ ਕਿਰਨਾਂ ਵਿਚਲੇ ਪ੍ਰਤਿਕਰਮ ਸਦਕਾ ਉਸ ਮਾਮੂਲੀ ਜਿਹੇ 'ਅਜੀਬ ਵਿਹਾਰ' ਨੇ ਜਨਮ ਲਿਆ ਜਿਸ ਨੂੰ ਡਾ. ਮੂਰਥੀ ਵਰਗਾ ਜਮਾਂਦਰੂ ਵਿਗਿਆਨੀ ਹੀ ਦੇਖ ਸਮਝ ਸਕਦਾ ਸੀ। ਡਾ. ਮੂਰਥੀ ਨੇ ਇਹ ਕਿਵੇਂ ਅਨੁਮਾਨ ਲਾ ਲਿਆ ਕਿ ਪ੍ਰਮਾਣੂ ਬੰਬਾਂ ਦੇ ਸਬੱਬੀ ਵਿਸਫੋਟਨ ਨਾਲ ਛੇਤੀ ਹੀ ਤੀਜਾ ਸੰਸਾਰ ਯੁੱਧ ਛਿੜ

ਸਕਦਾ ਹੈ, ਇਥੇ ਸਮਝਾ ਸਕਣਾ ਸੌਖਾ ਨਹੀਂ। ਉਹਦੇ ਕੋਲ ਸਾਵਧਾਨੀ ਨਾਲ ਇਕੱਤਰ ਕੀਤੇ ਢੇਰ ਸਾਰੇ ਪ੍ਰਮਾਣ ਸਨ ਜਿਹੜੇ ਪ੍ਰਤੱਖ ਇਸ ਨਿਰਣੇ ਤੱਕ ਲਿਜਾਂਦੇ ਸਨ। ਪਰ ਉਸ ਦੇ ਅਨੁਮਾਨ, ਮਨੌਤਾਂ ਤੇ ਭਵਿਖਵਾਣੀਆਂ (ਦੂਜਿਆਂ ਦੀ ਦ੍ਰਿਸ਼ਟੀ ਤੋਂ) ਜਿੰਨੀਆਂ ਧੁੰਦਲੀਆਂ ਸਨ, ਓਨੀਆਂ ਹੀ ਨਿਰਾਰਥਕ ਵੀ।

ਪਰ ਦੁਨੀਆ ਨੇ, ਡਾ. ਮਲਿਕ ਤੋਂ ਸ਼ੁਰੂ ਕਰਕੇ, ਉਹਦੀ ਗੱਲ ਨੂੰ ਉਦੋਂ ਹੀ ਗੰਭੀਰਤਾ ਨਾਲ ਲਿਆ ਜਦੋਂ ਉਹਦੀ ਭਵਿਖਬਾਣੀ ਸੱਚੀ ਹੋ ਗਈ।

ਟੈਗਾਪੋਰਾ–I ਨੇ ਜਦੋਂ ਸ਼ੁੱਕਰ ਰਾਹੀਂ ਪ੍ਰਾਪਤ ਸੂਚਨਾ ਦਾ ਅਧਿਅਨ ਕਰ ਲਿਆ ਤਾਂ ਉਹ ਪ੍ਰਮਾਣੂ ਹਥਿਆਰ ਬਣਾਉਣ ਦੇ ਜਤਨ ਕਰਨ ਲੱਗੇ। ਪਰ ਇਕ ਆਖਰੀ ਪੜਤਾਲ ਲੋੜੀਂਦੀ ਸੀ। ਟੈਮਪੋਰਾ–I ਦਾ ਯੁਧ ਵਿਭਾਗ ਪ੍ਰਮਾਣੂ ਬੰਬ ਦਾ ਧਮਾਕਾ ਦੇਖਣਾ ਚਾਹੁੰਦਾ ਸੀ। ਇਸ ਲਈ ਦੂਰ ਕੰਟਰੋਲ ਨਾਲ ਧਰਤੀ ਉਤੇ ਪ੍ਰਮਾਣੂ ਬੰਬ ਚਲਾਉਣ ਦੀਆਂ ਟੈਮਪੋਰਾ ਦੇ ਵਿਗਿਆਨੀਆਂ ਦੀਆਂ ਕੋਸ਼ਿਸ਼ਾਂ ਨੇ ਡਾ. ਮੂਰਥੀ ਦਾ ਧਿਆਨ ਖਿਚਿਆ ਅਤੇ ਭਾਵੇਂ ਉਸ ਨੇ ਸਮੇਂ ਸਿਰ ਚਿਤਾਵਨੀ ਦੇ ਦਿਤੀ, ਮਨੁੱਖੀ ਨਿਰਣੇ ਦੀ ਇਕ ਭੁਲ ਨੇ ਉਸ ਦੀ ਚਿਤਾਵਨੀ ਨੂੰ ਸੰਬੰਧਿਤ ਅਧਿਕਾਰੀਆਂ ਤੱਕ ਨਾ ਪਹੁੰਚਣ ਦਿੱਤਾ। ਬੇਸ਼ੱਕ, ਬੰਬ ਨੂੰ ਦੂਰੋਂ ਚਲਾਉਣ ਦੀ ਕੋਸ਼ਿਸ਼ ਅਖੀਰ ਕਾਮਯਾਬ ਹੋ ਗਈ ਅਤੇ ਟੈਮਪੋਰਾ–I ਬੇਹੱਦ ਖੁਸ਼ ਹੋਇਆ। ਹੁਣ ਇਹ ਪ੍ਰਮਾਣੂ ਬੰਬ ਤਿਆਰ ਕਰਨੇ ਸ਼ੁਰੂ ਕਰ ਸਕਦਾ ਸੀ.....

ਪਰ ਕਮਜ਼ੋਰ ਮਨੁੱਖੀ ਮਨਾਂ ਨੇ ਇਕ ਦੂਜੇ ਉਤੇ ਇਲਜ਼ਾਮ ਲਾਏ ਅਤੇ ਕਾਰਨ ਦੀ ਪੜਤਾਲ ਕੀਤੇ ਬਗੈਰ ਯੁਧ ਛੇੜ ਲਿਆ ਜਿਹੜਾ ਲਗਪਗ ਆਤਮ–ਘਾਤੀ ਸਿਧ ਹੋਵੇਗਾ...

ਹੁਣ ਧਰਤੀ ਦੇ ਵਿਗਿਆਨੀ 'ਮੂਰਥੀ ਪ੍ਰਭਾਵ' ਦਾ ਉਤਸੁਕਤਾ ਨਾਲ ਵਿਸ਼ਾਲ ਅਧਿਅਨ ਕਰ ਰਹੇ ਹਨ। (ਸ਼ੁੱਕਰ ਦੀਆਂ ਰੇਡਿਆਈ ਕਿਰਨਾਂ ਤੇ ਟੈਮਪੋਰਾ ਦੀਆਂ ਨਕਲੀ ਰੇਡਿਆਈ ਕਿਰਨਾਂ ਦੇ ਪ੍ਰਸਪਰ ਪ੍ਰਤਿਕਰਮ ਦਾ ਇਹ ਨਾਂ ਪੈ ਗਿਆ, ਭਾਵੇਂ ਵਿਚਾਰਾ ਡਾ. ਮੂਰਥੀ ਨਾ ਸਿਰਫ ਇਹਦੇ ਲਈ ਜ਼ਿੰਮੇਦਾਰ ਨਹੀਂ ਸੀ ਸਗੋਂ ਇਹਦੇ ਖ਼ਿਲਾਫ ਸੀ)। ਇਹ ਸੱਚਮੁਚ ਹੀ ਇਕ ਵਿਰੋਧਾਭਾਸ ਹੈ ਕਿ ਨਿਗਰਾਨੀ ਹੁਣ ਪ੍ਰਸਪਰ ਹੋ ਗਈ ਸੀ। ਸ਼ੁੱਕਰ ਦੇਖ ਰਿਹਾ ਸੀ ਤੇ ਸ਼ੁੱਕਰ ਨੂੰ ਦੇਖਿਆ ਜਾ ਰਿਹਾ ਸੀ। ਪਰ ਵੱਡੀ ਔਕੜ ਇਹ ਸੀ ਕਿ ਇਹ ਨਿਗਾਹਬਾਨੀ, ਜਾਂ ਵਧੇਰੇ ਵਿਗਿਆਨਕ ਭਾਸ਼ਾ ਵਿਚ, ਸ਼ੁੱਕਰ ਦਾ ਨਿਰੀਖਣ ਹੁਣ ਇਸ ਲਈ ਔਖਾ ਸੀ ਕਿ ਲੋਕ 'ਜ਼ਮੀਨਦੋਜ਼' (ਸ਼ਾਬਦਿਕ ਅਰਥਾਂ ਵਿਚ) ਹੋ ਗਏ ਸਨ, ਬਹਾਦਰ ਆਦਮੀ ਹਮੇਸ਼ਾ ਹੀ ਰਹੇ ਹਨ ਅਤੇ ਅਜਿਹੇ ਔਖੇ ਸਮੇ ਉਹਨਾਂ ਨੂੰ ਸਵਾਦ ਦੇਂਦੇ ਹਨ।

'ਮੂਰਥੀ ਪ੍ਰਭਾਵ' ਦੇ ਵਿਸਥਾਰ ਪੂਰਬਕ ਅਧਿਅਨ ਨੇ ਦਰਸਾਇਆ ਹੈ ਕਿ ਸ਼ੁੱਕਰ ਉਤੇ ਮਸ਼ਹੂਰ ਸ਼ੁੱਕਰੀ ਬੱਦਲਾਂ ਦੀ ਚਾਦਰ ਸ਼ਾਇਦ ਇਕੋ ਇਕ ਕਾਰਨ ਸੀ ਜਿਸ ਸਦਕਾ ਇਹ ਰਹੱਸਮਈ ਕਿਰਨਾਂ ਧਰਤੀ ਤੱਕ ਪਹੁੰਚ ਤੇ ਖੋਜ ਪਰਖ ਕਰ ਸਕੀਆਂ। ਪ੍ਰਤੱਖ ਹੱਲ ਬੱਦਲਾਂ ਦੀ ਇਸ ਪਰਤ ਨੂੰ ਤਬਾਹ ਕਰਨਾ ਹੈ ਜੋ ਕਿ ਅੰਨ੍ਹਿਆਂ ਕਰਨ ਲਈ ਅੱਖ ਨੂੰ ਚੀਰਨ ਸਮਾਨ ਹੈ। ਕੋਈ ਹੋਰ ਹੱਲ ਤਸੱਲੀਬਖ਼ਸ਼ ਨਹੀਂ ਹੋ ਸਕਦਾ ਕਿਉਂਕਿ ਰਹੱਸਮਈ ਰੇਡਿਆਈ ਕਿਰਨਾਂ ਨਾਲ ਧਰਤੀ ਦੇ ਵਿਗਿਆਨੀ ਨਹੀਂ ਨਿਪਟ ਸਕਦੇ। ਕੁਝ ਵਿਗਿਆਨੀਆਂ ਦਾ ਇਤਰਾਜ਼ ਸੀ ਕਿ ਇਹ ਕਿਰਨਾਂ ਧਰਤੀ ਦੀ ਸਿੱਧੀ ਮਾਰ ਕਰ ਸਕਦੀਆਂ ਤੇ ਅਸੀਮ ਨੁਕਸਾਨ ਪਹੁੰਚਾ ਸਕਦੀਆਂ ਹਨ। ਪਰ ਡਾ. ਮੂਰਥੀ ਦੇ ਚੇਲਿਆਂ ਨੇ ਕਿਹਾ ਕਿ ਸ਼ੁੱਕਰ ਨੂੰ ਇਕ ਬਹੁਤ ਵੱਡੇ ਅਕਸੀ ਸ਼ੀਸ਼ੇ ਵਜੋਂ ਵਰਤਿਆ ਗਿਆ ਸੀ ਅਤੇ ਉਸ ਅਕਸੀ ਸ਼ੀਸ਼ੇ (ਜਾਂ ਅਕਸੀ ਬੱਦਲ) ਦੇ ਜਾਣ ਨਾਲ 'ਮੂਰਥੀ

ਪ੍ਰਭਾਵ' ਮਿੱਟ ਜਾਏਗਾ ਅਤੇ ਹੁਣ ਹਰ ਕੋਈ ਜਾਣਦਾ ਸੀ ਕਿ ਇਸ ਪ੍ਰਭਾਵ ਦਾ ਪ੍ਰਮਾਣੂ ਤਬਾਹੀ ਨਾਲ ਸਿਧੇ ਤੌਰ ਤੇ ਕੁਝ ਨਾ ਕੁਝ ਸਬੰਧ ਜ਼ਰੂਰ ਹੈ।

ਟੈਮਪੋਰਾ–I ਦੇ ਵਿਗਿਆਨੀ ਪਹਿਲਾਂ ਉਲਝਣ ਵਿਚ ਸਨ ਤੇ ਮਗਰੋਂ ਖਿਝੇ ਹੋਏ ਕਿ ਉਹਨਾਂ ਦੇ ਮਨੋਦਰਸ਼ੀ ਦੇ ਏਨੇ ਚੰਗੇ ਸਹਾਇਕ–ਗ੍ਰਹਿ ਨੰਬਰ ਦੋ ਨੂੰ ਕਿਸੇ ਬਦੇਸ਼ੀ ਦਖਲ ਨੇ ਪੂਰੀ ਤਰ੍ਹਾਂ ਬਰਬਾਦ ਕਰ ਦਿੱਤਾ ਸੀ। ਤਿੰਨ ਨੰਬਰ ਦੇ ਗ੍ਰਹਿ ਵੱਲ ਉਹਨਾਂ ਦੀ ਖਿੜਕੀ ਹੁਣ ਸਦਾ ਲਈ ਬੰਦ ਹੋ ਗਈ ਸੀ। ਹੁਣ ਉਹ ਉਹਨਾਂ ਬੁਧੀਮਾਨ ਜੀਵਾਂ ਬਾਬਤ ਚਿੰਤਾ ਨਹੀਂ ਕਰ ਸਕਦੇ ਸਨ–ਜੇ ਉਹ ਚਾਹੁੰਦੇ ਵੀ ਤਾਂ–ਜਿਨ੍ਹਾਂ, ਨੇ ਉਹਨਾਂ ਨੂੰ ਪ੍ਰਮਾਣੂ ਹਥਿਆਰਾਂ ਦੀ ਰੂਪ–ਰੇਖਾ ਦਿੱਤੀ ਸੀ। ਟੈਮਪੋਰਾ–I ਕੋਲ ਦੂਜੇ ਜਹਾਜ਼ਾਂ ਵਾਸਤੇ ਕੋਈ ਸਮਾ ਨਹੀਂ ਸੀ। ਉਸ ਦੇ ਆਪਣੇ ਮਸਲੇ ਸਨ ਜਿਹੜੇ ਫੌਰੀ ਧਿਆਨ ਮੰਗਦੇ ਸਨ। ਮਿਸਾਲ ਵਾਸਤੇ, ਟੈਮਪੋਰਾ–II ਨਾਲ ਲੜਾਈ....

ਸ਼ੁੱਕਰ ਦੇ ਗਰਮ ਤੱਲ ਉਤੇ ਜਿਹੜੀ 'ਭਾਰੀ ਵਰਖਾ' ਹੋਈ, ਉਸ ਨੇ ਇਸ ਨੂੰ ਹਮੇਸ਼ਾ ਲਈ ਠੰਡਾ ਕਰ ਦਿੱਤਾ। ਹੁਣ ਮਨੁੱਖੀ ਖਗੋਲ–ਵਿਗਿਆਨੀ ਇਸ ਉਤੇ ਉਤਰਨ ਲਈ ਤਿਆਰ ਸਨ। ਉਹ ਤਾਂ ਸ਼ੁੱਕਰ ਦੇ ਵਾਯੂਮੰਡਲ ਵਿਚ ਜੀਵਨ ਦਾ ਬੂਟਾ ਲਾਉਣ ਨੂੰ ਤਿਆਰ ਸਨ ਤਾਂ ਜੋ ਧਰਤੀ ਦਾ ਇਹ ਜੌੜਾ ਭਰਾ ਉਸੇ ਤਰ੍ਹਾਂ ਵਿਕਾਸ ਦੀ ਪੌੜੀ ਚੜ੍ਹ ਸਕੇ ਜਿਸ ਤਰ੍ਹਾਂ, ਉਹਨਾਂ ਦਾ ਆਪਣਾ ਗ੍ਰਹਿ ਚੜ੍ਹਿਆ ਸੀ.....

***(ਇਕ ਕੱਨੜ ਕਹਾਣੀ)***

# ਲਿਫਟ

## ਸੰਜੈ ਹਵਾਨੂਰ

ਇੰਦਰਪ੍ਰਸਥ ਮਾਰਗ ਉਤੇ ਵਣਜ ਭਵਨ ਦੀ ਇਮਾਰਤ ਦੀ ਡਿਉਢੀ ਵਿਚ ਬੇਸਬਰੇ ਹੋਏ ਲੋਕਾਂ ਦੀ ਇਕ ਲੰਮੀ ਕਤਾਰ ਲਿਫਟ ਦੀ ਉਡੀਕ ਕਰ ਰਹੀ ਸੀ। ਬਾਹਰ ਦੂਰ ਦੂਰ ਤੱਕ ਫੈਲੀ ਹੋਈ ਵਿਸ਼ਾਲ ਨਵੀਂ ਦਿੱਲੀ, ਪੰਤਾਲੀ ਡਿਗਰੀ ਸੈਲਸੀਅਸ ਦੀ ਸਖ਼ਤ ਗਰਮੀ ਵਿਚ ਝੁਲਸੀ ਜਾ ਰਹੀ ਸੀ। ਕਤਾਰ ਦੇ ਅੱਗੇ ਖਲੋਤਾ ਗਜਾਨਲ ਰਾਓ ਅਖ਼ਬਾਰ ਨਾਲ ਆਪਣੇ ਆਪ ਨੂੰ ਪੱਖੀ ਝੱਲ ਰਿਹਾ ਸੀ। 'ਕੌਮਾਂਤਰੀ ਕੰਪਿਊਟਰ ਸਲਾਹਕਾਰ' ਦੇ ਬਾਨੀ, ਮੈਨੇਜਿੰਗ ਡਾਇਰੈਕਟਰ ਉਤੇ ਪ੍ਰੋਗਰਾਮ ਦੇ ਮੁਖੀ ਦਾ ਜੀਅ ਕਰਦਾ ਸੀ ਕਿ ਵਾਤਾਨੁਕੂਲ ਹਾਲਤ ਵਿਚ ਰਖੀਆਂ ਆਪਣੀਆਂ ਮਸ਼ੀਨਾਂ ਕੋਲ ਵਾਪਸ ਪਰਤ ਜਾਵੇ! ਉਹਦੇ ਪਿੱਛੇ ਖੜਾ ਸੀ ਕੀਮਤੀ ਲਾਲ, ਆਪਣੀਆਂ ਸੋਚਾਂ ਵਿਚ ਡੁੱਬਾ ਹੋਇਆ। ਇਹ ਸੋਚਾਂ ਮੁਖ ਕਰਕੇ ਉਸ ਘੋੜੇ ਦੇ ਖੁਸ਼ਨਸੀਬ ਨੰਬਰ ਬਾਰੇ ਸਨ ਜਿਸ ਉਤੇ ਉਹ ਆਪਣੇ ਆਖਰੀ ਸੌ ਰੁਪੈ ਦੀ ਸ਼ਰਤ ਲਾਉਣੀ ਚਾਹੁੰਦਾ ਸੀ। ਉਹ ਇਸ ਕਿਸਮ ਦੇ ਮਾਮਲਿਆਂ ਵਿਚ, ਖਾਸ ਕਰਕੇ ਅਹਿਮ ਘੋੜ ਦੌੜ ਤੋਂ ਪਹਿਲਾਂ, ਕੋਈ ਦੈਵੀ ਸੰਕੇਤ ਢੂੰਡਿਆ ਕਰਦਾ ਸੀ। ਇਕ ਵਾਰ ਇਕ ਘਟਨਾ ਇਸ ਤਰ੍ਹਾਂ ਵਾਪਰੀ ਕਿ ਘੋੜ ਦੌੜ ਦੇ ਮੈਦਾਨ ਵਿਚ ਨੌਂ ਕੁੜੀਆਂ ਦੀ ਇਕ ਟੋਲੀ ਉਹਦਾ ਰਾਹ ਕਟ ਗਈ ਅਤੇ ਉਸ ਨੇ ਇਕਦਮ ਨੌਵੇਂ ਘੋੜੇ ਉਤੇ ਇਕਾਸੀ ਰੁਪੈ ਦੀ ਸ਼ਰਤ ਲਾ ਦਿੱਤੀ.....ਉਸ ਦਿਨ ਤੋਂ ਕੀਮਤੀ ਲਾਲ ਇਕ ਸ਼ੌਕੀਆ ਅੰਕ – ਜੋਤਸ਼ੀ ਬਣ ਗਿਆ। ਅੱਜ ਉਹ ਲਿਫਟ ਵਿਚ ਦੱਬੇ ਜਾਣ ਵਾਲੇ ਸਾਰੇ ਬਟਨ ਦੇਖੇਗਾ ਤੇ ਉਹਨਾਂ ਦੀ ਤਰਤੀਬ ਵਿਚੋਂ ਸੰਕੇਤਕ ਸੁਝਾਓ ਲੈ ਲਵੇਗਾ।

'ਟਰੀਮ' ਕੰਧ ਉਤੋਂ ਲਾਲ ਬੱਤੀ ਦੀ ਆਵਾਜ਼ ਆਈ। ਲਿਫਟ ਆ ਗਈ ਸੀ। 'ਖੁਲ੍ਹ ਜਾ ਸੀਸਮ!' ਗਜਾਨਲ ਰਾਓ ਨੇ ਹਮੇਸ਼ਾ ਵਾਂਗ ਸੋਚਿਆ। ਪਰ ਦਰਵਾਜ਼ੇ ਆਪਣੀ ਹੀ ਮਰਜ਼ੀ ਨਾਲ ਖੁਲ੍ਹੇ। ਗਜਾਨਲ ਰਾਓ ਅੰਦਰ ਚਲਾ ਗਿਆ ਅਤੇ ਤਾਬੇਦਾਰੀ ਨਾਲ 'ਖੁਲ੍ਹਾ ਦਰਵਾਜ਼ਾ' ਬਟਨ ਦੱਬ ਦਿੱਤਾ। ਕਤਾਰ ਵਿਚ ਖਲੋਤੇ ਬਾਕੀ ਲੋਕ ਵੀ ਉਹਦੇ ਮਗਰ ਅੰਦਰ ਆ ਗਏ। ਸਿਰਫ ਛੇ ਆਦਮੀਆਂ ਲਈ ਤਖ਼ਤੀ ਰਹਿੰਦੀ ਸੀ। ਇਕ ਸਰਦਾਰਨੀ ਸਾਹੋ ਸਾਹ ਹੋਈ ਦੌੜ ਕੇ ਉਹਨਾਂ ਵਿਚ ਆ ਸ਼ਾਮਲ ਹੋਈ। ਇਹ ਅਠਵੀਂ ਜਣੀ ਸੀ। 'ਬਸ ਹੋ ਗਿਆ ਜੀ', ਉਸ ਨੇ ਉਸ ਸ਼ਰਮਾਊ ਜਿਹੇ ਭਲੇ ਲੋਕ ਨੂੰ ਆਖਿਆ ਜਿਹੜਾ ਤਾਬੇਦਾਰੀ ਨਾਲ 'ਖੁਲ੍ਹਾ ਦਰਵਾਜ਼ਾ' ਬਟਨ ਦਬਾਈ ਜਾ ਰਿਹਾ ਸੀ!

"ਤਾਂ, ਲਿਫਟ ਭਰ ਗਈ ਹੈ", ਕਿਸੇ ਨੇ ਉਸ ਸਰਦਾਰਨੀ ਵੱਲ ਦੇਖ ਕੇ ਆਖਿਆ।

ਕੀਮਤੀ ਲਾਲ ਪੂਰੀ ਇਕਾਗਰਤਾ ਨਾਲ ਕੰਟਰੋਲ ਪੈਨਲ ਵਲ ਦੇਖਦਾ ਰਿਹਾ ਅਤੇ ਜਿਸ ਤਰਤੀਬ ਨਾਲ ਬਟਨ ਦਬਾਏ ਗਏ ਸਨ ਉਹਨਾਂ ਨੂੰ ਆਪਣੀ ਯਾਦ ਵਿਚ ਬਠਾਉਂਦਾ ਗਿਆ।

ਸੋਲ੍ਹਾਂ ਮੰਜ਼ਲਾਂ ਤੇ ਅੱਠ ਵਿਅਕਤੀ। 2, 3, 5, 7 ਅਤੇ 11 ਨੰਬਰ ਤੇ ਬਟਨ ਦਬਾਏ ਗਏ ਸਨ। "ਤੇਰਾਂ ਹਜ਼ੂਰ", ਕਿਸੇ ਇਕ ਨੁਕਰ ਵਿਚੋਂ ਬੇਨਤੀ ਕੀਤੀ।

ਗਜਾਨਲ ਰਾਓ ਨੇ ਆਖੀਰ ਆਪਣੀ ਉਂਗਲ ਪਿਛਾਂਹ ਹਟਾਈ। ਦਰਵਾਜ਼ਾ ਮਲਕੜੇ ਜਿਹੇ ਬੰਦ ਹੋਇਆ ਤਾਂ ਲਿਫਟ ਵਿਚ ਘੁਪ ਹਨੇਰਾ ਹੋ ਗਿਆ। ਬੜਾ ਚਿਰ ਹੋਇਆ ਰੋਸ਼ਨੀ ਵਾਸਤੇ ਲੱਗਾ ਬਲਬ ਤੇ ਪੱਖਾ ਸਾਰੇ ਹਿਸੇ-ਪੁਰਜ਼ਿਆਂ ਸਮੇਤ ਚੋਰੀ ਹੋ ਗਏ ਸਨ। ਅਚਾਨਕ ਛਾਇਆ ਹਨੇਰਾ ਕੁਝ ਅਜੀਬ ਤਰ੍ਹਾਂ ਡਰਾਉਣਾ ਲਗਦਾ ਹੈ। ਮੁੜਕੇ ਅਤੇ ਸਮੇਤ ਅਤਰ ਦੀ ਮਿਲੀ ਜੁਲੀ ਮੁਸ਼ਕ ਨਾਲ ਵਿਸਾਂਧੇ ਅੰਦਰਲੇ ਮਾਹੌਲ ਵਿਚ ਖਲੋਤਾ ਨਹੀਂ ਸੀ ਜਾਂਦਾ।

ਲਿਫਟ ਚਲ ਪਈ।

ਉਹਨਾਂ ਨੇ ਗੰਦੀ ਰਾਜਨੀਤੀ, ਸਾਊਥ ਬਲਾਕ ਤੇ ਸਫਦਰਜੰਗ ਦੀਆਂ ਗੱਲਾਂ ਬੰਦ ਕਰ ਦਿੱਤੀਆਂ ਅਤੇ ਆਪਣੇ ਨਾਲ ਗੱਲੀਂ ਲੱਗ ਪਏ। ਕਿਸੇ ਨੇ ਮੈਨੂੰ ਇਹ ਕਿਉਂ ਨਾ ਦੱਸਿਆ ਕਿ ਦਿੱਲੀ ਵਿਚ ਇਕ ਟਾਈਪਿਸਟ ਦੀ ਨੌਕਰੀ ਲੱਭਣੀ ਵੀ ਏਨੀ ਔਖੀ ਹੈ, ਜਾਇ੍ਸ ਨੇ ਸੋਚਿਆ। ਹੋ ਸਕਦਾ ਹੈ, ਇਸ ਇਮਾਰਤ ਵਿੱਚ ਮੈਨੂੰ ਮਿਲ ਹੀ ਜਾਵੇ। ਇਸ ਦੀ ਛੇਵੀਂ ਮੰਜ਼ਲ ਉਤੇ ਕਈ ਕਿਸਮ ਦੀਆਂ ਫਰਮਾਂ ਦੇ ਦਫਤਰ ਹਨ। ਕੌਮਾਂਤਰੀ ਕੰਪਿਊਟਰ ਸਲਾਹਕਾਰ, ਵੈਸ਼ਨੋ ਆਯਾਤ ਨਿਰਯਾਤ, ਅਮੈਲਗੇਮੇਟਿਡ ਬਾਟਲਿੰਗ ਇੰਡਸਟ੍ਰੀਸ...'ਦੀ ਇੰਡੀਅਨ ਕਰਾਨੀਕਲ' ਵੀ ਠੀਕ ਰਹੇਗਾ। ਨੌਕਰੀ ਬੜੀ ਲੂੰ ਕੰਡੇ ਖੜੇ ਕਰਨ ਵਾਲੀ ਹੋਵੇਗੀ। ਤੇ ਅੱਜਕਲ੍ਹ ਤਨਖਾਹ ਵੀ ਮਾੜੀ ਨਹੀਂ।

ਦਿਨਕਰ ਚੈਤਨਯਾ ਆਪਣੇ ਦਿਮਾਗ਼ ਵਿਚ ਅਗਲੇ ਦਿਨ ਵਾਸਤੇ ਸੰਪਾਦਕੀ ਲਿਖ ਰਿਹਾ ਸੀ। "ਦੀ ਇੰਡੀਅਨ ਕਰਾਨੀਕਲ" ਦਾ ਸੰਪਾਦਕ ਹੋਣ ਦੇ ਨਾਤੇ ਉਸ ਦੇ ਕੰਮ ਦਾ ਸਭ ਤੋਂ ਔਖਾ ਭਾਗ, ਕੌਮੀ ਤੇ ਕੌਮਾਂਤਰੀ ਮਸਲਿਆਂ ਉਤੇ ਹਰ ਰੋਜ਼ ਮੰਜੀ ਸੰਵਾਰੀ ਅੰਗ੍ਰੇਜ਼ੀ ਵਿਚ ਲੰਮੀਆਂ ਚੌੜੀਆਂ ਟਿਪਣੀਆਂ ਕਰਨਾ ਕਦੇ ਬਹੁ-ਕੌਮੀ ਕੰਪਨੀਆਂ ਵਲੋਂ ਡੇਗੀ ਤੁਛ ਜਿਹੀ ਅਫ੍ਰੀਕੀ ਤਾਨਾਸ਼ਾਹੀ ਬਾਰੇ, ਸੋਵੀਅਤ ਮੁਦਾਖਲਤ ਬਾਰੇ, ਗੁਟ-ਨਿਰਲੇਪ ਦੇਸ਼ਾਂ ਦੀ ਬੇਰੁਖ਼ੀ ਬਾਰੇ....

ਵਕਤ ਲੰਘਾਉਣ ਲਈ ਆਪਣੇ ਆਪਣੇ ਖਿਆਲਾਂ ਵਿਚ ਜਾਣ ਬੁਝ ਕੇ ਗਲਤਾਨ ਕਿਸੇ ਦਾ ਵੀ ਇਸ ਪਾਸੇ ਧਿਆਨ ਹੀ ਨਾ ਗਿਆ ਕਿ ਲਿਫਟ ਵਕਤ ਬਹੁਤ ਲੈ ਰਹੀ ਸੀ। ਇਸ ਦਾ ਪਤਾ ਉਦੋਂ ਲੱਗਾ ਜਦੋਂ ਲਿਫਟ ਅਜੇ ਦੂਜੀ ਮੰਜ਼ਲ ਉਤੇ ਹੀ ਪੁਜੀ ਸੀ। ਸਰਦਾਰਨੀ ਦੀ ਕੁਰੱਖਤ ਆਵਾਜ਼ ਨੇ ਜਿਵੇਂ ਸੁੱਤਿਆਂ ਨੂੰ ਜਗਾ ਦਿਤਾ ਹੋਵੇ, "ਇਹ ਨਿੱਖੱਸਮੀ ਲਿਫਟ ਕਦੇ ਰੁਕੂ ਵੀ ਜਾਂ ਸਾਨੂੰ ਅਸਮਾਨ ਵਿਚ ਲਿਜਾ ਕੇ ਹੀ ਬਸ ਕਰੂ?" ਅਤੇ ਅਚਾਨਕ ਪਤਾ ਲੱਗਾ ਕਿ ਲਿਫਟ ਤਾਂ ਉਪਰ ਜਾ ਹੀ ਨਹੀਂ ਰਹੀ ਸੀ।

"ਅਸੀਂ ਹੇਠਾਂ ਵਲ ਕਿਉਂ ਜਾ ਰਹੇ ਆਂ?" ਡਰ ਨਾਲ ਜਾਇਸ ਦੀ ਇਕ ਤਰ੍ਹਾਂ ਚੀਕ ਹੀ ਨਿਕਲ ਗਈ ਸੀ। ਇਕ ਪਲ ਵਾਸਤੇ ਚਕ੍ਰਿਤ ਤਾਂ ਹੋਇਆ, ਪਰ ਗਜਾਨਲ ਰਾਓ ਛੇਤੀ ਹੀ ਸੰਭਲ ਗਿਆ। "ਡਰੋ ਨਾ, ਭੈਣ ਜੀ, ਲਿਫਟ ਦੇ ਕੰਟਰੋਲ ਵਿਚ ਕੋਈ ਖ਼ਰਾਬੀ ਆ ਗਈ ਏ ਤੇ ਅਸੀਂ ਉਪਰ ਚਲੇ ਗਏ ਸਾਂ ਅਤੇ ਹੁਣ ਹੇਠਾਂ ਆ ਰਹੇ ਆਂ। ਜਦੋਂ ਅਸੀਂ ਹੇਠਾਂ ਗਏ ਤਾਂ ਦਰਵਾਜ਼ਾ ਫੇਰ ਖੁਲ੍ਹ ਜਾਏਗਾ। ਆਖ਼ਰ ਕਾਰ", ਉਸ ਨੇ ਅਤਿਅੰਤ ਸ਼ਾਂਤਮਈ ਅੰਦਾਜ਼ ਵਿਚ ਧਿਆਨ ਦੁਆਇਆ, "ਅਸੀਂ ਬਿਲਕੁਲ ਹੌਲੀ ਹੌਲੀ ਹੇਠਾਂ ਜਾ ਰਹੇ ਆਂ, ਧੜਾਕ ਕਰਕੇ ਨਹੀਂ...."

"ਜੇ ਮੈਨੂੰ ਪੁੱਛੋ," ਸਰਦਾਰਨੀ ਨੇ ਰੁੱਖੇ ਜਿਹੇ ਢੰਗ ਨਾਲ ਦਖਲ ਦਿਤਾ, "ਇਹ ਲਿਫਟ ਉਪਰ ਗਈ ਹੀ ਨਹੀਂ" ਇਹ ਸ਼ੁਰੂ ਤੋਂ ਹੀ ਹੇਠਾਂ ਵਲ ਜਾ ਰਹੀ ਏ।"

"ਵਾਹ। ਤਾਂ ਫੇਰ ਅਸੀਂ ਧਰਤੀ ਦੇ ਕੇਂਦਰ ਵਲ ਨੂੰ ਮਹਾਨ ਯਾਤਰਾ ਕਰ ਰਹੇ ਆਂ। ਸ਼ੁਕਰੀਆ ਇਹ ਦੱਸਣ ਦਾ!" ਕਿਸੇ ਨੇ ਉਹਦੀ ਊਲ-ਜਲੂਲ ਗੱਲ ਤੋਂ ਖਿੱਝ ਕੇ ਚੋਟ ਕੀਤੀ।

ਸਰਦਾਰਨੀ ਨੇ ਹਨੇਰੇ ਵਿੱਚ ਹੀ ਉਹਦੇ ਵੱਲ ਅੱਖਾਂ ਪਾੜ ਕੇ ਦੇਖਿਆ। ਇਹ ਬਦਮਾਸ਼ ਏਨਾ ਨਹੀਂ ਜਾਣਦੇ ਪਈ ਕਿਸੇ ਔਰਤੀ ਨਾਲ ਗੱਲ ਕਿਵੇਂ ਕਰਨੀ ਏ। ਕੋਈ ਤਮੀਜ਼ ਹੈ ਈ ਨਹੀਂ।

"ਪਰ ਧਰਤੀ ਦੇ ਵਿਚਾਲੇ ਵੀ ਕਿਉਂ ਰੁਕਣਾ ਹੋਇਆ?" ਦਿਨਕਰ ਨੇ ਮਜ਼ਾਕ ਨਾਲ ਆਖਿਆ, "ਅਸੀਂ ਅੱਗੇ ਵੀ ਜਾ ਸਕਦੇ ਹਾਂ ਤੇ ਪਰਲੇ ਸਿਰੇ 'ਤੇ ਜਾ ਕੇ ਨਿਕਲ ਸਕਦੇ ਆਂ, ਕਿਤੇ ਅਮ੍ਰੀਕਾ ਜਾਂ ਕਨੇਡਾ ਵਿਚ। ਇਹ ਸਗੋਂ ਵਧੀਆ ਨਹੀਂ ਹਨੇਰਾ!"

ਸਾਰੇ ਹੱਸ ਪਏ। ਗਜਾਨਨ ਰਾਓ ਦੇ ਸਿਵਾਏ। ਉਹ, ਕਿਸੇ ਤਰ੍ਹਾਂ ਸਮਝੋਂ ਬਾਹਰੇ ਸਹਿਜ-ਅਨੁਭਵ ਤੋਂ ਜਾਣਦਾ ਸੀ ਕਿ ਸਰਦਾਰਨੀ ਠੀਕ ਆਖਦੀ ਸੀ। ਲਿਫਟ ਕਦੇ ਜ਼ਮੀਨ ਤੋਂ ਉਪਰ ਉਠੀ ਹੀ ਨਹੀਂ ਸੀ। ਪਰ ਦਫਾ ਹੋਣੀ ਇਹ ਜਾ ਕਿਥੇ ਰਹੀ ਹੈ, ਵਣਜ ਭਵਨ ਵਿਚ ਕੋਈ ਤਹਿਖਾਨਾ ਤਾਂ ਹੈ ਨਹੀਂ, ਲਿਫਟ ਦੇ ਹਨੇਰੇ ਵਿਚ, ਗਜਾਨਨ ਰਾਓ ਅਗਿਆਤ ਦੇ ਵਧ ਰਹੇ ਭੈ ਦੇ ਖਿਲਾਫ਼ ਲੜ ਰਿਹਾ ਸੀ ਜਿਹੜਾ ਉਸ ਦੇ ਤਰਕਸ਼ੀਲ ਦਿਮਾਗ ਨੂੰ ਨਿਘਾਰਨ ਲਈ ਖਤਰਾ ਬਣਿਆ ਹੋਇਆ ਸੀ। ਲਿਫਟ ਨਿਯੰਤਰਣ ਵਿਚ ਸੀ ਜਾਂ ਨਹੀਂ, ਇਸ ਸਵਾਲ ਨੇ ਹੁਣ ਬਿਲਕੁਲ ਹੀ ਨਵਾਂ ਪਾਸਾਰ ਗ੍ਰਹਿਣ ਕਰ ਲਿਆ ਸੀ, ਇਹ ਮੋਟਰਾਂ ਤੇ ਗੀਅਰਾਂ ਦੇ ਭੌਤਿਕੀ ਪੰਨਿਆਂ ਤੋਂ ਆਜ਼ਾਦ ਹੋ ਗਈ ਸੀ? ਇਹ ਕਿਹੜੀਆਂ ਅਗਿਆਤ ਗਹਿਰਾਈਆਂ ਵੱਲ ਲਿਜਾ ਰਹੀ ਹੈ ਸਾਨੂੰ?

ਅਚਾਨਕ ਲਿਫਟ ਰੁਕ ਗਈ। ਸਫਰ ਖਤਮ ਹੋਇਆ। ਦਰਵਾਜ਼ਾ ਖੁਲ੍ਹਿਆ, ਚਾਨਣ ਦਾ ਹਾਰਦਿਕ ਸਵਾਗਤ। ਗਜਾਨਨ ਰਾਓ ਇਹ ਦੇਖ ਕੇ ਕੁਝ ਪਰੇਸ਼ਾਨ ਸੀ ਕਿ ਉਹ ਵਣਜ ਭਵਨ ਦੀ ਜਾਣੀ ਪਛਾਣੀ ਡਿਉਢੀ ਵਿਚ ਵਾਪਸ ਆ ਗਏ ਸਨ।

"ਅਮਰੀਕਾ! ਅਸੀਂ ਆ ਗਏ," ਦਿਨਕਰ ਨੇ ਕਿਹਾ ਅਤੇ ਮੌਕੇ ਦੇ ਲਾਭ ਉਠਾ ਕੇ ਜਾਇਸ ਵੱਲ ਦੇਖਦਿਆਂ ਮੁਸਕ੍ਰਾਇਆ।

ਉਸ ਨੇ ਹੁੰਗਾਰਾ ਭਰਿਆ, "ਕੇਡਾ ਸੁਖ ਦਾ ਸਾਹ ਆਇਐ ਖੁਸ਼ਕ ਭੂਮੀ 'ਤੇ ਵਾਪਸ ਆ ਕੇ," ਉਹ ਆਪਣੇ ਮਨਮੋਹਣੇ ਅੰਦਾਜ਼ ਨਾਲ ਮੁਸਕਰਾਈ ਜਿਸ ਵਿਚ ਉਸ ਨੇ ਬੜੇ ਅਭਿਆਸ ਨਾਲ ਨਿਪੁੰਨਤਾ ਪ੍ਰਾਪਤ ਕੀਤੀ ਸੀ।

ਲੂੰ ਲੂੰ ਨੂੰ ਕੰਬਾ ਦੇਣ ਵਾਲੀ ਇਕ ਖੌਫਨਾਕ ਚੀਕ ਮਾਰ ਕੇ, ਸਰਦਾਰਨੀ ਲਿਫਟ ਦੇ ਫਰਸ਼ ਉਤੇ ਮੂਧੀ ਜਾ ਪਈ। ਲੋਕ ਅੰਦਰ ਆ ਰਹੇ ਸਨ। ਇਕ ਹੱਟੇ ਕਟੇ ਆਦਮੀ ਨੇ ਜਿਹੜਾ ਸਭ ਤੋਂ ਪਹਿਲਾਂ ਅੰਦਰ ਆਇਆ, ਸਰਦਾਰਨੀ ਦੇ ਸਮੁਚੇ ਸਰੀਰ ਨੂੰ ਮੱਲ ਲਿਆ। ਉਹਦੇ ਪਿਛੋਂ ਆਉਣ ਵਾਲੇ ਆਦਮੀਆਂ ਨੇ ਸਹਿਜੇ ਹੀ ਉਹਨਾਂ ਦੇ ਸਰੀਰਾਂ ਵਿਚ ਥਾਂ ਬਣਾ ਲਈ ਜਿਹੜੇ ਲਿਫਟ ਵਿਚ ਪਿੱਛੇ ਰਹਿ ਗਏ ਸਨ। ਨਵੇਂ ਆਉਣ ਵਾਲੇ ਕਈਆਂ ਨੇ ਤਾਂ ਇਕੋ ਵੇਲੇ ਦੋ-ਦੋ ਤਿੰਨ-ਤਿੰਨ ਸਰੀਰ ਮੱਲ ਲਏ ਸਨ।

ਉਹਨਾਂ ਦੇ ਮੀਜ਼ਬਾਨ ਸਹਿਮ ਨਾਲ ਪੱਥਰ ਬਣੇ ਖਲੋਤੇ ਸਨ। ਕੀ ਉਹ ਅਜੇ ਵੀ ਜਿਊਂਦੇ ਸਨ? ਜਾਂ ਮੁਰਦਾ ਸਨ? ਜਾਂ ਇਸ ਗੱਲ ਨਾਲ ਹੁਣ ਕੋਈ ਫਰਕ ਹੀ ਨਹੀਂ ਪੈਂਦਾ? ਇਕ ਵਚਿਤਰ ਸਫਰ ਵਿਚ, ਜਿਹੜਾ ਕੇਵਲ ਕੁਝ ਮਿੰਟਾਂ ਦਾ ਹੀ ਸੀ, ਅੱਠ ਬੰਦਿਆਂ ਨੇ ਆਪਣੀ ਭੌਤਿਕ ਹੋਂਦ ਹੀ ਗਆ ਲਈ। ਇਕ ਮੰਦਭਾਗੇ ਚਮਤਕਾਰ ਨਾਲ, ਲਿਫਟ ਨੇ ਆਪਣੇ ਮੁਸਾਫਰਾਂ ਨੂੰ ਪਰਛਾਵੇਂ

ਬਣਾ ਦਿਤਾ ਸੀ।

ਮਹਿਜ਼ ਪਰਛਾਵੇਂ। ਉਸ ਫਾਨੀ ਜਿਸਮ ਤੋਂ ਵੰਚਿਤ ਜਿਸ ਦੀ ਰਾਖ਼ ਨੇ ਇਕ ਦਿਨ ਮਿੱਟੀ ਵਿਚ ਮਿਲ ਜਾਣਾ ਹੁੰਦਾ ਹੈ।

ਸਭ ਤੋਂ ਪਹਿਲਾਂ ਜਾਇਸ ਚੀਕਾਂ ਮਾਰਦੀ ਲਿਫਟ ਵਿਚੋਂ ਬਾਹਰ ਨਿਕਲੀ। ਉਸ ਦੇ ਜਿਸਮ ਨੂੰ ਦੋ ਆਦਮੀਆਂ ਨੇ ਮੱਲਿਆ ਹੋਇਆ ਸੀ ਜਿਸ ਦੀ ਪਸ਼ੇਮਾਨੀ ਬਰਦਾਸ਼ਤ ਤੋਂ ਬਾਹਰ ਸੀ। ਹਰ ਕੋਈ ਇਕਦਮ ਬਾਹਰ ਆਉਣ ਦੀ ਕੋਸ਼ਿਸ਼ ਵਿਚ ਸੀ ਜਿਸ ਨਾਲ ਪੂਰੀ ਤਰ੍ਹਾਂ, ਘੜਮੱਸ ਮੱਚੀ ਹੋਈ ਸੀ। ਐਨ ਉਸ ਵੇਲੇ, ਜਦੋਂ ਗਜਾਨਨ ਰਾਓ ਤੇ ਦਿਨਕਰ ਚੈਤਨਯ ਬੇਹੋਸ਼ ਸਰਦਾਰਨੀ ਨੂੰ ਬਾਹਰ ਧੂਹ ਰਹੇ ਸਨ, ਦਰਵਾਜ਼ਾਂ ਬੰਦ ਹੋ ਗਿਆ। ਕੰਧ ਉਤਲੀ ਬੱਤੀ ਦੀ 'ਟਰੀਮ' ਤੋਂ ਸੰਕੇਤ ਮਿਲਦਾ ਸੀ ਕਿ ਲਿਫਟ ਉਪਰ ਜਾ ਰਹੀ ਸੀ।

ਉਹ ਸਭ ਬਾਹਰ ਖੜੇ ਸਨ, ਸਹਿਮੇ ਹੋਏ, ਅਹਿਲ, ਪਛੇਤੇ ਪ੍ਰਤਿਕਰਮ ਵਿਚ ਘਿਰੇ ਹੋਏ। ਕਿੰਨਾ ਵਿਅੰਗਮਈ ਹੈ, ਗਜਾਨਨ ਰਾਓ ਨੇ ਸੋਚਿਆ, ਕਿ ਮੈਂ ਉਸ ਲਿਫਟ ਤੋਂ ਡਰ ਗਿਆ ਜਿਹੜੀ ਸਾਨੂੰ ਕਿਤੇ ਅਯਥਾਰਥਕ ਜਗਤ ਵਿਚ ਲਿਜਾ ਰਹੀ ਸੀ। ਉਹ ਜਿਸ ਥਾਂ ਤੇ ਪਹੁੰਚੇ ਸਨ ਉਹਦੇ ਵਿਚ ਅਯਥਾਰਥਕ ਵਾਲੀ ਕੋਈ ਗੱਲ ਨਹੀਂ ਸੀ। ਉਹੋ ਪ੍ਰਾਚੀਨ ਭਾਰਤ ਭੂਮੀ, ਉਹੋ ਰਾਜਧਾਨੀ ਦਿੱਲੀ, ਇੰਦਰਪ੍ਰਸਥ ਮਾਰਗ ਉਤੇ ਵਣਜ ਭਵਨ ਦੀ ਜਾਣੀ ਪਛਾਣੀ ਸੋਲ੍ਹਾਂ ਮੰਜ਼ਲੀ ਇਮਾਰਤ। ਬਾਕੀ ਸਭ ਕੁਝ ਪੂਰੀ ਤਰ੍ਹਾਂ ਪਹਿਲਾਂ ਵਾਂਗ। ਫੇਰ, ਸਾਡੇ ਨਾਲ ਕੁਝ ਵਾਪਰਿਆ ਹੈ? ਕੀ ਅਸੀਂ ਸਾਰੇ ਭੂਤ ਬਣ ਗਏ ਹਾਂ? ਉਸ ਨੇ ਆਪਣੇ ਬਾਕੀ ਬੰਦਿਆਂ ਵੱਲ ਦੇਖਿਆ। ਪੀਲੇ, ਲਾਚਾਰ ਚਿਹਰਿਆਂ ਵਾਲੇ ਲੋਕ ਉਸ ਜਾਣੇ ਪਛਾਣੇ ਆਲੇ ਦੁਆਲੇ ਤੋਂ ਸਹਿਮੇ ਡਰੇ ਜਿਸ ਨਾਲ ਹੁਣ ਉਹਨਾਂ ਦਾ ਕੋਈ ਸਬੰਧ ਨਹੀਂ ਸੀ ਰਿਹਾ।

ਬਸ ਕਰ, ਗਜਾਨਨ ਰਾਓ ਨੇ ਆਪਣੇ ਆਪ ਨੂੰ ਕਿਹਾ। ਅਸੀਂ ਆਪਣੇ ਸਾਧਾਰਨ ਸਵੈ ਦੇ ਮਹਿਜ਼ ਪਰਛਾਵੇਂ ਬਣ ਕੇ ਆਪਣੀ ਬਾਕੀ ਜ਼ਿੰਦਗੀ ਨਹੀਂ ਗੁਜ਼ਾਰ ਸਕਦੇ, ਵਕਤ ਹੈ ਕਿ ਕੋਈ ਇਸ ਸਥਿਤੀ ਵਿਚੋਂ ਨਿਕਲਣ ਦਾ ਰਾਹ ਲਭਣਾ ਸ਼ੁਰੂ ਕਰੇ, ਉਸ ਨੇ ਇਹ ਕਾਰਜ ਕਰਨ ਲਈ ਆਪਣੇ ਆਪ ਨੂੰ ਤਿਆਰ ਕੀਤਾ। ਹੁਣ ਤੱਕ, ਲਿਫਟ ਦੇ ਸਾਮ੍ਹਣੇ ਇਕ ਹੋਰ ਕਤਾਰ ਲੱਗ ਚੁੱਕੀ ਸੀ। ਗਜਾਨਨ ਰਾਓ ਇਕ ਬਣੇ ਠਣੇ ਆਦਮੀ ਦੇ ਕੋਲ ਗਿਆ, 'ਸ੍ਰੀਮਾਨ ਜੀ', ਵਕਤ ਕੀ ਹੈ?"

ਕੋਈ ਜਵਾਬ ਨਹੀਂ। ਸਨਿਮਰ ਸਵਾਲ ਸੁਣਿਆ ਨਹੀਂ ਗਿਆ ਅਤੇ ਸਵਾਲ ਕਰਨ ਵਾਲੇ ਵੱਲ ਕਿਸੇ ਦੇਖਿਆ ਤੱਕ ਨਹੀਂ। ਗਜਾਨਨ ਰਾਓ ਨੇ ਆਪ ਝੁਕ ਕੇ ਇਸ ਬਣੇ–ਠਣੇ ਭਲੇ ਲੋਕ ਦੀ ਘੜੀ ਤੋਂ ਵਕਤ ਦੇਖਿਆ।

ਉਹਨੂੰ ਸਿੱਧਾ ਹੋਣ ਵਿੱਚ ਬੜਾ ਵਕਤ ਲੱਗਾ। ਸਿੱਧਾ ਖੜਾ ਹੋ ਕੇ ਗਜਾਨਨ ਰਾਓ ਨੇ ਆਪ ਝੁਕ ਕੇ ਇਸ ਬਣੇ–ਠਣੇ ਭਲੇ ਲੋਕ ਦੀ ਘੜੀ ਤੋਂ ਵਕਤ ਦੇਖਿਆ।

ਉਹਨੂੰ ਸਿੱਧਾ ਹੋਣ ਵਿਚ ਬੜਾ ਵਕਤ ਲੱਗਾ। ਸਿੱਧਾ ਖੜਾ ਹੋ ਕੇ ਗਜਾਨਨ ਰਾਓ ਨੇ ਅਨੁਭਵ ਕੀਤਾ ਕਿ ਉਹਨਾਂ ਦੀ ਔਕੜ ਦੇ ਪਿੱਛੇ ਹੈਰਾਨ ਕਰਨ ਵਾਲਾ ਕਾਰਨ ਦੀ ਹੈ। ਹੁਣ ਉਸ ਨੂੰ ਸਮਝ ਆਉਣ ਲੱਗ ਪਈ ਸੀ ਕਿ ਉਹਨਾਂ ਦੀ ਹੋਂਦ ਨੂੰ ਉਸ ਯਥਾਰਥ ਨੇ ਪ੍ਰਵਾਨ ਕਿਉਂ ਨਹੀਂ ਸੀ ਕੀਤਾ ਜਿਸ ਵਿਚ ਲਿਫਟ ਉਹਨਾਂ ਨੂੰ ਲੈ ਗਈ ਸੀ। ਇਸ ਬਾਰੇ ਕੋਈ ਸ਼ੱਕ ਹੀ ਨਹੀਂ ਸੀ ਰਿਹਾ। ਅਸੀਂ ਅਸਵੀਕਾਰੇ ਵਿਅਕਤੀ ਹੋਣਾ ਹੀ ਸੀ, ਉਸ ਸੋਚਿਆ। ਇਹ ਗੱਲ ਉਤਨੀ ਹੀ ਤਰਕਸੰਗਤ ਹੈ ਜਿਤਨੀ ਦੋ ਦਾ ਅਤੇ ਦੋ ਚਾਰ ਦੇ ਬਰਾਬਰ ਹੋਣਾ।

ਉਸ ਨੇ ਭੀੜ ਨੂੰ ਸੰਬੋਧਨ ਕੀਤਾ,"ਸਭ ਜਣੇ ਸੁਣੋ, ਕਿਰਪਾ ਕਰਕੇ, ਕਿਸੇ ਅਗਿਆਤ ਚਲਾਕੀ ਦੁਆਰਾ, ਅਸੀਂ ਐਸੀ ਸਥਿਤੀ ਉਤੇ ਪਹੁੰਚ ਗਏ ਹਾਂ ਜਿਥੇ ਸਾਡਾ ਵਜੂਦ ਸੰਸਾਰ ਨਾਲ ਸੰਚਾਰ ਨਹੀਂ ਕਰ ਸਕਦਾ। ਅਸੀਂ ਉਹਨਾਂ ਨੂੰ ਦੇਖ ਸਕਦੇ ਹਾਂ, ਸੁਣ ਸਕਦੇ ਹਾਂ, ਅਤੇ ਸ਼ਾਇਦ ਉਹਨਾਂ ਨੂੰ ਸੁੰਘ ਵੀ ਸਕਦੇ ਹਾਂ! ਪਰ ਅਸੀਂ ਉਹਨਾਂ ਨੂੰ ਛੂਹ ਨਹੀਂ ਸਕਦੇ। ਸਾਰੇ ਪ੍ਰਸਪਰ ਭੌਤਿਕੀ ਸੰਪਰਕ ਟੁਟ ਜਾਣ ਸਦਕਾ, ਅਸੀਂ ਇਕ ਦੂਜੇ ਦੇ ਸਰੀਰਾਂ ਵਿਚੋਂ ਲੰਘਦੇ ਰਹੇ ਹਾਂ। ਪਰ ਸਾਡੇ ਆਪਣੇ ਅੰਦਰ", ਉਸ ਨੇ ਆਪਣੇ ਸਾਥੀਆਂ ਵੱਲ ਸੰਕੇਤ ਕੀਤਾ, "ਸਭ ਸੰਵੇਦਨਾਂ, ਸਾਰੀਆਂ ਸੋਝੀਆਂ ਬਰਕਰਾਰ ਹਨ।"

"ਚਲੋ, ਇਹ ਗੱਲ ਤਾਂ ਸਮਝ ਵਿਚ ਆ ਗਈ", ਦਿਨਕਰ ਨੇ ਸਹਿਮਤੀ ਪ੍ਰਗਟ ਕੀਤੀ, "ਪਰ ਕਿਉਂ? ਮੇਰਾ ਮਤਲਬ ਹੈ, ਇਹ ਕਿੰਨੀ ਬੇਹੂਦਾ ਗੱਲ ਹੈ, ਆਪਣੀ ਹੀ ਥਾਂ ਭੂਤਾਂ ਵਾਂਗ ਤੁਰੇ ਫਿਰਨਾ। ਇਹ ਸਥਿਤੀ ਪੈਦਾ ਕਿਵੇਂ ਹੋਈ?"

"ਸਭ ਉਸ ਕਮਬਖ਼ਤ ਲਿਫਟ ਕਾਰਨ", ਜਾਇਸ ਨੇ ਕਿਹਾ। "ਇਸ ਨੂੰ ਜ਼ਰੂਰ ਕੁਝ ਚੰਬੜਿਆ ਹੋਵੇਗਾ। ਪਰ ਅਸੀਂ ਆਪਣੀ ਪਹਿਲਾਂ ਵਾਲੀ ਸਾਧਾਰਨ ਹਾਲਤ ਵਿਚ ਕਿਵੇਂ ਪਰਤੀਏ?"

"ਕੀ ਸਾਨੂੰ ਜਿਸ ਤਰੀਕੇ ਨਿਕਲੇ ਸਾਂ, ਲਿਫਟ ਦੇ ਅੰਦਰ ਨਹੀਂ ਜਾਣਾ ਚਾਹੀਦਾ?"

"ਇਕ ਪਲ ਠਹਿਰੋ", ਗਜਾਨਲ ਰਾਓ ਨੇ ਦਖਲ ਦਿੱਤਾ," ਉਹ ਸੰਭਾਵਨਾ ਵੀ ਮੇਰੇ ਧਿਆਨ ਵਿਚ ਹੈ। ਜਦੋਂ ਅਸੀਂ ਪਹਿਲਾਂ ਲਿਫਟ ਵਿਚ ਦਾਖਲ ਹੋਏ ਸਾਂ ਤਾਂ ਅਸੀਂ ਇਕ ਖਾਸ ਤਰਤੀਬ ਨਾਲ ਇਸ ਦੇ ਬਟਨ ਦਬਾਏ ਸਨ। ਮੇਰਾ ਖਿਆਲ ਹੈ ਕਿ ਉਸ ਚੀਜ਼ ਨੇ ਲਿਫਟ ਵਾਸਤੇ ਆਦੇਸ਼ ਦਾ ਕੰਮ ਕੀਤਾ। ਜੇ ਅਸੀਂ ਠੀਕ ਉਲਟੀ ਤਰਤੀਬ ਵਿਚ ਬਟਨ ਦਬਾਈਏ, ਤਾਂ ਅਸੀ ਵਾਪਸ ਯਥਾਰਥ ਵਿਚ ਪਹੁੰਚ ਸਕਦੇ ਹਾਂ। ਪਰ, ਜੇ ਸਾਨੂੰ ਠੀਕ ਤਰਤੀਬ ਦਾ ਪਤਾ ਨਹੀਂ, "ਉਸ ਨੇ ਦ੍ਰਿੜਤਾ ਨਾਲ ਕਿਹਾ, ਤਾਂ ਲਿਫਟ ਵਿਚ ਸਾਡਾ ਮੁੜ ਦਾਖਲ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

"ਉਸ ਹਾਲਤ ਵਿਚ, ਮੇਰੇ ਕੋਲ ਤੁਹਾਡੇ ਵਾਸਤੇ ਖੁਸ਼ਖ਼ਬਰੀ ਹੈ।" ਕੀਮਤੀ ਲਾਲ ਬੋਲ ਉਠਿਆ। ਠੀਕ ਤਰਤੀਬ ਯਾਦ ਰਖਣ ਦੇ ਕਾਰਨ ਦੀ ਵਿਆਖਿਆ ਕਰਦਿਆਂ ਉਹਦਾ ਉਤਸ਼ਾਹ ਕੁਝ ਮੱਠਾ ਪੈ ਗਿਆ ਸੀ, ਪਰ ਕਿਸੇ ਨੇ ਪ੍ਰਵਾਹ ਨਹੀਂ ਕੀਤੀ ਜਾਪਦੀ ਸੀ।

"ਕਮਾਲ ਹੈ!" ਗਜਾਨਲ ਰਾਓ ਉਤਸਾਹ ਵਿਚ ਸੀ।" ਹੁਣ ਸਿਰਫ ਏਨੀ ਗੱਲ ਹੈ ਕਿ ਅਸੀਂ ਲਿਸਟ ਦੇ ਖਾਲੀ ਹੋਣ ਦਾ ਇੰਤਜ਼ਾਰ ਕਰੀਏ, ਤੇ ਫੇਰ ਇਸ ਵਿਚ ਦਾਖਲ ਹੋ ਕੇ ਉਲਟਾ ਆਦੇਸ਼ ਦੇਈਏ। ਮੈਨੂੰ ਪੱਕਾ ਯਕੀਨ ਹੈ ਕਿ ਸਾਨੂੰ ਕਾਮਯਾਬੀ ਹੋਵੇਗੀ।"

ਕੀ ਮੈਨੂੰ ਸਚਮੁਚ ਹੀ ਯਕੀਨ ਹੈ, ਉਸ ਨੇ ਸੋਚਿਆ। ਲਿਫਟ ਸਾਨੂੰ ਵਾਪਸ ਲਿਜਾ ਸਕਦੀ ਹੈ ਜਾਂ ਸਾਡੀ ਹੋਂਦ ਨੂੰ ਉੱਕਾ ਹੀ ਮਿਟਾ ਸਕਦੀ ਹੈ! ਉਹਨਾਂ ਵਚਿਤਰ ਹਦਾਇਤਾਂ ਨੂੰ ਕੌਣ ਸਮਝ ਸਕਦਾ ਹੈ ਜਿਨ੍ਹਾਂ ਦੇ ਅਨੁਸਾਰੀ ਇਸ ਲਿਫਟ ਵਿਚ ਪ੍ਰੋਗਰਾਮ ਪਾਇਆ ਗਿਆ ਹੈ, ਪਰ ਇਹ ਅਜਿਹੇ ਤੌਖਲਿਆਂ ਦਾ ਜ਼ਿਕਰ ਕਰਨ ਦਾ ਵੀ ਸਮਾਂ ਨਹੀਂ ਸੀ। ਉਹਨਾਂ ਦੇ ਬਚਾਓ ਦੀ ਇਕੋ ਇਕ ਸੰਭਾਵਨਾ ਉਲਟਾ ਆਦੇਸ਼ ਹੀ ਸੀ। ਕੇਵਲ ਜਤਨ ਤੇ ਗ਼ਲਤੀ ਦੀ ਵਿਧੀ ਨਾਲ ਸਹੀ ਆਦੇਸ਼ ਲਭ ਸਕਣ ਦੀਆਂ ਔਕੜਾਂ ਤੋਂ ਮਨ ਤ੍ਰਹਿੰਦਾ ਸੀ।

ਉਹ ਅਜੇ ਤਾਈਂ ਬੇਹੋਸ਼ ਪਈ ਸਰਦਾਰਨੀ ਨੂੰ ਧੂੰਹਦੇ ਹੋਏ ਲਿਫਟ ਵੱਲ ਦੌੜੇ। ਗਜਾਨਲ ਰਾਓ ਨੇ ਇਕ ਵਾਰੀ ਫੇਰ 'ਖੁਲ੍ਹਾ ਦਰਵਾਜ਼ਾ' ਬਟਨ ਦਬਾ ਕੇ ਪਹਿਲਾਂ ਵਾਲੀ ਥਾਂ ਸੰਭਾਲ ਲਈ। ਕੀਮਤੀ ਲਾਲ ਨੇ ਬਟਨ ਦਬਾਣੇ ਸ਼ੁਰੂ ਕੀਤੇ—14, 11, 7, 5, 3, 2, ! ਜਦੋਂ ਦਰਵਾਜ਼ਾ ਹੌਲੀ

ਹੋਲੀ ਬੰਦ ਹੋਣ ਲੱਗਾ ਤਾਂ ਉਹ ਸਭ ਬੜੀ ਘਬਰਾਹਟ ਨਾਲ ਦੇਖਣ ਲੱਗੇ। ਲਿਫਟ ਵਿਚ ਇਕ ਵਾਰੀ ਫੇਰ ਘੁਪ ਹਨੇਰਾ ਹੋ ਗਿਆ। ਤਣਾਓ ਅਸਹਿ ਹੋ ਗਿਆ ਸੀ।

ਲਿਫਟ ਉਪਰ ਉਠਣੀ ਸ਼ੁਰੂ ਹੋਈ।

"ਕਾਮਯਾਬੀ!" ਜਾਇਸ ਖੁਸ਼ੀ ਨਾਲ ਝੂਣੀ ਗਈ।

"ਅਜੇ ਕੁਝ ਕਹਿਣਾ ਮੁਸ਼ਕਲ ਹੈ, ਜਿੰਨਾ ਚਿਰ ਰੁਕਦੀ ਨਹੀਂ, ਇੰਤਜ਼ਾਰ ਦੀ ਘੜੀ ਹੈ," ਗਜਾਨਲ ਰਾਓ ਨੇ ਦਬੀ ਜ਼ਬਾਨ ਨਾਲ ਆਖਿਆ।

ਲਿਫਟ ਉਪਰ, ਹੋਰ ਉਪਰ ਤੇ ਹੋਰ ਉਪਰ ਜਾ ਰਹੀ ਸੀ। ਇਹ ਕਦੇ ਖੜੀ ਵੀ ਹੋਵੇਗੀ? ਅਚਾਨਕ ਰੁਕ ਗਈ। "ਦੂਜੀ ਮੰਜ਼ਲ।" ਕਿਸੇ ਨੇ ਕਿਹਾ।

ਦਰਵਾਜ਼ਾ ਖੁਲ੍ਹਿਆ। ਏਨਾ ਹੋਲੀ ਜਿਵੇਂ ਮਸਾਂ ਹੀ ਖੁਲ੍ਹਿਆ ਹੋਵੇ। ਕੁਝ ਲੋਕ ਸਾਧਾਰਨ ਭਾਂਤ ਬਾਹਰ ਖੜੇ ਸਨ। ਅੰਦਰ ਵਾਲੀ ਭੀੜ ਖਾਮੋਸ਼ ਖੜੀ ਸੀ, ਧੁਖਧੁਖੀ ਵਿਚ। ਵਕਤ ਕੀ ਹੈ? ਕੀ ਅਸੀਂ ਆਪਣੀ ਦੁਨੀਆ ਵਿਚ ਆ ਗਏ? ਇਹ ਲੋਕ ਸਾਨੂੰ ਦੇਖ ਸਕਦੇ ਹਨ? ਇਹ ਸਾਡੇ ਨਾਲ ਗੱਲ ਕਿਉਂ ਨਹੀਂ ਕਰਦੇ? ਸਾਨੂੰ ਇਥੇ ਕੋਈ ਨਹੀਂ ਚਾਹੁੰਦਾ?

ਉਹਨਾਂ ਦਾ ਸਵਾਗਤ ਸੀ। ਕੁਝ ਚਿਰ ਦੀ ਬਾਹਰਲੀ ਖਾਮੋਸ਼ੀ ਮਗਰੋਂ, ਬਾਹਰ ਵਾਲੀ ਭੀੜ ਵਿਚੋਂ ਇਕ ਜਣਾ ਆਖੀਰ ਬੋਲਿਆ, "ਕੀ ਗੱਲ ਹੈ? ਇਸ ਸਰਦਾਰਨੀ ਨੂੰ ਕੀ ਹੋਇਐ?"

ਇਸ ਇਕ ਆਮ ਜਿਹੇ ਵਾਕ ਨੇ ਅੱਠ ਜੀਵਾਂ ਨੂੰ ਯਥਾਰਥ ਵਿਚ ਵਾਪਸ ਪ੍ਰਵੇਸ਼ ਕਰਾ ਦਿੱਤਾ। ਲਿਫਟ ਅੰਦਰਲੇ ਸੱਤ ਚਿਹਰਿਆਂ ਉਤੇ ਇਕੋ ਵੇਲੇ ਦਿਲ-ਖਿੜਾਊ ਮੁਸਕਾਨਾਂ ਨੱਚਣ ਲੱਗ ਪਈਆਂ ਸਨ।

"ਓਏ! ਤੁਸੀਂ ਸਾਰੇ ਸੁਪਨੇ ਦੇਖ ਰਹੇ ਹੋ ਜਾਂ ਕੀ ਏ?" ਲਿਫਟ ਦਾ ਦਰਵਾਜ਼ਾ ਹੋਲੀ ਹੋਲੀ ਬੰਦ ਹੋਣ ਦੇ ਨਾਲ ਇਕ ਦਬਕਾ ਵੱਜਾ।

ਗਜਾਨਲ ਰਾਓ ਨੇ ਸੰਕਟ-ਕਾਲੀ ਬਟਨ ਦਬਿਆ ਤੇ ਲਿਫਟ ਹੇਠਾਂ ਨੂੰ ਆਂਦੀ।

"ਸਰਦਾਰਨੀ ਨੂੰ ਇਕਦਮ ਬਾਹਰ ਖੁਲ੍ਹੀ ਹਵਾ ਵਿਚ ਲਿਜਾਣਾ ਚਾਹੀਦਾ ਹੈ। ਵਿਚਾਰੀ ਨੂੰ।"

ਜਦੋਂ ਉਹਦੇ ਇਲਾਜ ਵਾਸਤੇ ਪ੍ਰਬੰਧ ਕੀਤੇ ਜਾ ਰਹੇ ਸਨ, ਦਿਨਕਰ ਚੈਤਨਯ ਨੇ ਗਜਾਨਲ ਰਾਓ ਨੂੰ ਆਖਿਆ, "ਜਨਾਬ, ਕੀ ਖਿਆਲ ਏ ਹੁਣੇ ਕੀ ਹੋਇਆ ਸੀ?"

"ਦੇਖ, ਮੈਂ ਡਾਕਟਰ ਜਾਂ ਮਨੋਚਿਕਿਤਸਕ ਤਾਂ ਨਹੀਂ, ਪਰ ਮੈਂ ਸਮਝਦਾ ਹਾਂ ਕਿ ਹਰ ਆਦਮੀ ਕੁਝ ਹੱਦ ਤੱਕ ਬੰਦ ਸਥਾਨ-ਤ੍ਰਾਸ ਦਾ ਰੋਗੀ ਹੁੰਦਾ ਹੈ। ਇਹ ਔਰਤ ਸਾਹੋਂ ਸਾਹ ਹੋਈ ਲਿਫਟ ਵਿਚ ਆਈ ਸੀ। ਅੰਦਰ ਭੀੜ ਵਿਚ, ਤਿਲ ਧਰਨ ਨੂੰ ਥਾਂ ਨਹੀਂ, ਫੇਰ ਹਨੇਰਾ-ਅਤੇ ਇਸ ਤੋਂ ਵੀ ਵਧ ਕਿ ਲਿਫਟ ਅਚਾਨਕ ਉਪਰ ਚਲੀ ਗਈ-ਬਸ ਇਸ ਤੋਂ ਹੀ ਇਸ ਨੂੰ ਮਾਮੂਲੀ ਝਟਕਾ ਲੱਗਾ ਹੋਵੇਗਾ। ਠੰਡੇ ਸ਼ਰਬਤ ਦੇ ਗਲਾਸ ਵਿਚ ਥੋੜ੍ਹਾ ਜਿਹਾ ਗੁਲੂਕੋਸ ਪਾ ਕੇ ਪੀਣ ਤੇ ਮਾਮੂਲੀ ਆਰਾਮ ਨਾਲ ਇਹ ਠੀਕ ਹੋ ਜਾਏਗੀ,"

ਦਿਨਕਰ ਦੰਗ ਰਹਿ ਗਿਆ। ਜਿੰਨੇ ਡਰਾਉਣੇ ਸੁਪਨੇ ਉਸ ਦੇਖੇ ਸਨ, ਉਹਦੇ ਵਾਸਤੇ ਏਨਾ ਕੁ ਡਾਕਟਰੀ ਗਿਆਨ।

"ਕੀ, ਕੀ ਹੋਇਆ ਸੀ?" ਦੂਜੇ ਲੋਕ ਵੀ ਇਕੱਠੇ ਹੋ ਗਏ।

"ਨਹੀਂ, ਨਹੀਂ, ਕੁਝ ਨਹੀਂ, ਮੈਂ ਬੰਦ ਸਥਾਨ-ਤ੍ਰਾਸ ਬਾਰੇ ਦੱਸ ਰਿਹਾ ਸੀ। ਬਹੁਤ ਸਾਰੇ ਲੋਕਾਂ ਨੂੰ ਤੰਗ ਥਾਂ ਤੋਂ, ਖਾਸ ਕਰਕੇ ਹਨੇਰੇ ਵਿਚ, ਡਰ ਲਗਦਾ ਹੈ। ਕਈ ਵਾਰੀ ਮਨੋ-ਭ੍ਰਾਤੀਆਂ ਆਉਣ ਲਗਦੀਆਂ ਹਨ। ਲੋਕ ਸਮਝਦੇ ਹਨ, ਉਹ ਮਰ ਗਏ ਹਨ, ਉਡ ਰਹੇ ਹਨ ਜਾਂ ਡੁਬ

ਰਹੇ ਹਨ। ਉਹ ਵਿਚਾਰੀ ਔਰਤ ਬਾਹਰ ਬਹੁਤ ਥੱਕ ਗਈ ਹੋਵੇਗੀ। ਇਸ ਭਿਆਨਕ ਗਰਮੀ ਵਿੱਚ......"

ਦਿਨਕਰ ਸ਼ੋਕ ਵਿਚ ਡੁੱਬਾ ਹੋਇਆ ਸੀ। ਕੀ ਅਕਾਸ਼ੀ ਹੋਣ ਦਾ ਉਹਦਾ ਅਨੁਭਵ ਮਹਿਜ਼ ਇਕ ਭ੍ਰਾਂਤੀ ਸੀ। ਪਰ ਸਾਰੀ ਕਹਾਣੀ ਉਹਦੇ ਦਿਮਾਗ਼ ਵਿਚ ਬੜੀ ਸਾਫ ਸੀ। ਹੋ ਸਕਦਾ ਹੈ। ਕੀ ਸਾਨੂੰ ਸਾਡੇ ਕੁਝ ਸੁਪਨੇ ਅਤਿਅੰਤ ਸਪਸ਼ਟ ਰੂਪ ਵਿਚ ਯਾਦ ਨਹੀਂ ਰਹਿ ਜਾਂਦੇ? ਅਤੇ ਇਹ ਸੰਜੀਦਾ ਕਿਸਮ ਦਾ ਆਦਮੀ ਕਿੰਨੀ ਆਮ ਜਿਹੀ ਗੱਲ ਕਰਦਾ ਹੈ। ਦੂਜੇ ਲੋਕ ਦੀ ਸੋਚ ਰਹੇ ਹਨ? ਦਿਨਕਰ ਨੇ ਸ਼ੱਕੀ ਨਜ਼ਰਾਂ ਨਾਲ ਉਹਨਾਂ ਵੱਲ ਦੇਖਿਆ। ਉਹਨਾਂ ਦੀਆਂ ਸਪਾਟ ਤਕਣੀਆਂ ਵਿਚੋਂ ਉਹ ਕੁਝ ਲੱਭ ਨਾ ਸਕਿਆ। ਇਹ ਦਾਨਵੀ ਸੰਭਾਵਨਾ ਉਹਨੂੰ ਸੁਝੀ ਹੀ ਨਹੀਂ ਕਿ ਉਹ ਵੀ ਭੰਬਲ-ਭੂਸੇ ਵਿਚ ਪਏ ਹਨ ਅਤੇ ਪੁਸ਼ਟੀ ਲਈ ਚੁਫੇਰੇ ਝਾਕ ਰਹੇ ਹਨ। ਉਸ ਨੇ ਆਪਣਾ ਮਨ ਬਣਾ ਲਿਆ। ਸਾਰੀ ਗੱਲ ਹੀ ਬੜੀ ਬੇਹੂਦਾ ਸੀ। ਕੌਮੀ ਪੱਧਰ ਦੀਆਂ ਖ਼ਬਰਾਂ ਵਾਲੇ ਅਖ਼ਬਾਰ ਦੇ ਸਨਮਾਨਿਤ ਸੰਪਾਦਕ ਨੂੰ ਲਿਫਟ ਵਿਚ ਬੰਦ ਸਥਾਨ-ਤ੍ਰਾਸ ਦਾ ਸ਼ਿਕਾਰ ਹੋਣਾ ਸ਼ੋਭਾ ਨਹੀਂ ਦੇਂਦਾ। ਮੋਢਿਆਂ ਨੂੰ ਛੰਡਦਾ, ਦਿਨਕਰ ਚੈਤਨਯ ਪਰੇ ਚਲਿਆ ਗਿਆ।

ਘੋੜ ਦੌੜ ਦੇ ਮੈਦਾਨ ਵਿਚ ਕਈ ਵਰ੍ਹਿਆਂ ਦੇ ਤਜਰਬੇ ਵਾਲੇ ਕੀਮਤੀ ਲਾਲ ਨੂੰ ਕੰਨੀਂ ਸੁਣੇ ਗਪੌੜਾਂ ਦੀ, ਜਿਨ੍ਹਾਂ ਚਲਾਕ ਦਲਾਲਾਂ ਨੂੰ ਉਹ ਮਿਲਿਆ ਸੀ, ਉਹਨਾਂ ਦੀ ਤੇ ਅੱਖੀਂ ਦੇਖੇ ਗੋਲ-ਮਾਲਾਂ ਦੀ ਹੁਣ ਗਿਣਤੀ ਵੀ ਯਾਦ ਨਹੀਂ ਸੀ ਰਹੀ ਅਤੇ ਇਸ ਗਪੌੜ ਬਾਰੇ ਵੀ ਉਸ ਨੂੰ ਕੋਈ ਸ਼ੱਕ ਨਹੀਂ ਸੀ। ਸੰਜੀਦਾ ਜਾਪਣ ਵਾਲਾ ਭਲਾ ਲੋਕ ਜਾਣ-ਬੁੱਝ ਕੇ ਝੂਠ ਬੋਲ ਰਿਹਾ ਸੀ। ਦਾਲ ਵਿਚ ਜ਼ਰੂਰ ਕੁਝ ਕਾਲਾ ਹੈ। ਤਾਂ ਵੀ, ਇਹ ਤਾਕਤ-ਅਜ਼ਮਾਈ ਦਾ ਵੇਲਾ ਨਹੀਂ ਸੀ। ਬਾਦ ਵਿਚ ਚੁਪ-ਚੁਪੀਤਿਆਂ ਪਤਾ ਕਰਨਾ ਵਧੇਰੇ ਲਾਹੇਵੰਦਾ ਹੋਵੇਗਾ। ਕੀਮਤੀ ਨਾਲ ਚੁੱਪ ਕਰਕੇ ਪਿੱਛੇ ਹਟ ਗਿਆ।

ਗਜਾਨਲ ਰਾਓ ਦੀਆਂ ਗੱਲਾਂ ਨੇ ਜਾਇਸ ਨੇ ਮਨ ਵਿਚ ਜਿਹੜੇ ਸ਼ੱਕ ਪੈਦਾ ਕਰ ਦਿੱਤੇ ਸਨ, ਉਹਨਾਂ ਦੀ ਹੁਣ ਪੁਸ਼ਟੀ ਹੋ ਗਈ ਸੀ। ਇਕ ਦੂਜੇ ਦੇ ਅੰਦਰ ਤੁਰ ਫਿਰ ਰਹੇ ਲੋਕ- ਕੇਡਾ ਬੇਹੂਦਾ ਭੁਲਾਂਦਰਾ ਹੈ! ਉਹ ਵੀ ਦਿਨੇ ਦੁਪਹਿਰ ਵੇਲੇ। ਇਕ ਪ੍ਰੇਸ਼ਾਨ ਜਿਹੀ ਮੁਸਕ੍ਰਾਹਟ ਨਾਲ ਉਹ ਵੀ ਪਰੇ ਦੂਰ ਚਲੀ ਗਈ। ਇਸ ਤੇ ਭੀੜ ਦੇ ਬਾਕੀ ਲੋਕ ਵੀ ਖਿੰਡ ਗਏ। ਉਹ ਇਸ ਗੱਲੇ ਕਾਇਲ ਹੋ ਗਏ ਸਨ ਕਿ ਉਹ ਕਲਪਨਾ ਦੇ ਘੋੜਿਆਂ 'ਤੇ ਉਡਦੇ ਰਹੇ ਹਨ।

ਜਦੋਂ ਸਰਦਾਰਨੀ ਨੂੰ ਹੋਸ਼ ਆਈ ਤਾਂ ਉਸ ਨੇ ਭੂਤਾ ਪ੍ਰੇਤਾਂ ਬਾਰੇ ਅੰਨ੍ਹੇਵਾਹ ਚੀਕ ਚਿਹਾੜਾ ਪਾ ਦਿੱਤਾ। ਡਾਕਟਰ ਨੇ ਮਾਰਫੀਨ ਦੀ ਤਕੜੀ ਖੁਰਾਕ ਦਿੱਤੀ ਤੇ ਉਹਨੂੰ ਫੇਰ ਸੁਆ ਦਿੱਤਾ। ਜਦੋਂ ਚੌਵੀ ਘੰਟਿਆਂ ਮਗਰੋਂ, ਉਹ ਦੂਜੀ ਵਾਰ ਹੋਸ਼ ਵਿਚ ਆਈ; ਤਾਂ ਉਹ ਯਥਾਰਥ ਤੇ ਭੁਲਾਂਦਰੇ ਵਿਚ ਨਿਖੇੜ ਕਰਨ ਦੀ ਹਾਲਤ ਵਿਚ ਨਹੀਂ ਸੀ। ਉਸ ਨੇ ਹਾਲ ਦੇ ਬੀਤੇ ਵਿਚ ਇਹਨਾ ਦੋਹਾਂ ਤੋਂ ਅਜ਼ਾਬ ਹੰਢਾਇਆ ਸੀ।

* * *

ਉਸ ਸ਼ਾਮ ਕੀਮਤੀ ਲਾਲ ਨੇ ਤੇਰਵੇਂ ਘੋੜੇ ਉਤੇ ਸ਼ਰਤ ਲਾਈ ਤੇ ਉਹ ਜਿੱਤ ਗਿਆ। ਜਾਇਸ ਨੂੰ ਕੌਮਾਤਰੀ ਕੰਪਿਊਟਰ ਸਲਾਹਕਾਰ ਸੰਸਥਾ ਵਿਚ ਵੇਰਵਾ ਦਰਜ ਕਰਨ ਵਾਲੀ ਆਪ੍ਰੇਟਰ ਦੀ ਨੌਕਰੀ ਮਿਲ ਗਈ। ਗਜਾਨਲ ਰਾਓ ਦੀ ਕੰਪਨੀ ਦੀ ਬਹੁਤ ਤਰੱਕੀ ਹੋਈ। ਪਰ, ਕਿਸੇ ਤਰ੍ਹਾਂ, ਉਸ ਦੀ ਰੋਜ਼-ਮੱਰਾ ਦੀਆਂ ਸਰਗਰਮੀਆ ਵਿਚ ਦਿਲਚਸਪੀ ਜਾਂਦੀ ਰਹੀ।

ਅਸਲ ਤੇ ਅਤਿਅੰਤ ਚੌਂਕਾ ਦੇਣ ਵਾਲੀ ਤਬਦੀਲੀ ਆਈ ਦਿਨਕਰ ਚੈਤਨਯ ਵਿਚ। ਸਹੀ ਅਰਥਾਂ ਵਿਚ ਉਹਦੀ ਸੰਪਾਦਨਾ ਹੇਠ ਛਪਦੇ ਅਖ਼ਬਾਰ 'ਦੀ ਇੰਡੀਅਨ ਕਰਾਨੀਕਲ' ਵਿਚ, ਆਉਂਦੇ ਹਫਤਿਆਂ ਵਿਚ ਉਸ ਦੀ ਛਪਣ ਗਿਣਤੀ ਤਕਰੀਬਨ ਤਿੰਨ ਗੁਣਾ ਹੋ ਗਈ। ਦਿਨਕਰ ਤਹਿਕੀਕਾਤੀ ਪਤਰਕਾਰੀ ਨੂੰ ਇਕ ਨਵਾਂ ਆਯਾਮ ਦੇ ਰਿਹਾ ਸੀ। ਜਿਥੇ ਉਸ ਦੇ ਛੋਟੇ ਪ੍ਰਤਿਦਵੰਦੀ ਰਾਜਸੀ ਤਹਿਕੀਕਾਤੀ ਪਤਰਕਾਰੀ ਦੇ ਨਾਂ ਉਤੇ ਸਕੱਤਰੇਤ ਦੀ ਕਲੱਬ ਵਿਚੋਂ ਸੁਣੀਆਂ ਗੱਪਾਂ ਜਾਂ ਆਪਣਾ ਉਲੂ ਸਿਧਾ ਕਰਨ ਲਈ ਨਿਰਾਸ਼ ਅਫਸਰਾਂ ਵਲੋਂ ਖਿੰਡਾਈਆਂ ਅੱਧ–ਝੂਠੀਆਂ ਤੇ ਅੱਧ–ਸੱਚੀਆਂ ਕਹਾਣੀਆਂ ਛਾਪਦੇ ਰਹੇ, ਦਿਨਕਰ ਚੈਤਨਯ ਨਿਗਰ ਪ੍ਰਮਾਣਾਂ ਨਾਲ ਤਿਆਰ ਸੀ। 'ਦਿ ਇੰਡੀਅਨ ਕਰਾਨੀਕਲ' ਦੇ ਕਾਇਮ ਕੀਤੇ ਲਗਭਗ–ਅਸੰਭਵ ਮਿਆਰ ਦੀ ਮੰਗ ਸੀ ਕਿ ਮੂਲ ਦਸਤਾਵੇਜ਼ਾਂ ਦੀਆ ਫੋਟੋ ਕਾਪੀਆਂ ਹੀ ਪ੍ਰਮਾਣ ਹੋ ਸਕਦੇ ਹਨ।

ਉਹਨੀਂ ਦਿਨੀਂ ਜਾਪਦਾ ਸੀ ਜਿਵੇਂ ਕੋਈ ਵੀ ਦਸਤਾਵੇਜ਼, ਜਿੰਨਾ ਵੀ ਗੁਪਤ ਹੋਵੇ, ਦਿਨਕਰ ਦੇ ਵਿਸ਼ੇਸ਼ ਪਤਰ–ਪ੍ਰੇਰਕਾਂ ਤੋਂ ਬਚਿਆ ਹੋਇਆ ਨਹੀਂ ਸੀ। ਖਾਸ ਕਰਕੇ, 'ਦਿ ਇੰਡੀਅਨ ਕਰਾਨੀਕਲ' ਨੇ ਨਾਜ਼ਕ ਦਸਤਾਵੇਜ਼ਾਂ ਨਾਲ, ਜਿਨ੍ਹਾਂ ਦੇ ਬਾਹਰ ਆਇਆਂ ਸਰਕਾਰ ਨੂੰ ਪਸ਼ੇਮਾਨੀ ਹੋ ਸਕਦੀ ਸੀ, ਇਕ ਖਾਸ ਨਾਤਾ ਕਾਇਮ ਕਰ ਲਿਆ ਸੀ। ਹਰ ਰੋਜ਼ ਦੇਸ਼ ਦੀ ਪ੍ਰਬੰਧਕੀ ਮਸ਼ੀਨਰੀ ਦੀਆਂ ਉਤਲੀਆਂ ਸਫਾਂ ਵਿਚ ਨਾ ਅਹਿਲੀ, ਭ੍ਰਿਸ਼ਟਾਚਾਰ ਅਤੇ ਨਿਰਦਈ ਬੇਰੁਖ਼ੀ ਦੀਆ ਖ਼ਬਰਾਂ ਉਤਸੁਕ ਪਾਠਕਾਂ ਤੱਕ ਪਹੁੰਚਦੀਆਂ। ਦਸਤਾਵੇਜ਼ੀ ਪ੍ਰਮਾਣ ਤੋਂ ਇਲਾਵਾ ਦਿਨਕਰ ਨੇ ਮੰਤਰੀਆਂ, ਉਹਨਾਂ ਦੇ ਨਿੱਜੀ ਸਕੱਤਰਾਂ ਅਤੇ ਸਰਕਾਰ ਦੇ ਦੂਜੇ ਅਤਿ ਵਿਸ਼ਵਾਸ ਪ੍ਰਾਪਤ ਅਧਿਕਾਰੀਆਂ ਨਾਲ ਹੋਈਆਂ ਗੱਲਬਾਤਾਂ ਦੀਆਂ ਟੂਕਾਂ ਵੀ ਛਾਪੀਆਂ। ਰਾਜਧਾਨੀ ਵਿਚ ਅਫਵਾਹਾਂ ਗਰਮ ਸਨ ਕਿ ਉਹ ਕੇਂਦਰੀ ਮੰਤਰੀ ਮੰਡਲ ਦੀਆਂ ਅਤਿ ਗੁਪਤ ਵਿਚਾਰ ਚਰਚਾਵਾਂ ਦਾ ਵੀ ਹਮਰਾਜ਼ ਹੈ। ਇਹ ਗੱਲ ਉਸ ਦੇ ਇਕ ਪ੍ਰਤਿਦਵੰਦੀ ਨੇ ਆਖੀ ਸੀ। ਦਿਨਕਾਰ ਚੈਤਨਯ ਨੇ ਸਰਕਾਰ ਨੂੰ ਸੁਖ–ਆਰਾਮ ਦੀ ਗੂੜ੍ਹੀ ਨੀਂਦ ਵਿਚੋਂ ਜਗਾ ਦਿੱਤਾ ਸੀ, ਇਸ ਨੂੰ ਕਨਾਟ ਸਰਕਸ ਵਿਚ ਲੈ ਆਂਦਾ ਸੀ ਅਤੇ ਸਾਰੀ ਖਲਕਤ ਦੀਆਂ ਨਜ਼ਰਾਂ ਦੇ ਸਾਮ੍ਹਣੇ ਇਕ ਵੱਡਦਰਸ਼ੀ ਸ਼ੀਸ਼ੇ ਹੇਠ ਰੱਖ ਦਿੱਤਾ ਸੀ।

ਪਿਛੋਕੜ ਵਿਚ ਸਰਕਾਰ ਦੇ ਕਈ ਘਟ ਪਰਚਾਰੇ ਅਦਾਰੇ ਜੂਝ ਰਹੇ ਸਨ। ਦਿਨਕਰ ਚੈਤਨਯ ਨੇ ਕਿਸ ਪ੍ਰਕਾਰ ਦਾ ਇਕ ਜਾਲ ਵਿੱਛਾ ਰਖਿਆ ਸੀ? ਇਕ ਜਾਲ ਦਾ ਹੋਣਾ ਜ਼ਰੂਰੀ ਸੀ, ਵਰਨਾ ਕਿਸੇ ਵੀ ਵਿਭਾਗ ਦੇ ਕਿਸੇ ਵੀ ਪੱਧਰ ਤੱਕ ਦੇ ਦਸਤਾਵੇਜ਼ ਤੱਕ ਉਸਦੀ ਰਸਾਈ ਕਿਵੇਂ ਹੋ ਸਕਦੀ ਸੀ? ਸੁਰੱਖਿਆ ਦੀਆਂ ਉਲਝਣਾਂ ਹੀ ਕਾਫੀ ਗੰਭੀਰ ਸਨ। ਉਸ ਦੀਆਂ ਕੁਲ ਹਰਕਤਾਂ, ਸੰਪਰਕਾਂ ਉਤੇ ਨਿਗਾਹ ਰੱਖੀ ਜਾਂਦੀ ਸੀ। ਕਈ ਹਫਤਿਆਂ ਦੀ ਸਖ਼ਤ ਜਾਸੂਸੀ ਤੋਂ ਮਗਰੋਂ ਸਰਕਾਰ ਦੇ ਸਾਰੇ ਗੁਪਤ ਵਿਭਾਗਾਂ ਦੇ ਗੁਪਤ ਏਜੰਟਾਂ ਨੇ ਇਕ ਸਿੱਧੀ ਜਿਹੀ ਰਿਪੋਰਟ ਤਿਆਰ ਕੀਤੀ ਸੀ ਜਿਸ 'ਤੇ ਯਕੀਨ ਨਹੀਂ ਸੀ ਆਉਂਦਾ।

ਦਿਨਕਰ ਚੈਤਨਯ ਜਾਂ ਉਸ ਦੇ ਅਮਲੇ ਦੇ ਕਿਸੇ ਆਦਮੀ ਦਾ ਉਸ ਦੇ ਪਰਚੇ ਵਿਚ ਛਪੀ ਕਿਸੇ ਤਹਿਕੀਕਾਤੀ ਸੱਮਗਰੀ ਨਾਲ ਕੋਈ ਬਹੁਤਾ ਸਰੋਕਾਰ ਨਹੀਂ ਸੀ। ਉਸ ਨੂੰ ਇਹ ਸਾਰੀਆਂ ਰਿਪੋਰਟਾਂ ਤੇ ਪ੍ਰਮਾਣ ਇਕੋ ਅਗਿਆਤ ਸਰੋਤ ਤੋਂ ਮਿਲੇ ਸਨ। ਸਰੋਤ ਦੀ ਪਛਾਣ ਨੂੰ ਇਉਂ ਸੰਭਾਲ ਕੇ ਰਖਿਆ ਗਿਆ ਸੀ ਕਿ ਕੋਈ ਵੀ, ਦਿਨਕਰ ਚੈਤਨਯ ਵੀ, ਉਸ ਨੂੰ ਨਹੀਂ ਜਾਣਦਾ ਸੀ। ਅਸਲ ਵਿਚ, ਇਹ ਰਹੱਸ ਉਸ ਨੂੰ ਪਾਗਲ ਬਣਾ ਰਿਹਾ ਸੀ।

ਸਰਕਾਰ ਦੇ ਸਭ ਤੋਂ ਵਧੀਆ ਪੜਤਾਲੀਆਂ ਦੀ ਟੀਮ ਵਲੋਂ ਤਿਆਰ ਕੀਤੀ ਇਸ ਰਿਪੋਰਟ ਨੂੰ ਦੋ ਹੁੰਗਾਰੇ ਮਿਲੇ ਸਨ। ਹੋਮ ਸਕੱਤਰ ਨੇ ਆਪਣੇ ਹੱਥ ਉਪਰ ਖੜੇ ਕੀਤੇ ਤੇ ਉਸ

ਸੋਧ ਵਿਚ ਇਕ ਚੁੱਪ ਪ੍ਰਾਰਥਨਾ ਕੀਤੀ। ਗਜਾਨਲ ਰਾਓ ਨੇ ਆਪਣੇ ਆਪ ਨੂੰ ਥਾਪੀ ਦਿੱਤੀ। ਆਪਣੀ ਪਛਾਣ ਨੂੰ ਬਚਾਈ ਰਖਣ ਲਈ ਉਸ ਨੇ ਜੋ ਸਾਵਧਾਨੀਆਂ ਵਰਤੀਆਂ ਸਨ, ਉਹ ਪੂਰੀ ਤਰ੍ਹਾਂ ਸਫਲ ਰਹੀਆਂ ਸਨ।

* * *

"ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਆਂ?" ਗਜਾਨਲ ਰਾਓ ਨੇ ਹਲੀਮੀ ਨਾਲ ਪੁੱਛਿਆ। ਉਹ ਉਸ ਸਵੇਰ ਆਪਣੇ ਮੁਲਾਕਾਤੀ ਨੂੰ ਪਛਾਣ ਨਹੀਂ ਸੀ ਸਕਿਆ।

ਕੀਮਤੀ ਲਾਲ ਤੁਰਤ ਮਤਲਬ ਦੀ ਗੱਲ 'ਤੇ ਆ ਗਿਆ। "ਜਨਾਬ, ਮੈਂ ਚਾਹਵਾਂਗਾ ਕਿ ਆਪ ਮੈਨੂੰ ਇਹ ਦਸੋਂ ਕਿ ਉਹ ਸਾਰੇ ਦਸਤਾਵੇਜ਼ ਤੇ ਤਸਵੀਰਾਂ ਤੁਸੀਂ ਦਿਨਕਰ ਚੈਤਨਯ ਨੂੰ ਦਿਤੀਆਂ, ਤੁਸੀਂ ਕਿਥੋਂ ਲਈਆਂ।

ਰਾਜ਼ ਖੁੱਲ੍ਹ ਗਿਆ ਸੀ। ਪਰ ਤਾਂ ਵੀ ਗਜਾਨਲ ਰਾਓ ਨੇ ਡਟੇ ਰਹਿਣ ਦੀ ਕੋਸ਼ਿਸ਼ ਕੀਤੀ। "ਮੈਂ ਨਹੀਂ ਸਮਝਿਆ। ਕਿਹੜੇ ਦਸਤਾਵੇਜ਼? ਕੌਣ ਹੈ..."

"ਦੇਖੋ, ਮੈਂ ਏਨਾ ਮੂਰਖ ਨਹੀਂ ਕਿ ਤੁਹਾਨੂੰ ਕੋਈ ਕਹਾਣੀ ਘੜ ਲੈਣ ਦਾ ਮੌਕਾ ਦੇਵਾਂ। ਤੁਸੀਂ ਮੈਨੂੰ ਭੁਲ ਗਏ ਲਗਦੇ ਹੋ। ਉਸ ਦਿਨ ਲਿਫਟ ਵਿਚ, ਜਿਸ ਨੂੰ ਬਟਨਾਂ ਦੀ ਸਹੀ ਤਰਤੀਬ ਯਾਦ ਰਹਿ ਗਈ ਸੀ, ਉਹ ਮੈਂ ਹੀ ਸਾਂ। ਜੇ ਕਰ ਤੁਸੀਂ ਮੇਰੇ ਸਵਾਲ ਦਾ ਤੁਰਤ ਜਵਾਬ ਨਹੀਂ ਦੇਂਦੇ, ਮੈਂ ਤੁਹਾਡਾ ਨਾਮ ਖੁਫ਼ੀਆ ਮਹਿਕਮੇ ਨੂੰ ਦੱਸ ਦੇਵਾਂਗਾ। ਮੇਰਾ ਵਿਸ਼ਵਾਸ ਹੈ ਕਿ ਉਸ ਦਫ਼ਤਰ ਦੇ ਕੁਝ ਲੋਕ ਦਿਨਕਰ ਦਾ ਪਿੱਛਾ ਕਰ ਰਹੇ ਹਨ। ਮੇਰਾ ਯਕੀਨ ਹੈ ਕਿ ਤੁਸੀਂ ਇਹ ਗੱਲ ਜਾਣਦੇ ਹੋ?"

ਗਜਾਨਲ ਰਾਓ ਜਾਣਦਾ ਸੀ। ਉਸ ਦਿਨ ਤੜਕੇ ਸਵੇਰੇ ਉਸਨੇ 'ਦਿ ਇੰਡੀਅਨ ਕਰਾਨੀਕਲ' ਦੇ ਦਫਤਰ ਉਹਨਾਂ ਦਸ ਏਜੰਟਾਂ ਦੇ ਨਾਮ, ਤਸਵੀਰਾਂ ਤੇ ਜੀਵਨ–ਵੇਰਵਾ ਭੇਜਿਆ ਸੀ, ਜਿਹੜੇ ਚੌਵੀ ਘੰਟੇ ਦਿਨਕਰ ਦਾ ਪਿੱਛਾ ਕਰ ਰਹੇ ਸਨ।

"ਅੰਦਰ ਆ ਜਾਓ," ਸੱਦੇ ਵਿਚ ਉਤਸਾਹ ਨਹੀਂ ਸੀ।

ਜਦੋਂ ਉਹ ਆਰਾਮ ਨਾਲ ਆਪਣੀ ਆਪਣੀ ਥਾਂ ਬਹਿ ਗਏ, ਗਜਾਨਲ ਰਾਓ ਨੇ ਗੱਲ ਸ਼ੁਰੂ ਕੀਤੀ, "ਤੁਸੀਂ ਕਾਲ ਯਾਤਰਾ ਬਾਰੇ ਸੁਣਿਆ ਹੈ, ਮੇਰਾ ਮਤਲਬ ਹੈ ਅਤੀਤ ਕਾਲ ਦੀ ਯਾਤਰਾ ਕਰਨਾ..."

"ਬਿਲਕੁਲ! ਅਤੇ ਫੇਰ ਅਤੀਤ ਵਿਚ ਹੀ ਸਿਰਫ ਕਿਉਂ। ਜੋਗੀ, ਸੰਤ ਲੋਕ ਅਤੀਤ, ਵਰਤਮਾਨ ਤੇ ਭਵਿਖ ਕਿਸੇ ਵਿਚ ਵੀ ਯਾਤਰਾ ਕਰ ਸਕਦੇ ਨੇ। ਮੈਂ ਹਰਦਵਾਰ ਦੇ ਇਕ ਅਵਧੂਤ ਨੂੰ ਜਾਣਦਾ ਹਾਂ। ਉਹ ਐਸੀਆਂ ਚਮਤਕਾਰੀ ਸ਼ਕਤੀਆਂ ਦਾ ਸਵਾਮੀ ਹੈ...."

"ਛੱਡੋ ਜੀ'.... ਇਸ ਸਸਤੇ ਰਹੱਸਵਾਦੀ ਪਰਚਾਰ ਤੋਂ ਮਾਫ ਕਰੋ। ਇਹ ਕੂੜ ਕਬਾੜ ਬਰਾਮਦ ਕਰਨ ਵਾਸਤੇ ਹੈ, ਕੀ ਅਸੀਂ ਸਚਮੁਚ ਅਤੀਤ ਦੀ ਯਾਤਰਾ ਕਰ ਸਕਦੇ ਹਾਂ, ਆਓ, ਰਤਾ ਸ਼ੁਗਲ ਲਈ, ਇਸ ਸਵਾਲ ਬਾਰੇ ਆਪਣੀ ਸਮਝ ਤੋਂ ਕੰਮ ਲੈ ਕੇ ਦੇਖੀਏ। ਪਹਿਲੀ ਗੱਲ, ਅਤੀਤ ਭਾਵੇਂ ਇਕ ਸਕਿੰਟ ਤੇ ਭਾਵੇਂ ਇਕ ਅਰਬ ਨਾਲ ਪਿੱਛੇ ਦਾ ਅਤੀਤ ਹੋ ਸਕਦਾ ਹੈ! ਕੀ ਤੁਸੀਂ ਕੁਝ ਮਿੰਟ ਪਿੱਛੇ ਜਾ ਕੇ ਆਪਣੇ ਆਪ ਨੂੰ ਮਿਲ ਸਕਦੇ ਹੋ? ਜਾਂ ਫਿਰ ਤੁਹਾਡਾ ਇਸ ਵੇਲੇ ਕੀ ਪ੍ਰਤਿਕਰਮ ਹੋਵੇਗਾ ਜੇ ਹੁਣ ਤੋਂ ਕੁਝ ਮਿੰਟ ਬਾਦ ਵਾਲਾ 'ਤੁਸੀਂ' ਵਾਪਸ ਆ ਜਾਵੇ? ਇਹਨਾਂ ਦੋ ਤੁਸੀਂ (ਆਂ) ਵਿਚੋਂ ਕਿਹੜਾ ਅਸਲ ਤੁਸੀਂ ਹੋਵੇਗਾ?" ਜ਼ਾਹਿਰ ਹੈ ਕਿ ਗਜਾਨਲ ਰਾਓ

ਨੇ ਇਸ ਮਸਲੇ ਬਾਰੇ ਕੁਝ ਵਿਚਾਰ ਕੀਤੀ ਹੋਈ ਸੀ।

"ਤੇ ਜੇ ਤੁਹਾਨੂੰ ਹੋਰ ਪਿੱਛੇ ਇਤਿਹਾਸ ਵਿਚ ਸਫਰ ਕਰਨਾ ਹੋਵੇ? ਕੀ ਇਤਿਹਾਸ ਤੁਹਾਡਾ ਸੁਆਗਤ ਕਰੇਗਾ? ਜੇ ਤੁਸੀਂ ਖੁਦ ਇਤਿਹਾਸ ਦਾ ਧਾਰਾ ਹੀ ਬਦਲਣ ਦੀ ਕੋਸ਼ਿਸ਼ ਕਰੋ ਫੇਰ? ਬਾਰ ਬਾਰ? ਕੀ ਅਜਿਹਾ ਦਖ਼ਲ ਵਰਤਮਾਨ ਉਤੇ ਮਾੜਾ ਅਸਰ ਨਹੀਂ ਪਾਏਗਾ, ਜਾਂ ਹੋਰ ਵੀ ਮਾੜੀ ਗੱਲ, ਇਸ ਵਿਚ ਵਿਰੋਧਾਭਾਸ ਨਹੀਂ ਪੈਦਾ ਕਰੇਗਾ? ਮਿਸਾਲ ਵਾਸਤੇ, ਜੇ ਤੁਸੀਂ ਇਕ ਸੌ ਸਾਲ ਪਿੱਛੇ ਵੱਲ ਸਫਰ ਕਰੋ, ਆਪਦੇ ਪੜਦਾਦੇ ਨੂੰ ਉਹਦੇ ਬਚਪਨ ਵਿਚ ਮਿਲੋ ਤੇ ਉਹਨੂੰ ਮਾਰ ਦਿਓ, ਫੇਰ ਕੀ ਹੋਵੇਗਾ?"

"ਹੁਣ ਇਹ ਫਜ਼ੂਲ ਗੱਲ ਕੌਣ ਕਰ ਰਿਹਾ ਹੈ?" ਕੀਮਤੀ ਲਾਲ ਨੇ ਤਿੱਖੀ ਆਵਾਜ਼ ਵਿਚ ਪੁੱਛਿਆ। ਉਹ ਹਰਦਵਾਰ ਦੇ ਅਵਧੂਤ ਦਾ ਪੂਰਾ ਭਗਤ ਸੀ, "ਮੈਂ ਤੁਹਾਨੂੰ ਸਿਰਫ ਏਨਾ ਹੀ ਪੁੱਛਿਆ ਸੀ ਕਿ ਤੁਸੀਂ ਉਸ ਦਿਨ ਲਿਫਟ ਵਿਚਲੇ ਆਪਣੇ ਤਜਰਬਿਆਂ ਦਾ ਕਿਵੇਂ ਲਾਭ ਉਠਾ ਰਹੇ ਹੋ? ਉਹਦੀ ਬਜਾਏ, ਤੁਸੀਂ ਇਤਿਹਾਸ ਬਾਰੇ ਅਤੇ ਪੜਦਾਦਿਆਂ ਬਾਰੇ ਗੱਲਾਂ ਕਰਕੇ ਵਕਤ ਜ਼ਾਇਆ ਕਰ ਰਹੇ ਹੋ।"

"ਤੁਹਾਨੂੰ ਅਜੇ ਸਮਝ ਨਹੀਂ ਪਈ ?" ਗਜਾਨਨ ਰਾਓ ਨੇ ਕੁਝ ਹੈਰਾਨੀ ਨਾਲ ਆਖਿਆ।" ਜਦੋਂ ਤੁਸੀਂ ਉਸ ਲਿਫਟ ਦੇ ਬਟਨ ਇਕ ਖਾਸ ਤਰਤੀਬ ਨਾਲ ਦਬਦੇ ਹੋ, ਉਹ ਤੁਹਾਨੂੰ ਕਾਲ ਵਿਚ ਪਿੱਛੇ ਲੈ ਜਾਂਦੀ ਹੈ।"

"ਇਹ ਕਿਸ ਤਰ੍ਹਾਂ ਹੋਇਆ। ਅਸੀਂ ਸਾਰੇ ਵਣਜ ਭਵਨ ਇਮਾਰਤ–ਸਮੂਹ ਵਿਚ ਸਾਂ। ਉਹ ਵੀ ਭੂਤਾਂ ਦੇ ਰੂਪ ਵਿਚ।"

"ਮੈਂ ਇਸ ਪਾਸੇ ਹੀ ਆ ਰਿਹਾ ਹਾਂ। ਲਿਫਟ ਸਾਨੂੰ ਕਈ ਸਾਲ ਨਹੀਂ ਸਿਰਫ ਤਿੰਨ ਦਿਨ ਪਿੱਛੇ ਅਤੀਤ ਵਿਚ ਲਿਜਾ ਰਹੀ ਸੀ। ਜੇ ਤੁਹਾਨੂੰ ਯਾਦ ਹੋਵੇ, ਜਦੋਂ ਅਸੀਂ ਪਰਛਾਵਿਆਂ ਦੀ ਸ਼ਕਲ ਵਿਚ ਲਿਫਟ ਵਿਚੋਂ ਬਾਹਰ ਆਏ ਸਾਂ, ਮੈਂ ਕਿਸੇ ਦੀ ਘੜੀ ਤੋਂ ਵਕਤ ਦੇਖਿਆ ਸੀ। ਵਕਤ ਦੇ ਨਾਲ ਹੀ, ਉਸ ਨੇ ਦਿਨ ਤੇ ਤਾਰੀਖ ਵੀ ਦੱਸੀ। ਉਸ ਘੜੀ ਮੈਂ ਮਹਿਸੂਸ ਕੀਤਾ ਕਿ ਅਸੀਂ ਕਿਥੇ ਆ ਗਏ ਹਾਂ ਤੇ ਸਾਡੀ ਅਜੀਬ ਹਾਲਤ ਦਾ ਕਾਰਨ ਕੀ ਹੈ। ਕਾਲ ਯਾਤਰਾ ਸੰਭਵ ਹੈ। ਕੁਦਰਤ ਸਾਨੂੰ ਅਤੀਤ ਵਿਚ ਪ੍ਰਵੇਸ਼ ਕਰਨ ਦੀ ਆਗਿਆ ਦੇਂਦੀ ਹੈ, ਪਰ ਇਸ ਕਠੋਰ ਸ਼ਰਤ ਨਾਲ ਕਿ ਅਸੀਂ ਇਸ ਵਿਚ ਦਖ਼ਲ ਨਾ ਦੇਈਏ। ਅਤੀਤ ਦੀਆਂ ਘਟਨਾਵਾਂ ਅਤੇ ਮਨੁੱਖਾਂ ਉਤੇ ਸਾਡਾ ਕਿਸੇ ਵੀ ਸ਼ਕਲ ਵਿਚ ਅਸਰ ਨਹੀਂ ਪੈਣਾ ਚਾਹੀਦਾ। ਇਸੇ ਕਾਰਨ ਹੀ ਅਸੀਂ ਸਾਰੇ ਦੇਖ ਤੇ ਸੁਣ ਸਕਦੇ ਸਾਂ ਪਰ ਉਹਨਾਂ ਵਾਸਤੇ ਸਾਡਾ ਕੋਈ ਵਜੂਦ ਨਹੀਂ ਸੀ। ਕਹਾਵਤ ਹੈਨਾ,'ਬੀਤ ਗਏ ਸੋ ਬੀਤ ਗਏ'। ਇਹ ਬਿਲਕੁਲ ਸੱਚ ਹੈ। ਪਰ ਇਕ ਇਤਿਹਾਸ ਤਾਂ ਹੈ ਹੀ। ਇਸ ਦੀ ਵਿਲੱਖਣਤਾ ਅਭੰਗ ਹੈ।"

ਨਾ ਹੀ ਇਤਿਹਾਸ ਦੀ ਵਿਲੱਖਣਤਾ ਤੇ ਨਾ ਹੀ ਇਸ ਨੂੰ ਕਾਇਮ ਰਖਣ ਦੀ ਲੋੜ ਦਾ ਕੀਮਤੀ ਲਾਲ ਉਤੇ ਬਹੁਤਾ ਪ੍ਰਭਾਵ ਪਿਆ। "ਤੁਹਾਡਾ ਕੀ ਮਤਲਬ ਹੈ ਕਿ ਤੁਸੀਂ ਇਕ ਭੂਤ ਦੇ ਰੂਪ ਵਿਚ ਤਿੰਨ ਦਿਨ ਪਿੱਛੇ ਜਾ ਕੇ ਅਤੇ ਦਸਤਾਵੇਜ਼ਾਂ ਦੀਆਂ ਤਸਵੀਰਾਂ ਲੈ ਕੇ ਦਿਨਕਰ ਨੂੰ ਇਹ ਦਸਤਾਵੇਜ਼ ਮੁਹਈਆ ਕਰ ਰਹੇ ਹੋ?"

"ਹਾਂ, ਬਿਲਕੁਲ! ਇਤਿਹਾਸ ਨੂੰ ਰਿਕਾਰਡ ਕਰਨ ਦੇ ਖਿਲਾਫ ਕੁਦਰਤ ਦਾ ਕੋਈ ਨੇਮ ਨਹੀਂ ਹੈ। ਜਦੋਂ ਤਿੰਨ ਦਿਨ ਪਹਿਲਾਂ ਦੀਆਂ ਘਟਨਾਵਾਂ ਤੁਹਾਡੇ ਸਾਮ੍ਹਣੇ ਦੁਹਰਾਈਆਂ ਜਾਂਦੀਆਂ ਹਨ, ਤੁਸੀਂ ਉਹਨਾਂ ਦੀਆਂ ਤਸਵੀਰਾਂ ਲੈ ਸਕਦੇ ਹੋ, ਚਾਹੋ ਤਾਂ ਧੁਨੀਆਂ ਵੀ ਰਿਕਾਰਡ ਕਰ ਸਕਦੇ

ਹੋ। ਇਹ ਤਾਂ ਵੀਡੀਓ ਦੇਖਣ ਵਾਂਗ ਸਰਲ ਜਿਹੀ ਗੱਲ ਹੈ, ਤਿੰਨ-ਪਾਸਾਰੀ ਵੀਡੀਓ, ਤਿੰਨ ਦਿਨ ਪਹਿਲਾਂ ਸੂਟ ਕੀਤੀ ਗਈ, ਜਦੋਂ ਕੰਮ ਹੋ ਗਿਆ, ਮੈਂ ਲਿਫਟ ਵਿਚ ਵਾਪਸ ਆ ਗਿਆ, ਉਲਟਾ ਆਦੇਸ਼ ਦਿੱਤਾ, ਤਿੰਨ ਦਿਨ ਅਗਾਂਹ ਸਫਰ ਕੀਤਾ ਤੇ ਵਰਤਮਾਨ ਵਿਚ ਪਹੁੰਚ ਗਿਆ।"

ਕੀਮਤੀ ਲਾਲ ਉਤੇਜਤ ਹੋ ਗਿਆ। ਉਹਦੇ ਅੰਦਰਲੇ ਜੂਏਬਾਜ਼ ਨੇ ਇਕ ਗੌਰਵਸ਼ਾਲੀ ਜੇਤੂ ਲੱਭ ਲਿਆ ਸੀ, "ਸੋ ਤੁਸੀਂ ਲਿਫਟ ਦੇ ਬਟਨ ਦਬ ਕੇ, ਤਿੰਨ ਦਿਨ ਭਵਿਖ ਵਿਚ ਸਫਰ ਕਰ ਸਕਦੇ ਹੋ।" ਅਜੀਬ ਮੌਕਾਮੇਲ ਹੈ। ਉਹ ਵੀ ਅੱਜ! ਉਸ ਨੇ ਘੜੀ ਉਤੇ ਨਜ਼ਰ ਮਾਰੀ। ਸ਼ਾਨਦਾਰ ਸਮਾਪਤੀ ਵਿਚ ਕੁਝ ਘੰਟੇ ਹੀ ਬਾਕੀ ਸਨ," ਮਾਫ ਕਰਨਾ, ਮੈਨੂੰ ਹੁਣ ਆਗਿਆ ਦਿਓ। ਕੁਝ ਜ਼ਰੂਰੀ ਕੰਮ ਹੈ।"

"ਪਰ ਕਿਥੇ ਜਾ ਰਹੇ ਹੋ?" ਗਜਾਨਲ ਰਾਓ ਚੌਕੰਨਾ ਹੋ ਗਿਆ। "ਅਤੀਤ ਵਿਚ ਤੇ ਭਵਿਖ ਵਿਚ ਸਫਰ ਕਰਨਾ ਇਕੋ ਗੱਲ ਉਕਾ ਹੀ ਨਹੀਂ। ਇਤਿਹਾਸ ਵਿਲੱਖਣ ਹੋ ਸਕਦਾ ਹੈ, ਪਰ ਭਵਿਖ ਨਹੀਂ। ਵਰਤਮਾਨ ਦੇ ਸਨਮੁਖ ਅਨੇਕਾਂ ਸੰਭਾਵਨਾਵਾਂ ਹਨ, ਹਰ ਇਕ ਸੰਭਾਵਨਾ ਇਕ ਵਖਰਾ ਭਵਿਖ....."

ਕੀਮਤੀ ਲਾਲ ਦੀ ਹੁਣ ਵਿਆਖਿਆ ਵਿਚ ਕੋਈ ਦਿਲਚਸਪੀ ਨਹੀਂ ਸੀ। ਉਦੋਂ ਜਦੋਂ ਦੌਲਤ ਦੀ ਦੇਵੀ ਉਹਦੇ ਉਤੇ ਬਖਸ਼ਿਸ਼ਾਂ ਦਾ ਮੀਂਹ ਵਰ੍ਹਾਉਣ ਦੀ ਉਡੀਕ ਵਿਚ ਸੀ। "ਇਹ ਠੀਕ ਹੈ! ਮੈਨੂੰ ਜਾਣਾ ਚਾਹੀਦਾ ਹੈ, ਫੇਰ ਮਿਲਾਂਗੇ।" ਉਹਦਾ ਦਿਲ ਖੁਸ਼ੀ ਨਾਲ ਧੱਕ ਧੱਕ ਕਰ ਰਿਹਾ ਸੀ, ਉਸ ਨੂੰ ਗਜਾਨਲ ਰਾਓ ਉਤੇ ਮਾੜਾ ਜਿਹਾ ਤਰਸ ਆਇਆ ਜਿਹੜਾ ਸਾਮ੍ਹਣੇ ਖੜਾ ਸੀ। ਕੀਮਤੀ ਲਾਲ ਬੋਲਿਆ। "ਇਕ ਅਖਾਣ ਹੈ-ਦੇਣ ਵਾਲਾ ਦਿੰਦਾ ਹੈ ਤਾਂ ਛੱਪਰ ਪਾੜ ਕੇ ਦੇਂਦਾ ਹੈ" ਅਤੇ ਅੱਜ, ਉਹਦੀ ਨਿਗਾਹ ਮੇਰੇ ਛੱਪਰ ਉਤੇ ਹੈ, ਤੁਸੀਂ ਨਹੀਂ ਸਮਝ ਰਹੇ, ਹੈ ਨਾ?

ਕਿਵੇਂ ਸਮਝ ਸਕਦੇ ਹੋ? ਜਾਣਦੇ ਹੋ ਅੱਗੇ ਲਿਜਾਣਾ ਕੀ ਹੁੰਦਾ ਹੈ? ਤੁਸੀਂ ਕਦੇ ਲਾਟਰੀ ਜਿੱਤਣ ਦਾ ਸੁਪਨਾ ਲਿਆ ਹੈ? ਉਫ਼! ਜ਼ਿੰਦਗੀ ਬਾਰੇ ਤੁਹਾਡੇ ਵਰਗੇ ਲੋਕ ਕਦੋਂ ਕੁਝ ਸਿਖਣਗੇ?"

ਇਸ ਤੋਂ ਪਹਿਲਾਂ ਕਿ ਗਜਾਨਲ ਰਾਓ ਦੇ ਪੱਲੇ ਕੁਝ ਪੈਂਦਾ, ਕੀਮਤੀ ਲਾਲ ਜਾ ਚੁੱਕਾ ਸੀ। ਗਜਾਨਲ ਰਾਓ ਦਾ ਦਿਮਾਗ਼ ਅਜੇ ਵੀ ਕਾਲ ਤੇ ਕੁਦਰਤ ਦੇ ਨੇਮਾਂ ਵਿਚ ਪ੍ਰਤਿਕਰਮਾਂ ਦੇ ਸੂਖਮ ਮਕੜੀ ਜਾਲੇ ਵਿਚ ਉਲਝਿਆ ਹੋਇਆ ਸੀ। ਅੱਗੇ ਲਿਜਾਣਾ? ਲਾਟਰੀ? ਮੈਂ ਅਜੇ ਇਹਨਾਂ ਬਾਰੇ ਕੁਝ ਪੜ੍ਹਿਆ ਨਹੀਂ? 'ਦੀ ਇੰਡੀਅਨ ਕਰਾਨੀਕਲ' ਦੇ ਮੁਖ ਪੰਨੇ ਉਤੇ ਇਹੋ ਖ਼ਬਰ ਸੀ। ਤਿੰਨ ਆਖਰੀ ਦੌੜਾਂ ਦੇ ਬਿਲਕੁਲ ਅਟਕਲਪਚੂ ਨਤੀਜੇ, ਲਾਟਰੀ (ਜੈਕਪਾਟ) ਦੇ ਪੈਸੇ ਅੱਗੇ ਲਿਜਾਏ ਗਏ। ਜਿਹੜਾ ਆਖਰੀ ਦੌੜ ਦੇ ਨਤੀਜੇ ਦਾ ਸਹੀ ਅੰਦਾਜ਼ਾ ਲਾ ਲਏਗਾ, ਉਹ ਇਕ ਕਰੋੜ ਤੋਂ ਵਧ ਰੁਪੈ ਪ੍ਰਾਪਤ ਕਰੇਗਾ। ਭਾਰਤੀ ਘੋੜ ਦੌੜ ਦੇ ਇਤਿਹਾਸ ਵਿਚ ਏਡੀ ਵੱਡੀ ਰਕਮ ਪਹਿਲਾਂ ਕਦੇ ਦਾਅ 'ਤੇ ਨਹੀਂ ਲਾਈ ਗਈ ਸੀ ਅਤੇ ਦੌੜ ਵਿਚ ਸਿਰਫ ਚਾਰ ਘੰਟੇ ਰਹਿੰਦੇ ਸਨ।

"ਕੀਮਤੀ ਲਾਲ!" ਗਜਾਨਲ ਰਾਓ ਦੌੜ ਕੇ ਬਾਹਰ ਆਇਆ। ਉਹ ਕਿਧਰੇ ਦਿਖਾਈ ਨਹੀਂ ਸੀ ਦੇਂਦਾ।

ਗਜਾਨਲ ਰਾਓ ਨੂੰ ਜਿਹੜੀ ਪਹਿਲੀ ਟੈਕਸੀ ਮਿਲੀ ਉਸ ਨੇ ਬੁਲਾ ਲਈ।" ਜਲਦੀ! ਇੰਦਰਪ੍ਰਸਥ ਮਾਰਗ ਚਲਣਾ ਹੈ। ਫੌਰਨ, ਜਲਦੀ ਕਰ। ਇਕ ਆਦਮੀ ਉਥੇ ਮਰਨ ਗਿਆ ਹੈ। ਆਤਮ-ਹੱਤਿਆ ਕਰਨ, ਸਮਝ ਗਿਐਂ? ਜ਼ਿੰਦਗੀ ਤੇ ਮੌਤ ਦੀ ਹੰਗਾਮੀ ਹਾਲਤ ਏ। ਦੱਬੀ ਚੱਲ, ਟ੍ਰੈਫਿਕ ਨੇਮਾਂ ਦੀ ਪ੍ਰਵਾਹ ਨਾ ਕਰ! ਵਗਿਆ ਚਲ, ਬਸ!"

ਕੀਮਤੀ ਲਾਲ ਦੌੜਦਾ ਹੋਇਆ ਡਿਉਢੀ ਵਿਚ ਆਇਆ। ਲਿਫਟ ਖਾਲੀ ਖੜੀ ਉਡੀਕਦੀ ਸੀ। ਵਾਹ ਨੀ ਕਿਸਮਤੇ! ਇਹ ਕੋਈ ਆਮ ਲਿਫਟ ਨਹੀਂ ਸੀ, ਇਹ ਸੋਨੇ ਦੀ ਖਾਣ ਸੀ। ਉਹ ਮਦਰਾਸੀ ਮੂਰਖ ਹੈ। ਉਹ ਪੈਸੇ ਦੀ ਕਦਰ ਕਦੇ ਨਹੀਂ ਸਮਝੇਗਾ। ਉਹ ਜਲਦੀ ਨਾਲ ਅੰਦਰ ਵੜਿਆ ਅਤੇ ਕੰਬਦੇ ਹੱਥਾਂ ਨਾਲ ਬਟਨ ਦੱਬਣ ਲੱਗਾ। ਪਹਿਲਾਂ ਖੁਲ੍ਹਾ ਦਰਵਾਜ਼ਾ ਬਟਨ ਦਬਿਆ। ਮੈਂ ਕਿੰਨਾ ਚੇਤਨ ਸੀ ਕਿ ਉਸ ਅਭਾਗੇ ਦਿਨ ਮੈਨੂੰ ਤਰਤੀਬ ਯਾਦ ਰਹਿ ਗਈ, 13, ਉਹ ਮੂਰਖ ਅਨੇਕਾਂ ਭਵਿਖਾਂ ਬਾਰੇ ਕੀ ਘਪਲ–ਘਪਲ ਕਰ ਰਿਹਾ ਸੀ.... 11, ਅਤੀਤ, ਵਰਤਮਾਨ, ਭਵਿਖ। ਵਿਧਾਤਾ ਨੇ ਚਿਰੋਕਣਾ ਸਭ ਦਾ ਫੈਸਲਾ ਕੀਤਾ ਹੋਇਐ। ਹਰ ਨਿੱਕੀ ਵੱਡੀ ਗੱਲ ਸਿਰਫ ਹੋਣੀ ਅਨੁਸਾਰ ਵਾਪਰਦੀ ਹੈ.... 7, ਬੇਸ਼ਕ ਸਸਤਾ ਪਰਚਾਰ। ਉਸ ਨੂੰ ਪਾਵਨ ਅਵਧੂਤ ਦੀਆਂ ਯੋਗ ਸ਼ਕਤੀਆਂ ਬਾਰੇ ਗੱਲ ਕਰਨ ਦਾ ਕੀ ਹੱਕ ਹੈ..5। ਆਖਰ, ਕਿਸਮਤ ਭਵਿਖ ਨੂੰ ਅਗਾਉਂ ਜਾਣ ਲੈਣਾ ਹੈ। ਲਕਸ਼ਮੀ ਸਿਰਫ ਐਸੇ ਬੰਦਿਆਂ ਉਤੇ ਹੀ ਮਿਹਰ ਕਰਦੀ ਹੈ..3। ਇਕ ਕਰੋੜ ਦੀ ਲਾਟਰੀ! ਹੁਣ ਬਟਨ ਦੀ ਛੋਹ ਨਾਲ ਹੀ। ਗਜਾਨਨ ਰਾਓ ਛੜੱਪੇ ਮਾਰਦਾ ਪੌੜੀਆਂ ਚੜ੍ਹ ਆਇਆ।

ਕੀਮਤੀ ਲਾਲ ਦੀ ਇਸ ਤੋਂ ਬਹੁਤ ਪਹਿਲਾਂ ਮੌਤ ਹੋ ਚੁੱਕੀ ਸੀ ਜਦੋਂ ਇਕ ਹਜ਼ਾਰ ਗਰੂਤਾ ਖਿੱਚ ਦੀ ਖੌਫਨਾਕ ਰਫਤਾਰ ਨਾਲ ਲਿਫਟ ਆਕਾਸ਼ ਵੱਲ ਗਈ ਤੇ ਉਹਦਾ ਸਰੀਰ ਮਾਸ ਦੇ ਲੋਥੜੇ ਬਣ ਕੇ ਫਰਸ਼ ਉਤੇ ਡਿੱਗਾ। ਹਰ ਮੰਜ਼ਲ ਨਾਲ ਵਧਦੀ ਜਾਂਦੀ ਰਫਤਾਰ ਸਦਕਾ, ਲਿਫਟ ਇਮਾਰਤ ਦੀ ਸੀਮਿੰਟ ਤੇ ਲੋਹੇ ਦੀ ਛੱਤ ਵਿਚ ਮਘੋਰਾ ਕਰਕੇ ਬਾਹਰ ਨਿਕਲ ਗਈ। ਸਕਿੰਟ ਦੇ ਹਜ਼ਾਰਵੇਂ ਹਿੱਸੇ ਵਿਚ ਹੀ, ਲਿਫਟ ਧਰਤੀ ਦੇ ਪ੍ਰਭਾਵ ਖੇਤਰ ਵਿਚੋਂ ਨਿਕਲ ਕੇ ਵਿਸ਼ਾਲ ਬ੍ਰਹਿਮੰਡ ਦੇ ਪਾਰ ਅਸੀਮ ਵੱਲ ਆਪਣਾ ਅੰਤਮ ਸਫਰ ਕਰ ਰਹੀ ਸੀ।

ਗਜਾਨਨ ਰਾਓ ਦੇ ਜਾਰੀ ਕੀਤੇ ਬਿਆਨ ਜਿਹੜਾ 'ਦੀ ਇੰਡੀਅਨ ਕਰਾਨੀਕਲ' ਵਿਚ ਛਪਿਆ, ਦਾ ਆਖਰੀ ਭਾਗ ਇਹ ਹੈ:

'ਹੁਣ ਇਸ ਬਾਰੇ ਆਪਣੀ ਮੁਲਾਮਤ ਕਰਨ ਦਾ ਕੋਈ ਫਾਇਦਾ ਨਹੀਂ ਕਿ ਲਿਫਟ ਨਾਲ ਖੇਡਦੇ ਰਹਿਣ ਦੀ ਥਾਂ ਇਸ ਨੂੰ ਜ਼ਬਰਦਸਤ ਵਿਗਿਆਨਕ ਖੋਜ ਪੜਤਾਲ ਦੇ ਹਵਾਲੇ ਕਿਉਂ ਨਾ ਕੀਤਾ। ਮੇਰੀ ਹਿਚਕਚਾਹਟ ਦਾ ਪਹਿਲਾ ਕਾਰਨ ਇਹ ਸੀ ਕਿ ਇਕ ਵਾਰ ਲਿਫਟ ਦੇ ਵਚਿਤਰ ਲਛਣ ਪ੍ਰਗਟ ਹੋ ਗਏ ਤਾਂ ਮੇਰੇ ਨਾਂ ਦਾ ਪਰਚਾਰ ਤਾਂ ਹੋਵੇਗਾ ਪਰ ਇਸ ਨੂੰ ਵਰਤਣ ਤੋਂ ਵੰਚਿਤ ਵੀ ਹੋ ਜਾਵਾਂਗਾ। ਮੈਂ ਉਸ ਲਿਫਟ ਨੂੰ ਨਿਜੀ ਜਾਇਦਾਦ ਸਮਝਣ ਲੱਗ ਪਿਆ ਸੀ ਜਿਹੜੀ ਸਾਡੀ ਇਸ ਯੋਗਤਾ ਵਿਚ ਨਵੀਂ ਰੂਹ ਫੂਕਦੀ ਸੀ ਕਿ ਸਚਾਈ ਨੂੰ ਦਬਾਉਣ ਦੀ ਭਾਵੇਂ ਕਿੰਨੀ ਵੀ ਕੋਸ਼ਿਸ਼ ਕੀਤੀ ਜਾਵੇ, ਉਸ ਨੂੰ ਨੰਗਾ ਕਰ ਸਕੀਏ। ਮੈਂ ਫੈਸਲਾ ਕੀਤਾ ਸੀ ਕਿ ਲੋਕ ਸੇਵਾ ਦੀ ਇਹ ਸ਼ਕਤੀ ਜਦੋਂ ਪੂਰੀ ਤਰ੍ਹਾਂ ਵਰਤ ਲਈ ਜਾਏਗੀ ਤਾਂ ਇਸ ਨੂੰ ਵਿਗਿਆਨਕ ਵਰਤੋਂ ਲਈ ਦੇ ਦਿੱਤਾ ਜਾਵੇਗਾ। ਦੂਜੇ, ਮੈਂ ਉਹਨਾਂ ਅਨੋਖੀਆਂ ਸ਼ਕਤੀਆਂ ਦੀ ਪ੍ਰਕਿਰਤੀ ਬਾਰੇ ਧੁੰਦਲਾ ਜਿਹਾ ਅਨੁਮਾਨ ਵੀ ਉੱਕਾ ਹੀ ਨਾ ਲਾ ਸਕਿਆ ਜਿਹੜੀਆਂ ਇਕ ਲਿਫਟ ਨੂੰ ਅਤੀਤ ਤੇ ਵਰਤਮਾਨ ਵਿਚ ਇਉਂ ਇਕਸਾਰ ਗਤੀਮਾਨ ਕਰ ਸਕਦੀਆਂ ਸਨ ਜਿਵੇਂ ਵਣਜ ਭਵਨ ਦੀਆਂ ਦੋ ਮੰਜ਼ਲਾਂ ਵਿਚਕਾਰ ਬੰਦਾ ਅਜਿਹੇ ਵਰਤਾਰਿਆਂ ਦੀ ਪੜਤਾਲ ਕਿਵੇਂ ਕਰ ਸਕਦਾ ਹੈ ਜਿਹੜੇ ਬੰਦੇ ਦੀ ਸਮਝ ਤੋਂ ਏਨੇ ਪਾਰ ਹੁੰਦੇ ਹਨ? ਮੈਂ ਇਹ ਬਚਗਾਨਾ ਸਿੱਟਾ ਕੱਢਿਆ ਕਿ ਵਿਗਿਆਨਕ ਤਜਰਬੇ ਕੇਵਲ ਵਿਅਰਥ ਹੀ ਨਹੀਂ ਹੋਣਗੇ ਸਗੋਂ ਖਤਰਨਾਕ ਵੀ ਸਾਬਤ ਹੋ ਸਕਦੇ ਹਨ।

'ਮੇਰੇ ਮਨ ਵਿਚ ਸਭ ਤੋਂ ਪਹਿਲਾ ਖ਼ਤਰਾ ਭਵਿਖ ਵਿਚ ਸਫਰ ਕਰਨ ਲਈ ਗ਼ਲਤ

ਆਦੇਸ਼ ਦੇਣ ਦੀ ਸੰਭਾਵਨਾ ਸੀ। ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਮੈਨੂੰ ਕਿਵੇਂ ਇਸ ਦੀ ਵਿਲੱਖਣਤਾ ਨੂੰ ਕਾਇਮ ਰਖਣ ਲਈ ਨਿਰ–ਵਜੂਦ ਹੋ ਕੇ ਅਤੀਤ ਦੀ ਯਾਤਰਾ ਕਰਨੀ ਪਈ ਸੀ। ਪਰ ਭਵਿਖ ਬਾਰੇ ਕੀ ਆਖੀਏ? ਕੀ ਉਹ ਵੀ ਵਿਲੱਖਣ ਹੈ? ਕੀ ਇਹ ਵੀ ਕਿਸੇ ਜਾਣੀ–ਜਾਣ ਤੇ ਅਗਿਆਤ ਸਿਰਜਕ ਵਲੋਂ ਪੂਰਵ–ਨਿਰਧਾਰਤ ਹੈ? ਵਿਗਿਆਨ ਦੇ ਤਰਕ ਦੀ ਗੱਲ ਹੀ ਛੱਡੋ, ਧਰਮ ਸ਼ਾਸਤ੍ਰਾਂ ਨੂੰ ਵੀ ਇਕ ਵਚਿਤਰ ਸੰਸਾਰ ਦੀ ਧਾਰਣਾ ਦੀ ਪੁਸ਼ਟੀ ਕਰਨੀ ਔਖੀ ਲਗਦੀ ਹੈ। ਵਰਤਮਾਨ ਦੇ ਸਨਮੁਖ ਅਨੇਕਾਂ ਭਵਿਖ ਹਨ। ਹਰ ਪਲ, ਕਾਲ ਅਟਕਲ ਨਾਲ ਕਿਸੇ ਇਕ ਦੀ ਚੋਣ ਕਰ ਲੈਂਦਾ ਹੈ ਤੇ ਬ੍ਰਹਿਮੰਡ ਤੁਰਿਆ ਜਾਂਦਾ ਹੈ।

'ਪਰ, ਤੇ ਇਹ ਮਹੱਤਵਪੂਰਨ ਹੈ, 'ਪਰ, ਜਿੰਨਾ ਚਿਰ ਇਹ ਚੋਣ ਕੀਤੀ ਨਹੀਂ ਜਾਂਦੀ, ਕੋਈ ਭਵਿਖ ਹੋਂਦ ਵਿਚ ਨਹੀਂ ਆ ਸਕਦਾ, ਜਾਂ ਯਥਾਰਥ ਦਾ ਭਾਗ ਨਹੀਂ ਬਣ ਸਕਦਾ।

'ਹੋਣੀ ਤੇ ਇਸ ਦੇ ਸਿਰਜਕ ਬਾਰੇ ਡੂੰਘੇ ਅੰਕਤ ਹੋਏ ਪਰੰਪਰਾਗਤ ਭਰਮਾਂ ਦਾ ਸ਼ਿਕਾਰ, ਕੀਮਤੀ ਨਾਲ ਭਵਿਖ ਦੀ ਮਾਣ–ਹੋਂਦ ਨੂੰ ਸਮਝਣ ਦੀ ਹਾਲਤ ਵਿਚ ਨਹੀਂ ਸੀ। ਭਵਿਖਵਾਦੀ ਪ੍ਰਕਾਰ ਦੀਆਂ ਕਾਲ ਯਾਤਰਾਵਾਂ ਕੇਵਲ ਅਤੀਤ ਤੋਂ ਵਰਤਮਾਨ ਵਿੱਚ ਯਾਤਰਾ ਦੇ ਸੀਮਤ ਪ੍ਰਸੰਗ ਵਿਚ ਹੀ ਸੰਭਵ ਹਨ। ਅਜੇ ਤੱਕ ਅਣ ਵਾਪਰੇ ਭਵਿਖ ਦੀ ਯਾਤਰਾ ਸਮੇਂ ਤੇ ਸਥਾਨ ਦੇ ਤਾਣੇ–ਬਾਣੇ ਵਿਚ, ਜਿਸ ਨੇ ਸਾਡੇ ਯਥਾਰਥ ਨੂੰ ਬੰਨ੍ਹਿਆ ਹੋਇਆ ਹੈ, ਬੇਨੇਮੀ ਪੈਦਾ ਕਰਦੀ ਹੈ। ਆਪਣੀ ਮੂਰਖਤਾ ਤੇ ਲਾਲਚ ਸਦਕਾ ਕੀਮਤੀ ਲਾਲ ਨੇ ਪ੍ਰਕਿਰਤੀ ਦੀਆਂ ਪ੍ਰਤਿਗਿਆਵਾਂ ਅਤੇ ਲਿਫਟ ਚਲਾਉਣ ਵਾਲੀਆਂ ਵਿਰਾਟ ਸ਼ਕਤੀਆਂ ਵਿਚ ਟਕਰਾਓ ਪੈਦਾ ਕਰ ਦਿੱਤਾ। ਸਜ਼ਾ ਵਿਚ ਉਹਦੀ ਜਾਨ ਗਈ ਪਰ ਮਨੁੱਖਤਾ ਕੋਲੋਂ ਕਾਲ ਦੇ ਗਤੀ ਵਿਗਿਆਨ ਦੇ ਅਧਿਅਨ ਦਾ ਇਕ ਅਹਿਮ ਮੌਕਾ ਖੁਸ ਗਿਆ।'

*(ਇਕ ਕੱਨੜ ਕਹਾਣੀ)*

# ਰੱਬ ਨਾਲ ਇਕ ਮਿਲਣੀ

## ਦੇਬਬਰਤ ਦਾਸ

ਸੰਨ 2085 ਵਿਚ ਦੁਨੀਆ ਬਹੁ–ਉਤਪਾਦੀ ਵਿਗਿਆਨਕ ਚਮਤਕਾਰਾਂ ਅਤੇ ਅਚੰਭਿਆਂ ਨਾਲ ਧੜਕ ਰਹੀ ਸੀ, ਐਸੀਆਂ ਪ੍ਰਾਪਤੀਆਂ ਨਾਲ ਜਿਨ੍ਹਾਂ ਦਾ ਇਕ ਸੌ ਸਾਲ ਪਹਿਲਾਂ ਲੋਕ ਸੁਪਨਾ ਵੀ ਨਹੀਂ ਸਨ ਲੈ ਸਕਦੇ। ਵਿਗਿਆਨ ਨੇ ਬਹੁਤ ਵੱਡੀਆਂ ਪੁਲਾਂਘਾਂ ਪੁਟੀਆਂ ਸਨ....

ਪਰ ਮੈਂ ਵੀ ਬਨਾਰਸੀ ਪਾਨਾਂ ਦੀ ਆਪਣੀ ਰਵਾਇਤੀ ਦੁਕਾਨਦਾਰੀ ਨਾਲ ਬੜਾ ਸੰਤੁਸ਼ਟ ਤੇ ਖੁਸ਼ ਹਾਂ। ਮੇਰੀ ਨਿੱਕੀ ਜਿਹੀ ਦੁਕਾਨ 'ਤੇ ਜ਼ੋਰ ਸ਼ੋਰ ਨਾਲ ਕੰਮ ਚਲ ਰਿਹਾ ਸੀ। ਇਹ ਗੱਲ ਹਰ ਉਸ ਬੰਦੇ ਨੂੰ ਪ੍ਰਤੱਖ ਸੀ ਜਿਸ ਨੇ ਮੇਰੀ ਦੁਕਾਨ ਦੇ ਸਾਹਮਣੇ ਹਰ ਵੇਲੇ ਪਾਨ–ਪ੍ਰੇਮੀਆਂ ਦੀਆਂ ਭੀੜਾਂ ਦੇਖੀਆਂ ਸਨ। ਲਿਸ਼ ਲਿਸ਼ ਕਰਦੀਆਂ ਚੀਜ਼ਾਂ ਵਸਤਾਂ ਵਿਚ ਘਿਰਿਆ, ਇਕ ਗੱਦੇ ਉਤੇ ਆਰਾਮ ਨਾਲ ਬੈਠਾ, ਮੈਂ ਸਾਰੇ ਕੰਮ ਆਪ ਕਰਿਆ ਕਰਦਾ ਸਾਂ। ਕਿਉਂਕਿ ਮੈਨੂੰ ਮਨੁੱਖੀ ਸਹਾਇਕਾਂ ਤੇ ਰੋਬੋਟਾਂ ਦੋਹਾਂ ਦੀ ਵਫਾਦਾਰੀ ਉਤੇ ਸ਼ੱਕ ਸੀ (ਜਿਹੜੇ ਆਪਣੀਆਂ ਦੰਭੀ ਆਦਤਾਂ ਕਾਰਨ ਪਹਿਲਾਂ ਹੀ ਬਦਨਾਮ ਹੋ ਚੁੱਕੇ ਸਨ)।

ਮੇਰੇ ਖੱਬੇ ਹੱਥ ਇਕ ਬਹੁਤ ਵੱਡੀ ਪ੍ਰਯੋਗਸ਼ਾਲਾ ਸੀ, ਅਤੇ ਸੱਜੇ ਹੱਥ ਭਗਵਾਨ ਸ਼ਿਵ ਦਾ ਮੰਦਰ। ਇਕ ਪਾਸੇ ਵਿਗਿਆਨ ਦਾ ਮੰਦਰ ਅਤੇ ਦੂਜੇ ਪਾਸੇ ਸ਼ਿਵ ਦਾ ਮੰਦਰ। ਦੋਹਾਂ ਵਿਚਕਾਰ ਮੇਰੀ ਨਿੱਕੀ ਜਿਹੀ ਪਾਨ ਦੀ ਦੁਕਾਨ, ਲਾਚਾਰੀ, ਪ੍ਰੇਸ਼ਾਨੀ ਤੇ ਹੈਰਾਨੀ ਦਾ ਮੁਜੱਸਮਾ।

ਪ੍ਰੋਫੈਸਰ ਚੱਕਰ, ਉਸ ਵੱਡੀ ਸਾਰੀ ਪ੍ਰਯੋਗਸ਼ਾਲਾ ਦਾ ਮੁੱਖ ਅਧਿਕਾਰੀ ਇਕ ਛੋਟਾ ਜਿਹਾ ਇਕੱਲ–ਪ੍ਰੇਮੀ ਅਦਮੀ, ਵਿਗਿਆਨ ਦਾ ਮਹਾਂ–ਗਿਆਨੀ ਸੀ। ਉਸ ਨੇ ਬੜੇ ਬੜੇ ਅਚੰਭੇ ਕੀਤੇ ਸਨ। ਉਹਦੀ ਖੋਜ ਦੀਆਂ ਲੱਭਤਾਂ ਦਾ ਯੋਗ ਜੀਵ–ਵਿਗਿਆਨ ਦੇ ਸਮੁੱਚੇ ਖੇਤਰ ਤੱਕ ਫੈਲਿਆ ਹੋਇਆ ਸੀ– ਪ੍ਰੇਮ ਪ੍ਰਣਾਲੀਆਂ ਦੇ ਸਪਸ਼ਟ ਜੀਵ–ਰਸਾਇਣ ਤੇ ਜੀਵ–ਭੌਤਿਕੀ ਤੋਂ ਲੈ ਕੇ ਉੱਤਪਤੀ ਵਿਗਿਆਨ ਤੇ ਅਣੂਕਾਰ ਜੀਵ–ਵਿਗਿਆਨ ਦੀਆਂ ਗੁੰਝਲਕਾਰ–ਸੂਖਮਤਾਵਾਂ ਤੱਕ। ਉਸ ਨੇ ਐਂਟੀਬਾਇਟਿਕ 'ਚਕਰੋਮਾਈਸੀਨ' ਦਾ ਸੰਸਲੇਸ਼ਣ ਕੀਤਾ ਸੀ ਜਿਹੜੀ ਖਾਸ ਤੌਰ ਤੇ ਰਸੌਲੀ–ਜੀਨ ਦੇ ਪ੍ਰਗਟਾ ਦੀ ਸੁਧਾਈ ਕਰ ਦੇਂਦੀ ਹੈ। ਇਹ ਕੈਂਸਰ ਨੂੰ ਰੋਕਣ ਦਾ ਅਤਿਅੰਤ ਕਾਰਗਰ ਸਾਧਨ ਸੀ ਅਤੇ 'ਘਾਤਕਤਾ–ਵਿਰੋਧੀ ਟੀਕੇ ਵਜੋਂ ਬਹੁਤ ਵਰਤੀ ਜਾਂਦੀ ਸੀ। ਉਸ ਨੇ ਬਹੁਤ ਸਾਰੇ ਰਸਾਇਣੀ–ਖ਼ਮੀਰ ਦੇ ਪ੍ਰੋਟੀਨਾਂ ਦੇ ਪ੍ਰਕਰਜ ਵਿਸ਼ੇਸ਼ ਧਾਰਕ–ਕ੍ਰਮ ਵਾਲੇ ਆਰ. ਐਨ. ਏ. ਦੇ ਪ੍ਰਕਰਜ਼ਾਂ ਨਾਲ ਬਦਲ ਦਿੱਤੇ ਸਨ ਜਿਹੜੇ ਖਾਸ ਆਇਓਨੀ ਵਾਤਾਵਰਣਾਂ ਵਿਚ ਮੁਲਤਵੀ ਕਰ ਦਿੱਤੇ ਗਏ ਸਨ। ਇਸ ਪ੍ਰਕਾਰ ਉਸ ਨੇ ਇਹ ਦਰਸਾ ਦਿੱਤਾ ਸੀ ਕਿ ਆਰ. ਐਨ. ਏ. ਪਹਿਲੇ ਪ੍ਰੋਟੀਨ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਆਦਮ ਕੋਸ਼ਾਣੂਆਂ ਵਿਚ ਰਸਾਇਣੀ–ਖ਼ਮੀਰਾਂ ਵਜੋਂ ਵਸ਼ਿਸ਼ਟਤਾ ਨਿਸਚਿਤ ਕਰਨ ਵਿਚ ਬੁਨਿਆਦੀ ਰੋਲ ਅਦਾ ਕੀਤਾ

ਸੀ। ਇਸ ਤਰ੍ਹਾਂ ਉਸ ਨੇ ਇਹ ਵਿਵਾਦੀ ਮਸਲਾ ਸਦਾ ਲਈ ਨਜਿਠ ਦਿੱਤਾ–ਮੁਰਗੀ ਪਹਿਲਾਂ ਸੀ ਕਿ ਆਂਡਾ! ਜਦੋਂ ਉਸ ਦਾ ਪਾਲਤੂ ਕੁੱਤਾ ਡਾਰਵਿਨ ਮਰਿਆ ਤਾਂ ਉਸ ਨੇ ਇਕ ਹੋਰ ਕੁੱਤਾ ਲਿਆਂਦਾ ਜਿਸ ਵਿਚ ਉਸ ਨੇ ਇਕ ਨਿੱਕਾ ਜਿਹਾ ਆਪ੍ਰੇਸ਼ਨ ਕਰਕੇ ਪਹਿਲੇ ਕੁੱਤੇ ਦੇ ਆਰ. ਐਨ. ਏ. ਪਾ ਦਿੱਤੇ ਸਨ। ਡਾਰਵਿਨ ਦੂਜਾ ਪਹਿਲੇ ਦਿਨ ਤੋਂ ਹੀ ਆਮ ਵਰਗਾ ਜੀਵਨ ਬਿਤਾਉਣ ਲੱਗ ਪਿਆ। (ਜਦੋਂ ਮੈਂਨੂੰ ਪਹਿਲੀ ਵਾਰੀ ਮਿਲਿਆ ਤਾਂ ਭੌਂਕਣ ਦੀ ਥਾਂ ਦੋਸਤਾਨਾ ਅੰਦਾਜ਼ ਨਾਲ ਪੂਛ ਹਿਲਾਈ ਸੀ)।

ਜੀਵ–ਰਸਾਇਣ ਦੇ ਖੇਤਰ ਦੇ ਉੱਘੇ ਵਿਗਿਆਨੀ–ਸੋਵੀਅਤ ਯੂਨੀਅਨ ਦਾ ਨਿਕੋਲਾਈ ਵਲਾਦੀਮੀਰ, ਅਮ੍ਰੀਕਾ ਦਾ ਜਾਨ ਡਰੇਕ, ਜਾਪਾਨ ਦਾ ਇਕਾਟੋ ਕੀਉਤੀਵਾ, ਯੂਨਾਨ ਦਾ ਪਾਪਾ–ਇਆਨੋਪੂਲੋ, ਜਾਂ ਜਰਮਨੀ ਦਾ ਸ਼ੂਲਜ਼ ਬੂਮੇਰ, ਵਿਚਾਰਾਂ ਤੇ ਸਲਾਹ ਮਸ਼ਵਰਿਆਂ ਲਈ ਪ੍ਰੋਫੈਸਰ ਚੰਦਰ ਵੱਲ ਦੌੜੇ ਆਉਂਦੇ ਸਨ। ਪ੍ਰੋਫੈਸਰ ਕੰਮ ਦਾ ਨਸ਼ਈ ਸੀ। ਉਹ ਰਾਤ ਦਿਨ ਮਸਲਿਆਂ ਉਤੇ ਵਿਚਾਰ ਕਰਦਾ ਰਹਿੰਦਾ, ਘੰਟਿਆਂ ਬੱਧੀ ਤਜਰਬਿਆਂ ਵਿੱਚ ਰੁੱਝਾ ਰਹਿੰਦਾ ਜਾਂ ਕਿਤਾਬਾਂ ਤੇ ਰਸਾਲਿਆਂ ਦੇ ਢੇਰ ਵਿੱਚ ਘਿਰਿਆ ਰਹਿੰਦਾ। ਆਪਣੀ ਪ੍ਰਯੋਗਸ਼ਾਲਾ ਤੋਂ ਬਾਹਰ ਦੀ ਦੁਨੀਆ ਨਾਲੋਂ ਉਹਦਾ ਨਾਤਾ ਟੁਟ ਚੁੱਕਾ ਸੀ। ਸ਼ਾਇਦ ਉਹ ਇਹ ਵੀ ਭੁੱਲ ਗਿਆ ਸੀ ਕਿ ਉਹਦੀ ਕਦੇ ਇਕ ਬੀਵੀ ਹੁੰਦੀ ਸੀ ਅਤੇ ਇਸ ਵੇਲੇ ਉਹਦਾ ਇਕ ਜਿਊਂਦਾ ਜਾਗਦਾ ਬੇਟਾ ਹੈ।

ਪਰ, ਕਦੇ ਕਦੇ ਪ੍ਰੋਫੈਸਰ ਆਪਣੀ ਚਾਰਦੀਵਾਰੀ ਵਿਚੋਂ ਨਿਕਲ ਕੇ ਪ੍ਰਯੋਗਸ਼ਾਲਾ ਦੇ ਬਾਹਰ ਇਕ ਤੰਗ ਗਲੀ ਵਿਚ ਆ ਜਾਂਦਾ। ਐਸੇ ਦੁਰਲਭ ਮੌਕਿਆਂ ਉਤੇ ਮੈਂ ਉਹਦੇ ਨਾਲ ਦੁਆ ਸਲਾਮ ਕਰਦਾ, ਜਿਹੜਾ ਵੀ ਮਨ ਵਿਚ ਆਉਂਦਾ, ਉਸ ਵਿਸ਼ੇ ਉਤੇ ਉਹਦੇ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰਦਾ, ਬਾਵਜੂਦ ਉਸ ਦੇ ਸੰਕੋਚ ਦੇ।

ਪ੍ਰੋਫੈਸਰ 'ਰੱਬ' ਵਰਗੇ ਸੰਕਲਪਾਂ ਉਤੇ ਚੋਟ ਕਰਦਾ। ਜਦੋਂ ਕਦੇ ਵੀ ਮੈਂ ਆਪਣੀ ਸੀਮਤ ਤਰਕਸ਼ੀਲਤਾ ਨਾਲ ਇਸ ਨਾਸਤਕ ਨਾਲ ਦਲੀਲ ਦੀ ਗੱਲ ਕਰਨ ਦੀ ਕੋਸ਼ਿਸ਼ ਕੀਤੀ, ਉਸ ਨੇ ਮੈਨੂੰ ਇਹ ਆਖ ਕੇ ਝਾੜ ਦਿੱਤਾ, "ਵਿਗਿਆਨ ਦੇ ਸਨਮਾਨ ਧਰਮ ਨੂੰ ਲਿਆ ਖੜਾ ਕਰਨ ਦੀ ਹਿੰਮਤ ਕਿਵੇਂ ਕਰਦੇ ਹੋ, ਚਾਨਣ ਦੇ ਸਨਮੁਖ ਹਨੇਰ ਕਿਵੇਂ ਠਹਿਰ ਸਕਦਾ ਹੈ, ਤਰਕ ਤੇ ਕਲਪਨਾ ਇਕੱਠੇ ਕਿਵੇਂ ਰਹਿ ਸਕਦੇ ਨੇ? ਉਹ, ਓਹੀ ਬੇਹੂਦਾ ਰਵਾਇਤਾਂ–ਗੰਗਾ ਵਿਚ ਇਸ਼–ਨਾਨ, ਮੱਕੇ ਦੀ ਯਾਤਰਾ ਤੋਬਾਹ!"

ਜਦੋਂ ਤਾਅ ਵਿਚ ਆਇਆ ਵਿਗਿਆਨੀ ਚਪੜ ਚਪੜ ਕਰਦਾ ਲਫਜ਼ਾਂ ਦੀ ਤਾਲ ਮਾਰਦਾ ਤਾਂ ਮੈਨੂੰ ਦਲੀਲ ਪੇਸ਼ ਕਰਨ ਦਾ ਮੌਕਾ ਮਿਲ ਜਾਂਦਾ। ਮੈਂ ਕਹਿੰਦਾ, "ਤੁਹਾਨੂੰ ਰਵਾਇਤੀ–ਸਨਾਤਨਵਾਦ ਜਾਂ ਕੇਸਰੀ ਕਪੜਿਆਂ ਵਿਚ ਵਲ੍ਹੇਟੇ ਦੰਭ ਨੂੰ ਧਰਮ ਨਾਲ ਗਡਮਡ ਨਹੀਂ ਕਰਨਾ ਚਾਹੀਦਾ। ਧਰਮ ਤਰਕਸ਼ੀਲਤਾ ਤੋਂ ਪਾਰ ਦੀ ਤਰਕਸ਼ੀਲਤਾ ਉਤੇ ਆਧਾਰਿਤ ਹੈ। ਇਸ ਦਾ ਸਬੰਧ ਮਨ ਦੀ ਸ਼ੁਧਤਾ ਨਾਲ, ਜੀਵਨ ਦੀਆਂ ਸਾਰੀਆਂ ਉਤਮ ਕੀਮਤਾਂ ਨਾਲ ਹੈ। ਵਿਗਿਆਨ ਤੇ ਰੂਹਾਨੀਅਤ ਇਕ ਦੂਜੇ ਦੇ ਵਿਰੋਧੀ ਨਹੀਂ। ਦੋਵੇਂ ਸੱਚ ਦੀ ਖੋਜ ਵੱਲ ਲਿਜਾਂਦੇ ਹਨ–ਨਿਰਪੇਖ ਸੱਚ। ਵਿਗਿਆਨ 'ਕਿਵੇਂ' ਦਾ ਜਵਾਬ ਦੇਣ ਦੀ ਰੁਚੀ ਰਖਦਾ ਹੈ ਅਤੇ ਧਰਮ 'ਕਿਉਂ' ਦਾ ਜਵਾਬ ਦੇਂਦਾ ਹੈ।

ਮੇਰੀਆਂ ਸਖ਼ਤ ਕੋਸ਼ਿਸ਼ਾਂ ਦੇ ਬਾਵਜੂਦ ਪ੍ਰੋਫੈਸਰ ਕਾਇਲ ਨਹੀਂ ਹੁੰਦਾ। 'ਧਰਮ ਸਿਰਫ ਬੰਦੇ ਦੀਆਂ ਕਮਜ਼ੋਰੀਆਂ ਤੇ ਊਣਤਾਈਆਂ ਲਈ ਇਕ ਓਹਲਾ ਹੈ।' ਜਿਸ ਦਿਨ ਉਸ ਨੇ ਮਨੁੱਖੀ ਸਰੀਰ ਦੀ ਜੜ੍ਹਤਾ ਨੂੰ ਰੋਕਣ ਬਾਰੇ ਆਪਣਾ ਸਿਧਾਂਤ ਪੇਸ਼ ਕੀਤਾ, ਉਸ ਨੇ ਐਲਾਨ ਕੀਤਾ ਸੀ,

"ਮੌਤ ਹੀ ਤੁਹਾਡਾ ਸਰਬਸ਼ਕਤੀਮਾਨ ਰੱਬ ਹੈ, ਤਾਂ ਮੈਂ ਆਪਣੀ ਪ੍ਰਯੋਗਸ਼ਾਲਾ ਦੀਆਂ ਪ੍ਰਤਿਕਰਮਕ ਬੋਤਲਾਂ ਤੇ ਟੈਸਟ–ਟਿਊਬਾਂ ਨਾਲ ਉਸ ਦਾ ਵਿਨਾਸ਼ ਕਰ ਦੇਵਾਂਗਾ।"

ਪੰਜਵੀਂ ਵਾਰ ਨੋਬਲ ਪੁਰਸਕਾਰ ਦਾ ਸਨਮਾਨ ਪ੍ਰਾਪਤ ਕਰਨ ਪਿਛੋਂ ਭਾਰਤ ਮੁੜਦਿਆਂ ਉਡਾਣ ਉਤੇ ਇਕ ਘਟਨਾ ਵਾਪਰੀ। ਆਪਣੇ ਬੱਚਿਆਂ ਨੂੰ ਦੁੱਧ ਪਿਲਾਉਂਦੀ ਸ਼ਿਕਾਰੀ ਕੁੱਤੀ ਦੀ ਤਸਵੀਰ ਨੇ ਉਸ ਨੂੰ ਪ੍ਰਤੱਖ ਰੂਪ ਵਿਚ ਬੇਚੈਨ ਕਰ ਦਿੱਤਾ ਸੀ। ਉਸ ਦੇ ਦਿਮਾਗ਼ ਦਾ ਹੁਣ ਤੱਕ ਕੋਈ ਅਣ–ਪਛਾਤਾ ਕੇਂਦਰ, ਜਿਹੜਾ ਵਰ੍ਹਿਆਂ ਤੋਂ ਸਿਥੱਲ ਪਿਆ ਸੀ, ਹੁਣ ਪੂਰੀ ਤਰ੍ਹਾਂ ਸਰਗਰਮ ਹੋ ਗਿਆ ਸੀ ਅਤੇ ਸਿਮਰਤੀ ਪੈਪਟਾਈਡ ਉਤਪੰਨ ਕਰ ਰਿਹਾ ਸੀ। ਹੌਲੀ ਹੌਲੀ, ਪ੍ਰੋਫੈਸਰ ਇਸ ਤੱਥ ਤੋਂ ਅਚੰਭੇ ਦੀ ਹੱਦ ਤੱਕ ਸੁਚੇਤ ਹੋ ਗਿਆ ਕਿ ਉਹ ਕੇਵਲ ਇਕ ਵਿਗਿਆਨੀ ਹੀ ਨਹੀਂ ਸਗੋਂ ਇਕ ਪਿਤਾ ਵੀ ਹੈ। ਕੁਝ ਘੰਟੇ ਮਗਰੋਂ, ਮੈਂ ਇਕ ਮਹਾਨ ਪ੍ਰਤਿਭਾ ਨੂੰ ਆਪਣੀ ਦੁਕਾਨ ਵੱਲ ਦੌੜੀ ਆਉਂਦੀ ਦੇਖਿਆ। ਉਹਦੇ ਮੱਥੇ ਉਤੇ ਚਿੰਤਾ ਦੀਆਂ ਝੁਰੜੀਆਂ ਸਨ। "ਬਈ....ਦੋਸਤ, ਮੈਨੂੰ ...ਦੱਸ...ਮੈਨੂੰ ਦੱਸ ਸਕਦਾ ਏਂ ਕਿ ਕਦੇ ਮੇਰੀ ਬੀਵੀ ਤੇ ਇਕ ਪੁੱਤਰ ਵੀ ਸੀ?"

ਮੈਂ ਦੰਗ ਰਹਿ ਗਿਆ। ਇਹ ਅਤਿਅੰਤ ਗੈਰ–ਮਾਮੂਲੀ ਗੱਲ ਸੀ। ਮੈਂ ਝੱਕਦਿਆਂ ਝੱਕਦਿਆਂ ਕਿਹਾ,"ਹਾਂ, ਹਾਂ...ਇਹ ਸੱਚ ਹੈ, ਪੂਰਾ ਸੱਚ।"

ਪ੍ਰੋਫੈਸਰ ਦਾ ਤਣਾਓ ਘਟ ਗਿਆ। ਉਸ ਨੇ ਆਪਣੇ ਆਪ ਨਾਲ ਗੱਲ ਕੀਤੀ,"ਮੈਂ ਘੋਰ ਅਣਗਹਿਲੀ ਦਾ ਕਸੂਰਵਾਰ ਹਾਂ। ਵਿਚਾਰੇ.. ਵਿਚਾਰੇ... ਮੇਰਾ ਮਤਲਬ ਹੈ.... ਕੇਡੀ ਦਰਦਨਾਕ ਗੱਲ ਏ!... ਅਤੇ ਪਾਲਤੂ ਕੁੱਤਾ, ਅਤੇ... ਅਤੇ..."

"ਪਰ ਤੁਹਾਡੀ ਬੀਵੀ ਹੁਣ ਜਿਊਂਦੀ ਨਹੀਂ, ਪ੍ਰੋਫੈਸਰ। ਉਸਨੂੰ ਮਰਿਆਂ ਵਰ੍ਹੇ ਹੋ ਗਏ ਨੇ।" ਮੈਨੂੰ ਉਹਦੀਆਂ ਅੱਖਾਂ ਵਿਚ ਉਦਾਸੀ ਦੀ ਝਲਕ ਨਜ਼ਰ ਆਈ। ਤਾਂ ਵੀ ਮੈਂ ਉਹ ਦਿਨ ਕਦੇ ਨਹੀਂ ਉਲ ਸਕਦਾ ਜਦੋਂ ਉਹਦੀ ਬੀਵੀ ਮਰੀ ਪਈ ਸੀ ਤੇ ਮੈਂ ਪ੍ਰਯੋਗਸ਼ਾਲਾ ਵਿਚ ਉਸ ਨੂੰ ਲਿਆਉਣ ਲਈ ਅੰਨ੍ਹੇਵਾਹ ਭੱਜਾ ਗਿਆ ਸੀ ਅਤੇ ਮੇਰੀ ਘੋਰ ਨਿਰਾਸ਼ਾ ਜਦ ਮੈਂ ਦੇਖਿਆ ਉਹ ਹਮੇਸ਼ਾ ਵਾਂਗ ਹੀ ਉਦਾਸੀਨ ਤੇ ਬੇਪ੍ਰਵਾਹ ਸੀ, ਆਪਦੇ ਤਜਰਬੇ ਵਿਚ ਪੂਰੀ ਤਰ੍ਹਾਂ ਗਰਕਿਆ ਹੋਇਆ ਤੇ ਉਥੋਂ ਹਿਲਣ ਲਈ ਅਣ–ਇੱਛਕ।

"ਪਰ ਤੁਸੀਂ ਘਰ ਵਿਚ ਆਪਣੇ ਪੁੱਤਰ ਨੂੰ ਮਿਲ ਸਕਦੇ ਹੋ। ਉਹ ਹੁਣ ਜਵਾਨ ਹੋ ਗਿਆ ਹੈ, ਤੁਹਾਨੂੰ ਮਿਲ ਕੇ ਬੜਾ ਖੁਸ਼ ਹੋਵੇਗਾ।"

"ਘਰ?" ਪ੍ਰੋਫੈਸਰ ਨੇ ਥਥਲਾ ਕੇ ਲਫਜ਼ ਦੁਹਰਾਇਆ ਜਿਵੇਂ ਇਸ ਦੇ ਅਰਥ ਸਮਝਣ ਦਾ ਜਤਨ ਕਰ ਰਿਹਾ ਹੋਵੇ। "ਉਹ ਥਾਂ....ਹੱਛਾ, ਘਰ....ਹੈ; ਮੈਨੂੰ ਆਪਣੇ ਪੁੱਤਰ ਨੂੰ ਮਿਲਣਾ ਚਾਹੀਦਾ ਹੈ? ਮੈਨੂੰ ਲੈ ਚਲੋਗੇ?"

ਅਗਲੀ ਸ਼ਾਮ ਮੈਂ ਉਹਨਾਂ ਦੀ ਮੁਲਾਕਾਤ ਦਾ ਪ੍ਰਬੰਧ ਕੀਤਾ। ਸਾਡੀ ਗੱਡੀ ਇਕ ਵੱਡੀ ਸਾਰੀ ਹਵੇਲੀ ਦੇ ਸਾਮ੍ਹਣੇ ਚੀਂ ਦੀ ਆਵਾਜ਼ ਨਾਲ ਜਾ ਰੁਕੀ। ਉਹਦੇ ਪੁੱਤਰ ਨੇ ਦਰਵਾਜ਼ਾ ਖੋਲਿਆ, ਬੇਦਾਗ਼ ਪਹਿਰਾਵੇ ਵਿਚ ਇਕ ਸੁਹਣਾ ਨੌਜਵਾਨ। ਖਿੜਿਆ ਹੋਇਆ ਮੂੰਹ–ਮੱਥਾ, ਚੁਸਤ, ਸਚੱਜਾ ਵਿਹਾਰ–ਆਚਾਰ। ਪ੍ਰੋਫੈਸਰ ਬਾਈ ਵਰ੍ਹਿਆਂ ਮਗਰੋਂ ਆਪਣੇ ਪੁੱਤਰ ਨੂੰ ਮਿਲ ਰਿਹਾ ਸੀ। ਉਸ ਨੇ ਪੁੱਤਰ ਨੂੰ ਗਲਵਕੜੀ ਪਾਈ, ਅਤੇ ਨਵੇਂ–ਜਾਗੇ ਪੁੱਤਰ–ਪਿਆਰ ਦੇ ਅਜੀਬ ਰਿੱਛ–ਜੱਫੇ ਵਿਚ ਉਸ ਨੂੰ ਘੁੱਟੀ ਰਖਿਆ। ਫੇਰ ਅਚਾਨਕ ਉਸ ਨੂੰ ਇਕ ਅਧੂਰੇ ਤਜਰਬੇ ਦਾ ਚੇਤਾ ਆ ਗਿਆ।

"ਜਾਣ ਤੋਂ ਪਹਿਲਾਂ, ਮੈਨੂੰ ਪੁੱਤਰ ਵੱਲ ਬਣਦਾ ਆਪਣਾ ਫਰਜ਼ ਪੂਰਾ ਕਰਨਾ ਚਾਹੀਦਾ

ਹੈ," ਪ੍ਰੋਫੈਸਰ ਨੇ ਮੈਨੂੰ ਸੰਬੋਧਨ ਕੀਤਾ। "ਪਿਤਾ ਦੇ ਸਿਰ ਭਾਰ ਹੈ, ਕਿ ਨਹੀਂ? ਦੱਸੋ ਮੈਂ ਇਹਦੇ ਵਾਸਤੇ ਕੀ ਕਰ ਸਕਦਾ ਹਾਂ?"

ਮੈਂ ਹਿਰਕਰਾਇਆ। ਮੈਂ ਕੁਝ ਦੁਬਿਧਾ ਵਿਚ ਸਾਂ। ਪੁੱਤਰ ਕੋਲ ਪੈਸੇ ਦੀ ਕੋਈ ਕਮੀ ਨਹੀਂ। ਉਹਦਾ ਉਜਲ ਅਕਾਦਮਿਕ ਭਵਿੱਖ ਵੀ ਸੀ। ਪਰ ਉਹ ਇਕੱਲਾ ਸੀ। ਮੈਂ ਪ੍ਰੋਫੈਸਰ ਨੂੰ ਸੁਝਾਓ ਦਿੱਤਾ ਕਿ ਨੌਜਵਾਨ ਦਾ ਵਿਆਹ ਕਰ ਦੇਵੇ।

"ਠੀਕ, ਮੈਂ ਸਮਝਦਾ ਹਾਂ ਕਿ ਇਕ ਲੜਕੀ ਦੀ ਤਲਾਸ਼ ਜ਼ਰੂਰੀ ਹੈ, ਕਿਰਪਾ ਕਰਕੇ ਲਿਆਓ ਕੋਈ ਕੁੜੀ ਤੇ ਬਿਨਾਂ ਕਿਸੇ ਦੇਰੀ ਦੇ ਇਸ ਕਾਰਜ ਨੂੰ ਸਿਰੇ ਚੜ੍ਹਾਓ।"

"ਪਰ ਡੈਡੀ, ਮੈਂ ਕਵਿਤਾ ਨੂੰ ਪਿਆਰ ਕਰਦਾ ਹਾਂ। ਮੈਂ ਉਹਦੇ ਬਿਨਾਂ ਜਿਊਂਦਾ ਨਹੀਂ ਰਹਿ ਸਕਦਾ। ਜੇ ਮੈਂ ਵਿਆਹ ਕਰਾਵਾਂਗਾ ਤਾਂ ਸਿਰਫ ਉਹਦੇ ਨਾਲ ਹੀ।" ਪੁੱਤਰ ਨੇ ਸਮਝਾਇਆ।

"ਫੇਰ ਕਰਦਾ ਕਿਉਂ ਨਹੀਂ? ਇਹਨਾਂ ਮਾਮੂਲੀ ਗੱਲਾਂ ਉਤੇ ਉਤੇਜਨਾ ਵਿਚ ਆਉਣ ਦੀ ਲੋੜ ਨਹੀਂ ਹੁੰਦੀ। ਲਿਆ ਉਸ ਕੁੜੀ ਨੂੰ ਤੇ ਕਰ ਵਿਆਹ ਫੌਰਨ।"

"ਤਾਂ ਵੀ ਉਹ ਕੁੜੀ ਹੈ ਕੌਣ, ਮੇਰਾ ਮਤਲਬ ਹੈ ਕਵਿਤਾ ?" ਮੈਂ ਨਰਮੀ ਨਾਲ ਪੁੱਛਿਆ।

"ਉਹ ਪ੍ਰੋਫੈਸਰ ਸੋਮ ਦੀ ਬੇਟੀ ਹੈ।"

ਸੋਮ ਦਾ ਨਾਂ ਸੁਣਦਿਆਂ ਹੀ ਪ੍ਰੋਫੈਸਰ ਪ੍ਰੇਸ਼ਾਨ ਹੋ ਗਿਆ। "ਤੈਨੂੰ ਪਤੈ, ਉਹਦੇ ਸਾਰੇ ਸਿਧਾਂਤ...ਐਸੇ ਫੁਸ ਹੋਏ। ਹਾਰਮੋਨ ਉਤਪੰਨ ਕਰਨ ਲਈ ਅਣੂਕਾਰ ਮੇਕਾਨੀਅਤ ਬਾਰੇ ਉਹਦੀ ਮਨੌਤ– ਕਿ ਚੱਕਰੀ ਏ. ਐਮ. ਪੀ. ਜਾਲੀਕਾਰ ਨਿਯੰਤਰਣ ਸਮੇਂ ਇਕ ਸੁਆਧੀਨ ਤੇ ਪ੍ਰਮੁਖ ਮਧਿਅਸਥ ਹੁੰਦਾ ਹੈ, ਉਦੋਂ ਗ਼ਲਤ ਸਾਬਤ ਹੋ ਗਈ ਜਦੋਂ ਮੈਂ ਚਕਰੀ ਏ. ਐਮ. ਪੀ. ਦੀਆਂ ਸਰਗਰਮੀਆਂ ਅਤੇ ਕੋਸਾਣੂ ਵਿਚ ਕਾਲਮੋਡੂਲਿਨ ਅਤੇ ਫਾਸਫੇਟਾਈਡਲ–ਇਨੋਸਾਈਟਲ ਫਾਸਫੇਟ–ਨਿਰਭਰ ਸੀ–ਕਿਨਾਸੇ ਵਿਚਕਾਰ ਇਕ ਸੰਤੁਲਤ ਭੌਤਿਕੀ ਅੰਤਰ–ਨਿਰਭਰਤਾ ਦਰਸਾ ਦਿੱਤੀ ਸੀ। ਸਰੀਰਕ ਜੜ੍ਹਤਾ ਦੀ ਮੇਕਾਨੀਅਤ ਬਾਰੇ ਉਹਦਾ ਸਿਧਾਂਤ ਵੀ ਅਸਫਲ ਰਿਹਾ। ਅਜਿਹੇ ਗ਼ਲਤ ਵਿਚਾਰਾਂ ਵਾਲੇ ਆਦਮੀ ਦੀ ਧੀ ਵਿਚ ਕੋਈ ਵੀ ਜਮਾਂਦਰੂ ਗੁਣ ਨਹੀਂ ਹੋ ਸਕਦਾ। ਮੈਂ ਚਾਹੁੰਦਾ ਹਾਂ ਕਿ ਮੇਰਾ ਪੁੱਤਰ ਕਿਸੇ ਨਿਪੁੰਨ ਕੁੜੀ ਨਾਲ ਸ਼ਾਦੀ ਕਰੇ। ਨਹੀਂ। ਕਵਿਤਾ ਮੇਰੇ ਪੁੱਤਰ ਲਈ ਢੁੱਕਵੀਂ ਪਤਨੀ ਨਹੀਂ ਹੋ ਸਕਦੀ," ਪ੍ਰੋਫੈਸਰ ਨੇ ਐਲਾਨ ਕੀਤਾ ਅਤੇ ਆਪਣੀ ਪ੍ਰਯੋਗਸ਼ਾਲਾ ਦੀ ਚਾਰਦੀਵਾਰੀ ਵਿਚ ਵਾਪਸ ਦੌੜ ਗਿਆ।

*     *     *

ਮੈਂ ਦੁਪਹਿਰ ਵੇਲੇ ਦੇ ਆਰਾਮ ਦਾ ਅਨੰਦ ਲੈ ਰਿਹਾ ਸਾਂ ਕਿ ਵੀਡੀਓਫੋਨ ਦੀ ਘੰਟੀ ਨੇ ਵਿਘਨ ਪਾ ਦਿੱਤਾ। ਪਰਦੇ ਉਤੇ ਪ੍ਰੋਫੈਸਰ ਦਾ ਚਿਹਰਾ ਦੇਖ ਕੇ ਮੈਂ ਹੈਰਾਨ ਹੋ ਗਿਆ। ਉਸ ਨੂੰ ਇਕ ਵਾਰੀ ਫੇਰ ਪੁੱਤਰ ਯਾਦ ਆਇਆ ਸੀ ਤੇ ਉਹ ਉਸ ਨੂੰ ਮਿਲਣ ਵਾਸਤੇ ਉਤਸੁਕ ਸੀ। ਉਸ ਦੇ ਦਿਮਾਗ਼ ਦੀਆਂ ਖਾਮਸ਼ ਨੁਕਰਾਂ ਵਿਚ ਇਕ ਵਾਰੀ ਫੇਰ ਮੋਹ–ਮੁਹੱਬਤ ਦੀਆਂ ਘੰਟੀਆਂ ਖੜਕ ਗਈਆਂ ਸਨ।

ਪਰ ਇਸ ਵਾਰੀ ਸਾਡੀ ਮੁਲਾਕਾਤ ਇਕ ਅਤਿਅੰਤ ਉਦਾਸ ਨੌਜਵਾਨ ਨਾਲ ਹੋਈ ਤੇ ਸਾਡਾ ਤ੍ਰਾਹ ਨਿਕਲ ਗਿਆ। ਉਸ ਦਾ ਪੁਰਾਣਾ ਖੇੜਾ, ਮਿਲਾਪੜਾਪਨ ਤੇ ਉਜਲਾ ਆਸ਼ਾਵਾਦ ਸਭ ਖਤਮ ਹੋ ਗਿਆ ਸੀ। ਲੱਖਾਂ ਹਟਕੋਰੇ ਲੈਣ ਮਗਰੋਂ, ਉਹ ਸਾਨੂੰ ਦੱਸ ਸਕਿਆ ਕਿ ਉਸ ਦੀ ਪਿਆਰੀ ਕਵਿਤਾ ਨਹੀਂ ਸੀ ਰਹੀ। ਉਹਦੇ ਕੋਲੋਂ ਜੁਦਾਈ ਦਾ ਸਦਮਾ ਬਰਦਾਸ਼ਤ ਨਾ ਹੋ

ਸਕਿਆ ਤੇ ਉਸ ਨੇ ਆਪਣੀ ਜਾਨ ਲੈ ਲਈ ਸੀ। ਇਸ ਏਨੀ ਵੱਡੀ ਦੁਨੀਆ ਵਿਚ ਉਹ ਇਕੱਲਾ ਅਤੇ ਮਿਤਰਹੀਣ ਹੋ ਗਿਆ ਸੀ।

ਇਹ ਕਹਾਣੀ ਸੁਣਾ ਕੇ ਮੇਰਾ ਦਿਲ ਬਹਿ ਗਿਆ ਸੀ। ਪ੍ਰੋਫੈਸਰ ਨੂੰ ਵੀ ਸਦਮਾ ਪਹੁੰਚਿਆ ਸੀ। ਗੱਲ ਕਰਨ ਵਾਸਤੇ ਉਸ ਨੂੰ ਕੋਈ ਸ਼ਬਦ ਨਹੀਂ ਲੱਭ ਰਹੇ ਸਨ। ਪਰ ਅਖ਼ੀਰ ਉਹ ਬੋਲਿਆ ਕਿ ਉਹ ਇਕ ਐਸੀ ਮੁਟਿਆਰ ਬਣਾ ਦੇਵੇਗਾ ਜਿਹੜੀ ਕਵਿਤਾ ਨਾਲੋਂ ਕਈ ਹਜ਼ਾਰ ਗੁਣਾਂ ਖ਼ੂਬਸੂਰਤ ਹੋਵੇ, ਅਤੇ ਉਸ ਨਾਲੋਂ ਵਧੇਰੇ ਸਿਆਣੀ ਵੀ। ਉਹ ਇਕ ਵਾਰੀ ਫੇਰ ਆਪਣੇ ਪੁੱਤਰ ਨੂੰ ਸੁਖੀ ਬਣਾ ਰਿਹਾ ਸੀ।

* * *

ਜਦੋਂ ਮਗਰਲੇ ਦਿਨ ਮੈਂ ਪ੍ਰੋਫੈਸਰ ਨੂੰ ਮਿਲਿਆ ਤਾਂ ਉਹ 37 ਡਿਗਰੀ ਸੈਲਸੀਅਸ ਦੇ ਤਾਪਮਾਨ ਵਾਲੇ ਕਮਰੇ ਵਿਚ ਕੁਝ ਰਸਾਇਣਾਂ ਵਰਤਣ ਲੱਗਾ ਹੋਇਆ ਸੀ। ਹੁਸ਼ਿਆਰ ਵਿਗਿਆਨੀ ਇਕ ਖ਼ੁਦਰਬੀਨ ਵਿਚੋਂ ਝਾਕ ਰਿਹਾ ਸੀ ਅਤੇ ਆਪਦੇ ਆਪ ਨਾਲ ਗੱਲਾਂ ਕਰ ਰਿਹਾ ਸੀ, "ਨਾਰੀ ਅੰਡ....ਇਹ ਨਾਰੀ–ਅੰਡ ਹੈ–ਸਪਸ਼ਟ ਸਾਫ। ਮੈਂ ਐਕਸ ਵਾਲੀ ਨਾਲ...ਉਫ ਨਹੀਂ। ਐਕਸ–ਐਕਸ ਨਾਲ ਮਾਨਵੀ ਜੀਨੋਮ ਦੇ ਪੁਨਰ–ਅੰਸ਼ ਤਿਆਰ ਕੀਤੇ ਹਨ। ਇਹ ਔਰਤ ਬਣੇਗੀ, ਕਿ ਨਹੀਂ? ਸਭ ਤੋਂ ਉਤਮ ਜੀਵਾਣੂਆਂ ਦਾ ਇਥੇ ਮੇਲ ਹੋਵੇਗਾ, ਅਤੇ....ਅਤੇ...." ਉਹ ਖ਼ੁਰਦਬੀਨ ਨਾਲ ਦੇਖੇ ਕੁਝ ਲੱਛਣਾਂ ਵਿਚ ਖਚਤ ਹੋ ਗਿਆ ਤੇ ਬੋਲਣੋਂ ਹਟ ਗਿਆ ਅਤੇ ਮੈਂ ਹੈਰਾਨ ਪ੍ਰੇਸ਼ਾਨ ਹੌਲੀ ਹੌਲੀ ਪਿੱਛੇ ਹਟ ਕੇ ਬਾਹਰ ਨਿਕਲ ਗਿਆ।

ਅਗਲੇ ਦਿਨ ਮੈਂ ਦੇਖਿਆ, ਇਕ ਪਿਆਰੀ ਜਿਹੀ ਬੱਚੀ ਇਕ ਪੰਘੂੜੇ ਉਤੇ ਪਈ ਖੇਡ ਰਹੀ ਸੀ। ਹੈਰਾਨੀ ਨਾਲ ਮੇਰਾ ਮੂੰਹ ਟੱਡਿਆ ਗਿਆ। ਪ੍ਰੋਫੈਸਰ ਕਮਰੇ ਦੇ ਦੂਜੇ ਸਿਰੇ ਉਤੇ ਸੀ। ਮੈਂ ਦੌੜ ਕੇ ਉਹਦੇ ਕੋਲ ਗਿਆ ਅਤੇ ਪੁੱਛਣ ਲਗ ਪਿਆ, "ਇਹ ਕਿਥੋਂ ਲਿਆਂਦੀ ਜੇ? ਏਨੀ ਸੁਹਣੀ ਮੈਂ ਪਹਿਲਾਂ ਕਦੇ ਕੋਈ ਨਹੀਂ ਦੇਖੀ? ਇਹ ਦੀ ਮਾਂ ਕਿਥੇ ਹੈ?" ਜਿਸ ਵੇਲੇ ਮੈਂ ਉੱਚੀ ਉੱਚੀ ਬੋਲ ਰਿਹਾ ਸਾਂ, ਮੈਨੂੰ ਅਚਾਨਕ ਅਹਿਸਾਸ ਹੋਇਆ: "ਤੁਸੀਂ ਇਸ ਬੱਚੀ ਦਾ ਕੀ ਕਰੋਗੇ? ਕੀ ਇਹ...ਕੀ ਇਹਦਾ ਵਿ....ਵਿਗਿਆਨ ਨਾਲ ਕੋਈ ਸਬੰਧ ਹੈ, ਮੇਰਾ ਮਤਲਬ, ਕੋਈ ਤਜਰਬਾ ਕਰ ਰਹੇ ਹੋ?"

ਪ੍ਰੋਫੈਸਰ ਗੁੱਝੇ ਢੰਗ ਨਾਲ ਮੁਸਕ੍ਰਾਇਆ ਤੇ ਇਕ ਪਲ ਚੁੱਪ ਰਹਿ ਕੇ ਬੋਲਿਆ, "ਹਾਂ, ਇਹ ਵਿਗਿਆਨ ਹੈ: ਇਹ ਤਜਰਬਾ ਹੈ। ਪਰ ਇਹ ਜ਼ਿੰਦਗੀ ਵੀ ਹੈ। ਮੈਂ ਜ਼ਿੰਦਗੀ ਨਾਲ ਤਜਰਬਾ ਕਰ ਰਿਹਾ ਹਾਂ।"

"ਪਰ ਕਿਵੇਂ? ਕੌਣ? ਇਹ...ਇਹ ਬੱਚੀ?"

"ਮੇਰੀ ਨੂੰਹ, ਮੇਰੇ ਪੁੱਤਰ ਦੀ ਬੀਵੀ।"

"ਤੁਹਾਡੀ.....ਤੁਹਾਡੀ ਕੀ?"

ਪ੍ਰੋਫੈਸਰ ਮੁਸਕ੍ਰਾਇਆ। ਮੈਂ ਉਸ ਨੂੰ ਮੁਸਕਾਨ ਦਾ ਭੁਲੇਖਾ ਪਾਉਂਦੇ ਆਪਣੇ ਬੁੱਲ੍ਹ ਫੈਲਾਉਂਦਿਆਂ ਦੂਜੀ ਵਾਰ ਦੇਖਿਆ ਸੀ। ਮੈਂ ਬੇਚੈਨ ਹੋ ਗਿਆ। ਪ੍ਰੋਫੈਸਰ ਬੋਲਿਆ, "ਮੈਂ ਦੱਸਦਾ ਹਾਂ, ਮਿਤਰਾ, ਭਾਵੇਂ ਮੇਰੇ ਕੋਲ ਗੱਲਾਂ ਕਰਨ ਦਾ ਵਕਤ ਨਹੀਂ। ਇਹ ਮੇਰੀ ਨੂੰਹ ਹੈ। ਪਰ ਇਸ ਨੂੰ ਕਿਸੇ ਰੱਬ ਨੇ ਵਜੂਦ ਨਹੀਂ ਦਿੱਤਾ। ਇਸ ਨੂੰ ਮੈਂ ਸਿਰਜਿਆ ਹੈ, ਸੁਣਦੇ ਹੋ? ਪਤਾ ਹੈ ਕਿਵੇਂ?"

"ਸਾਰੀ ਕਹਾਣੀ ਨਾਰੀ–ਅੰਡੇ ਤੋਂ ਸ਼ੁਰੂ ਹੋਈ ਸੀ, ਇਸਤ੍ਰੀ ਲਿੰਗ ਜੀਵਾਣੂਆਂ ਵਾਲੇ ਕੋਸ਼ਾਣ ਜਿਹੜੇ ਗਿਣਤੀ ਵਿਚ ਵਧਦੇ ਜਾਂਦੇ ਹਨ, ਮੈਂ ਇਸ ਦਾ ਕੇਂਦਰਿਕ ਹਟਾ ਕੇ ਉਹਦੀ ਥਾਂ ਰੋਣਵੇਂ ਜੀਨ ਵਾਲਾ ਇਕ ਦੂਜਾ ਡਿਪਲੋਇਡ ਕੇਂਦਰਿਕ ਪਾ ਦਿੱਤਾ। ਮੈਂ ਆਪਣੀ ਨੂੰਹ ਨੂੰ ਅਤਿਅੰਤ ਸੁੰਦਰ, ਸਿਆਣੀ ਅਤੇ ਅਸਾਧਾਰਨ ਕੁੜੀ ਬਣਾਉਣਾ ਸੀ, ਕਿ ਨਹੀਂ? ਮੈਂ ਆਪਣੇ ਪੁੱਤਰ ਨੂੰ ਫੇਰ ਸੁਖੀ ਬਣਾਉਣਾ ਹੈ, ਹਮੇਸ਼ਾ ਵਾਸਤੇ ਸੁਖੀ। ਇਸ ਵਾਸਤੇ, ਮੈਂ ਇਸ ਵਿਚ ਸਭ ਤੋਂ ਚੰਗੇ ਜੀਨਾਂ ਦਾ ਸੰਜੋਗ ਬਣਾਇਆ ਹੈ–ਸੁਹਣਾ ਰੰਗ ਰੂਪ, ਕਾਲੇ ਲੰਮੇ ਵਾਲ, ਖ਼ੂਬਸੂਰਤ ਅੱਖਾਂ, ਮਿੱਠੀ ਆਵਾਜ਼ ਆਦਿ ਤੇ ਹੋਰ ਸਾਰੇ ਅੰਸ਼। ਇਹ ਸਭ ਕੁਝ ਮੈਂ ਡੀ. ਐਨ. ਏ. ਤਕਨਾਲੋਜੀ ਦੁਆਰਾ ਕੀਤਾ ਹੈ। ਮੇਰੇ ਸੰਗ੍ਰਹਿਆਲੇ ਵਿਚ ਵਧੀਆ ਜੀਨ ਮੌਜੂਦ ਹਨ–ਉਹਨਾਂ ਵਿਚੋਂ ਕੁਝ ਚੁਣ ਕੇ ਮੈਂ ਇਹ ਬੱਚੀ ਬਣਾਈ ਹੈ। ਫੇਰ ਮੈਂ ਇਕ ਗ਼ਜ਼ਾਈ ਘੋਲ ਵਿਚ ਦੁਜਾਤੀ ਕੋਸ਼ਾਣੂ ਪਾਉਂਦਾ ਗਿਆ ਤੇ ਅਖੀਰ ਇਹ ਅਗੇਤਾ ਭਰੂਣ–ਤਿਆਰ ਹੋ ਗਿਆ। ਇਸ ਤੋਂ ਬਾਦ ਮੈਂ ਇਸ ਨੂੰ ਢੁੱਕਵੇਂ ਭੌਤਕੀ ਤੇ ਰਸਾਇਣੀ ਵਾਤਾਵਰਣ ਵਾਲੇ ਕਮਰੇ ਵਿਚ ਰੱਖਿਆ। ਤੁਸੀਂ ਇਸ ਕਮਰੇ ਨੂੰ ਬਣਾਉਟੀ ਬੱਚੇਦਾਨੀ ਆਖ ਸਕਦੇ ਓ, ਜੇ ਆਖਣਾ ਚਾਹੋ ਤਾਂ, ਭਰੂਣ ਵਧ ਫੁਲ ਕੇ ਇਸ ਬੱਚੀ ਦਾ ਰੂਪ ਧਾਰ ਗਿਆ ਅਤੇ ਅਜੇ ਪਿਛਲੀ ਰਾਤ ਹੀ, ਮੈਂ ਇਸ ਨੂੰ ਉਸ ਕਮਰੇ ਵਿਚੋਂ ਬਾਹਰ ਕੱਢਿਆ ਹੈ। ਮੈਂ ਬੱਚਾ ਜੰਮਿਆ ਹੈ, ਤੁਸੀਂ ਕਹਿ ਸਕਦੇ ਹੋ..ਹਾ..ਹਾ...।" ਪ੍ਰੋਫੈਸਰ ਉੱਚੀ ਸਾਰੀ ਹੱਸਿਆ ਜਿਸ ਤਰ੍ਹਾਂ, ਉਹ ਕਦੇ ਹੱਸਦਾ ਨਹੀਂ ਸੀ। ਮੈਂ ਵੀ ਹੱਸਣ ਦੀ ਕੋਸ਼ਿਸ਼ ਕੀਤੀ ਪਰ ਮੇਰੇ ਖੁਸ਼ਕ ਗਲੇ ਵਿਚੋਂ ਆਵਾਜ਼ ਨਾ ਨਿਕਲ ਸਕੀ।

"ਪਰ ਇਹ.....ਓਏ ਰੱਬਾ! ਨਹੀਂ, ਮੇਰਾ ਮਤਲਬ ਹੈ ਇਹ ਨਵਜਾਤ ਨਹੀਂ ਜਿਸ ਨੂੰ ਤੁਸੀਂ ਪਿਛਲੀ ਰਾਤ ਜਨਮ ਦਿੱਤਾ ਹੋਵੇ। ਇਹ ਤਾਂ ਇਸ ਵੇਲੇ ਦੋ ਵਰ੍ਹਿਆਂ ਤੋਂ ਘਟ ਉਮਰ ਦੀ ਨਹੀਂ ਮਾਲੂਮ ਹੁੰਦੀ," ਮੈਂ ਝਕਦਿਆਂ ਝਕਦਿਆਂ ਕਿਹਾ।

"ਮੈਂ ਵਕਤ ਨੂੰ ਨਪੀੜਿਆ ਹੈ, ਸਮਝੇ," ਪ੍ਰੋਫੈਸਰ ਇਕ ਵਾਰੀ ਫੇਰ ਵਿਲੱਖਣ ਅੰਦਾਜ਼ ਨਾਲ ਹੱਸਿਆ ਜਿਸ ਨਾਲ ਮੇਰੀ ਪ੍ਰੇਸ਼ਾਨੀ ਹੋਰ ਵਧ ਗਈ। "ਮੈਂ ਤੁਹਾਨੂੰ ਸਮਝਾਉਂਦਾ ਹਾਂ, ਸਰੀਰ ਨੂੰ ਪ੍ਰਫੁਲਤ ਕਰਨ ਵਾਲੇ ਕਈ ਪੈਪਟਾਈਡ ਹੁੰਦੇ ਹਨ। ਉਹ ਸਰੀਰ ਵਿਚ ਵੱਖ ਵੱਖ ਪੱਧਰਾਂ ਉਤੇ ਇਕਸੁਰਤਾ ਨਾਲ ਕਾਰਜਸ਼ੀਲ ਰਹਿੰਦੇ ਹਨ ਅਤੇ ਕੋਸ਼ਾਣੂਆਂ ਦੀ ਸਾਧਾਰਨ ਪ੍ਰਫੁਲਤਾ ਵਾਸਤੇ ਪ੍ਰਕਾਰਜ ਕਰਦੇ ਹਨ। ਉਹਨਾਂ ਦੀ ਕਾਰਜ–ਵਿਧੀ ਵੀ ਉਸੇ ਤਰ੍ਹਾਂ ਦੀ ਹੈ। ਰਸਾਇਣ ਰੂਪ ਵਿਚ ਉਹ ਪ੍ਰੋਟੀਨਾਂ ਦੇ ਅਮੀਨੋ ਤੇਜ਼ਾਬਾਂ ਵਿਚ ਫਾਸਫੇਟ ਜੋੜਦੇ ਹਨ ਅਤੇ ਕਈ ਪ੍ਰਤਿਕਰਮਾਂ ਨੂੰ ਉਤੇਜਤ ਕਰਦੇ ਹਨ ਜਿਸ ਦੇ ਫਲਸਰੂਪ ਕੋਸ਼ਾਣੂ ਵੰਡੇ ਜਾਂਦੇ ਹਨ। ਉਫ਼! ਤੁਸੀਂ ਨਹੀਂ ਸਮਝ ਸਕਦੇ। ਇਹ ਸਭ ਗੱਲਾਂ ਤੁਹਾਡੇ ਵਾਸਤੇ ਬੜਾ ਗੂੜ੍ਹ–ਗਿਆਨ ਹਨ," ਪ੍ਰੋਫੈਸਰ ਇਕਪਲ ਚੁੱਪ ਹੋ ਗਿਆ ਅਤੇ ਬੋਲਿਆ, "ਮੈਂ ਤੁਹਾਨੂੰ ਮਤਲਬ ਦੀ ਗੱਲ ਦੱਸਦਾਂ ਹਾਂ। ਰਸੌਲੀ ਜੀਵਾਣੂ ਐਸੇ ਜੀਵਾਣੂ ਹਨ ਜਿਹੜੇ ਕਈ ਤਰ੍ਹਾਂ ਦੇ ਗੁੰਝਲਕਾਰ ਤਰੀਕਿਆਂ ਨਾਲ ਵਾਧੇ ਦੇ ਪੈਪਟਾਈਡਾਂ ਨੂੰ ਕਾਰਜਸ਼ੀਲ ਕਰਦੇ ਅਤੇ ਸੰਸਲੇਸ਼ਣ ਨੂੰ ਨੇਮਬੱਧ ਕਰਦੇ ਹਨ। ਕੈਂਸਰ ਦੀ ਬੀਮਾਰੀ ਵਿਚ, ਰਸੌਲੀ–ਜਾਣੂਆਂ ਹੱਥੋਂ ਲਗਾਮ ਛੁਟਕ ਜਾਂਦੀ ਹੈ। ਕੋਸ਼ਾਣੂਆਂ ਦਾ ਬੇਲਗਾਮ ਵਾਧਾ ਆਰੰਭ ਹੋ ਜਾਂਦਾ ਹੈ। ਹੁਣ, ਮੈਂ ਰਸੌਲੀ ਜੀਵਾਣੂਆਂ ਦੇ ਆਖਰ ਵਿਚ ਉਲਟੀ ਸੁਧਾਈ ਕਰਕੇ ਰਸੌਲੀ ਜੀਵਾਣੂਆਂ ਨੂੰ ਲਗਾਮ ਪਾਉਣ ਵਿਚ ਸਫਲ ਹੋ ਗਿਆ ਹਾਂ। ਇਸ ਕਰਕੇ ਮੈਂ ਉਹਨਾਂ ਨੂੰ ਆਪਣੀਆਂ ਉਂਗਲਾਂ 'ਤੇ ਨਚਾ ਸਕਦਾ ਹਾਂ ਅਤੇ ਇਸ ਪ੍ਰਕਾਰ ਵਾਧੇ ਦੇ ਪੈਪਟਾਈਡਾਂ ਦੀ ਸਰਗਰਮੀ ਨੂੰ ਨੇਮਬੱਧ ਕਰ ਸਕਦਾ ਹਾਂ। ਜਿਸ ਦਾ ਮਤਲਬ ਹੈ ਮੈਂ ਸਰੀਰ ਦੇ ਸਮੁੱਚੇ ਵਾਧੇ ਨੂੰ ਨੇਮਬੱਧ ਕਰ ਸਕਦਾ ਹਾਂ।

"ਮੈਂ ਜੀਨਾਂ ਦੀ ਪੱਧਰ ਤੋਂ ਕਾਰਜ ਆਰੰਭ ਕਰਦਾ ਹਾਂ। ਸਮਝ ਗਏ। ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਕਾਰ ਦਾ ਸਟੀਅਰਿੰਗ ਵੀਲ੍ਹ ਸੰਭਾਲ ਲਵੇ। ਰਸੌਲੀ–ਜੀਵਾਣੂਆਂ ਉਤੇ ਮੇਰਾ ਕੰਟਰੋਲ ਹੈ, ਇਸ ਲਈ ਮੈਂ ਵਾਧੇ ਦੀ ਰਫਤਾਰ ਵਧਾ ਜਾਂ ਘਟਾ ਸਕਦਾ ਹਾਂ। ਇਹਨਾਂ ਦਾ ਸੂਤਰਧਾਰ ਮੈਂ ਹਾਂ। ਮੈਂ ਇਕ ਸਾਲ ਦੀ ਉਮਰ ਦਾ ਬੱਚਾ ਸਿਰਫ ਦਸ ਘੰਟਿਆਂ ਵਿਚ ਪੈਦਾ ਕਰ ਸਕਦਾ ਹਾਂ, ਜਾਂ ਹੋ ਸਕਦਾ ਹੈ ਦਸਾਂ ਮਿੰਟਾਂ ਵਿਚ ਹੀ...ਹਾ....ਹਾ...ਬੇਸ਼ਕ, ਕੁਝ ਸੀਮਾਵਾਂ ਵੀ ਹਨ, ਕਾਰ ਦੀ ਸੁਰਖਿਅਤ ਰਫਤਾਰ ਸੀਮਾਂ ਵਾਂਗ ਜਿਸ ਤੋਂ ਅੱਗੇ ਦੁਰਘਟਨਾ ਲਗਭਗ ਅਟੱਲ ਹੁੰਦੀ ਹੈ ਕੈਂਸਰ ਵਾਂਗ ਹੀ।"

ਜੇ ਪ੍ਰੋਫੈਸਰ ਆਪਣੇ ਵਿਗਿਆਨਕ ਮਿਸ਼ਨ ਵਿਚ ਸਫਲ ਹੋ ਗਿਆ, ਮਨੁੱਖ ਨੂੰ ਸਰਬਸ਼ਕਤੀਮਾਨ, ਸਰਵਵਿਆਪਕ, ਅਤੇ ਸਰਬ–ਗਿਆਤਾ ਬਣਾਉਣ ਦਾ ਮਿਸ਼ਨ, ਮਨੁੱਖ ਨੂੰ ਆਪਣੀ ਹੋਣੀ ਦਾ ਮਾਲਕ ਬਣਾਉਣ ਦਾ ਮਿਸ਼ਨ–ਇਹ ਵਿਚਾਰ ਹਿਲਾ ਦੇਣ ਵਾਲਾ ਸੀ। ਸ਼ਾਇਦ ਮੈਂ ਜ਼ਿੰਦਗੀ ਦੀ ਰਚਨਾ ਤੋਂ ਪਿਛੋਂ ਦਾ ਅਤਿਅੰਤ ਜੁਗਾਂਤਰਕਾਰੀ ਪਲ ਦੇਖਣਾ ਸੀ। ਦੂਜੀ ਭਾਵੀ....

"ਇਸ ਵਿਚ ਕੋਈ ਜੋਖਮ, ਕੋਈ ਟਪਲਾ, ਤਜਰਬੇ ਵਿਚ ਕੋਈ ਗੜਬੜ, ਬੱਚਾ ਮਰ ਨਹੀਂ ਜਾਏਗਾ?"

"ਇਸ ਦੇ ਉਲਟ," ਪ੍ਰੋਫੈਸਰ ਦਾ ਜਵਾਬ ਸੀ। "ਹਰ ਅਸਫਲਤਾ ਤੋਂ ਮੈਨੂੰ ਕੁਝ ਨਾ ਕੁਝ ਲਾਭ ਹੋਵੇਗਾ। ਇਸ ਨਾਲ ਤਜਰਬੇ ਦੀਆਂ ਤਰੁਟੀਆਂ ਤੇ ਊਣਤਾਈਆਂ ਨੰਗੀਆਂ ਹੁੰਦੀਆਂ ਹਨ। ਮੈਂ ਕਾਮਯਾਬੀ ਦੀ ਨਵੀਂ ਆਸ ਲੈ ਕੇ ਨਵੇਂ ਸਿਰੇ ਤੋਂ ਕੰਮ ਆਰੰਭ ਕਰ ਸਕਦਾ ਹਾਂ। ਅਖ਼ੀਰ, ਸਫਲਤਾ ਮੇਰੇ ਪੈਰ ਚੁੰਮੇਗੀ।"

ਪ੍ਰੋਫੈਸਰ ਆਪਣੇ ਤਜਰਬੇ ਦੀ ਸਫਲਤਾ ਜਾਂ ਅਸਫਲਤਾ ਦੀਆਂ ਗੱਲਾਂ ਕਰ ਰਿਹਾ ਸੀ ਅਤੇ ਮੈਨੂੰ ਜਿਉਂਦੇ ਜਾਗਦੇ ਮਨੁੱਖੀ ਰੂਪਾਂ ਦੀ ਹੋਣੀ ਦੀ ਚਿੰਤਾ ਖਾ ਰਹੀ ਸੀ। ਜੇ ਤਜਰਬਾ ਸਫਲ ਨਾ ਹੋਇਆ, ਇਹ ਨਾਸ ਹੋ ਜਾਣਗੇ। ਤਜਰਬੇ ਦੁਹਰਾਏ ਜਾ ਸਕਦੇ ਹਨ। ਜ਼ਿੰਦਗੀ ਨਾਲ ਧੜਕਦੇ ਨਵੇਂ ਸਜਰੇ ਮਨੁੱਖੀ ਰੂਪ ਤਿਆਰ ਕੀਤੇ ਜਾ ਸਕਦੇ ਹਨ, ਪਰ ਜਿਹੜੇ ਤਜਰਬਿਆਂ ਦੌਰਾਨ 'ਮਰ' ਗਏ ਉਹਨਾਂ ਦਾ ਕੀ ਹੋਵੇਗਾ? ਕੀ ਪ੍ਰੋਫੈਸਰ ਨੂੰ ਇਹ ਅਧਿਕਾਰ ਹੈ ਕਿ ਜੀਵਨ ਦੀ ਨਿੱਕੀ ਜਿਹੀ ਜੋਤ, ਜਿਹੜੀ ਉਸ ਆਪ ਜਗਾਈ ਸੀ, ਨੂੰ ਬੁਝਾ ਦੇਵੇ? ਜੇ ਪ੍ਰੋਫੈਸਰ ਸਫਲ ਹੋ ਗਿਆ ਤਾਂ ਸਾਰੇ ਕਾਨੂੰਨ, ਇਖਲਾਕੀ, ਨੈਤਿਕ, ਵਿਧਾਨਿਕ, ਮੂਲੋਂ ਹੀ ਦੁਬਾਰਾ ਲਿਖਣੇ ਪੈਣਗੇ। ਕੀ ਅਸੀਂ ਹਾਲਾਤ ਵਿਗਿਆਨੀਆਂ ਦੇ ਕਾਬੂ ਵਿੱਚ ਦੇ ਸਕਦੇ ਹਾਂ ਜਿਹੜੇ ਜੀਨੀ ਸਾਧਨਾਂ ਤੇ ਨਵੀਂ ਤਕਨਾਲੋਜੀ ਨਾਲ ਮਨੁੱਖ ਦੀ ਹੋਣੀ ਲਿਖ ਸਕਦੇ ਹਨ, ਬਦਲ ਸਕਦੇ ਹਨ ਜਾਂ ਮਿਟਾ ਸਕਦੇ ਹਨ?

ਮੈਂ ਜਦੋਂ ਅਗਲੇ ਦਿਲ ਪ੍ਰਯੋਗਸ਼ਾਲਾ ਗਿਆ ਤਾਂ ਪਿਛੋਂ ਇਕ ਬੜੀ ਸੁਰੀਲੀ ਆਵਾਜ਼ ਆਈ, "ਨਮਸਤੇ, ਅੰਕਲ!" ਹੈਰਾਨੀ ਨਾਲ ਮੈਂ ਪਿੱਛੇ ਮੁੜ ਕੇ ਦੇਖਿਆ। ਅਤੇ ਲਓ ਕੀ ਦੇਖਦਾ ਹਾਂ! ਮੇਰੇ ਸਾਮਹਣੇ ਦੁਨੀਆ ਦੀ ਸਭ ਤੋਂ ਸੁੰਦਰ ਔਰਤ ਖੜੀ ਹੈ। ਸਤਾਰਾ ਅਠਾਰਾਂ ਸਾਲ ਦੀ ਚਕਾਚੌਂਧ ਕਰ ਦੇਣ ਵਾਲੀ ਖੂਬਸੂਰਤੀ। ਇਹ ਓਹੋ ਹੀ ਸੀ ਜਿਹੜੀ ਕੁਝ ਘੰਟੇ ਪਹਿਲਾਂ ਆਂ...ਆਂ....ਕਰਦੀ ਗੁਟਕ ਰਹੀ ਸੀ?

ਪ੍ਰੋਫੈਸਰ ਵਿਜਈ ਬਣ ਨਿਕਲਿਆ ਸੀ। ਉਸ ਨੇ ਨਿਰਸੰਦੇਹ ਪ੍ਰਯੋਗਸ਼ਾਲਾ ਵਿਚ ਆਪਣੀ ਨੂੰਹ ਬਣਾ ਲਈ ਸੀ। ਉਸ ਨੇ ਆਪਣੇ ਪੁੱਤਰ ਦੀ ਹੋਣੀ ਮੁੜ–ਲਿਖ ਦਿੱਤੀ ਸੀ ਅਤੇ ਮੈਂ

ਆਪਣੀਆਂ ਅੱਖਾਂ ਨਾਲ ਰੱਬ ਦੀ ਸ਼ਿਕੱਸਤ ਹੁੰਦੀ ਦੇਖੀ ਸੀ....

* * * *

ਉਹਦੇ ਪੁੱਤਰ ਵਲ ਜਾਂਦਿਆਂ ਰਾਹ ਵਿਚ, ਮੈਂ ਆਖਰੀ ਸਵਾਲ ਪੁੱਛਿਆ—ਸਾਰਾ ਤਜਰਬਾ ਇਕ ਨਾਰੀ—ਅੰਡੇ ਤੋਂ ਸ਼ੁਰੂ ਹੋਇਆ ਸੀ, ਇਕ ਹੋਂਦ ਜੋ ਲਾਜ਼ਮੀ ਸੀ, ਜਿਸ ਵਾਸਤੇ ਹਾਲੇ ਵੀ ਆਦਮੀ ਕੁਦਰਤ ਉਤੇ ਨਿਰਭਰ ਸੀ।

ਪ੍ਰੋਫੈਸਰ ਨੇ ਮੇਰੀ ਗੱਲ ਵਿਚੋਂ ਫੜ ਲਈ, "ਭਵਿਖ ਵਿਚ, ਮੈਨੂੰ ਨਾਰੀ—ਅੰਡੇ ਦੀ ਲੋੜ ਨਹੀਂ ਹੋਵੇਗੀ। ਮੇਰੇ ਹੁਣ ਦੇ ਕੁਝ ਤਜਰਬਿਆਂ ਤੋਂ ਇਸ ਤਰ੍ਹਾਂ ਦਾ ਸੰਕੇਤ ਹੀ ਮਿਲਦਾ ਹੈ। ਮੈਨੂੰ ਸਿਰਫ ਵੱਖ ਵੱਖ ਰਸਾਇਣਾਂ ਦੀ ਲੋੜ ਹੋਵੇਗੀ। ਮਨੁੱਖ ਰਸਾਇਣਾਂ ਵਸਤਾਂ ਦੇ ਜੋੜ ਤੋਂ ਬਿਨਾਂ ਹੋਰ ਕੁਝ ਨਹੀਂ। ਬੇਜਾਨ ਰਸਾਇਣ ਵਿਚੋਂ ਜੀਵਨ ਰੂਪ ਤਿਆਰ ਕਰਨ ਲਈ ਦੈਵੀ ਛੂਹ ਦੀ ਲੋੜ ਨਹੀਂ। ਮੈਂ ਅਚਲ ਰਸਾਇਣਕ ਵਸਤਾਂ ਦੇ ਮਿਸ਼ਰਣ ਵਿਚ ਜ਼ਿੰਦਗੀ ਦਾ ਕੀਮੀਆ ਪਾ ਦੇਵਾਂਗਾ, ਅਤੇ ਇਕ ਕੋਸ਼ਾਣੂ ਪੈਦਾ ਹੋ ਜਾਵੇਗਾ—ਮਨੁੱਖ ਦਾ ਬਣਾਇਆ ਕੋਸ਼ਾਣੂ...."

ਪ੍ਰੋਫੈਸਰ ਨੇ ਆਪਣੀ "ਟੈਸਟ—ਟਿਊਬ ਨੂੰਹ" ਆਪਣੇ ਰਕ੍ਰਿਤ ਪੁੱਤਰ ਦੇ ਹਵਾਲੇ ਕੀਤੀ। ਉਸ ਨੇ ਪਿਆਰ ਨਾਲ ਉਹਦਾ ਨਾਂ X-85 ਰੁਪਿਆ ਸੀ। X ਉਹਦਾ ਜੀਨ ਸੰਗ੍ਰਹਿਆਲੇ ਦਾ ਸੰਕੇਤ ਨੰਬਰ ਤੇ 85 ਸੀਨ ਦਾ ਪ੍ਰਤੀਕ, ਭਾਵ 2085 ਈਸਵੀ। ਉਹਨਾਂ ਲਈ ਸੁਖ ਖੁਸ਼ਹਾਲੀ ਦੀ ਕਾਮਨਾ ਕਰਕੇ, ਉਹ ਆਪਣੇ ਤਜਰਬਿਆਂ ਵਿਚ ਆ ਲੱਗਾ।

* * *

ਕੁਝ ਮਹੀਨੇ ਬਾਦ ਫੇਰ ਪ੍ਰੋਫੈਸਰ ਨੂੰ ਆਪਣੇ ਪੁੱਤਰ ਦੀ ਯਾਦ ਆਈ। ਉਹ ਜੋੜੀ ਨੂੰ ਮਿਲਣਾ ਚਾਹੁੰਦਾ ਸੀ। ਸਦਾ ਵਾਂਗ ਹੀ ਮੈਂ ਵੀ ਨਾਲ ਗਿਆ।

ਪਰ ਸਭ ਖੈਰ—ਖੈਰੀਅਤ ਨਹੀਂ ਸੀ। ਜਿਸ ਨੌਜਵਾਨ ਨੇ ਬੂਹਾ ਖੋਹਲਿਆ, ਉਹ ਕੋਈ ਆਵਾਰਾ ਜਿਹਾ ਆਦਮੀ ਲਗਦਾ ਸੀ, ਗਲ੍ਹਾਂ ਉਤੇ ਦਾੜ੍ਹੀ ਵਧੀ ਹੋਈ, ਅੱਖਾਂ ਅੰਦਰ ਧੱਸੀਆਂ ਹੋਈਆਂ ਅਤੇ ਲਿੱਸਾ ਜਿਹਾ ਸਰੀਰ। ਇਹ ਕੀ? ਕੀ X-85, ਮਨੁੱਖਤਾ ਲਈ ਸਭ ਤੋਂ ਵੱਡੀ ਸੁਗਾਤ, ਇਕ ਆਦਮੀ ਨੂੰ ਵੀ ਖੁਸ਼ ਨਹੀਂ ਰੱਖ ਸਕੀ?

"ਡੈਡੀ, ਤੁਸੀਂ ਦੂਜੀ ਕਵਿਤਾ ਨਹੀਂ ਸਿਰਜ ਸਕਦੇ। ਕਦੇ ਨਹੀਂ! ਤੁਸੀਂ ਅਣਗਿਣਤ ਜ਼ੀਰੋਕਸ ਨਕਲਾਂ ਤਿਆਰ ਕਰ ਸਕਦੇ ਹੋ, ਪਰ ਮੂਲ ਕਦੇ ਨਹੀਂ ਸਿਰਜ ਸਕਦੇ। ਤੁਹਾਡੀ ਮਸ਼ੀਨ 'X-85' ਮੂਲ ਦੀ ਘਟੀਆ ਨਕਲ ਹੈ। ਇਹਦੇ ਕੋਲ ਕਵਿਤਾ ਵਾਲੀ ਖ਼ੂਬਸੂਰਤੀ ਤੇ ਸਿਆਣਪ ਤਾਂ ਹੈ, ਪਰ ਉਹਦੇ ਵਰਗਾ ਦਿਲ ਨਹੀਂ। ਮੈਨੂੰ ਪਤਾ ਹੈ ਕਿ ਤੁਸੀਂ ਤਾਂ ਦਿਲ ਵਿਚ ਵਿਸ਼ਵਾਸ ਹੀ ਨਹੀਂ ਰਖਦੇ। 'X-85' ਮੈਨੂੰ ਪਿਆਰ ਨਹੀਂ ਕਰਦੀ। ਉਸ ਨੇ ਮੇਰੀ ਜ਼ਿੰਦਗੀ ਨਰਕ ਬਣਾ ਦਿੱਤੀ ਹੈ। ਹਰ ਲੰਘਦੇ ਦਿਨ ਜ਼ਿੰਦਗੀ ਹੋਰ ਦੂਭਰ ਹੁੰਦੀ ਜਾਂਦੀ ਹੈ। ਇਕ ਤੋਂ ਵਧ ਵਾਰ, ਉਸ ਨੇ ਮੇਰੇ ਮੁਕਾਬਲੇ ਕਿਸੇ ਹੋਰ ਨੂੰ ਪਹਿਲ ਦਿੱਤੀ ਹੈ।"

ਮੈਂ ਪ੍ਰੋਫੈਸਰ ਦੇ ਮੂੰਹ ਵਲ ਦੇਖ ਰਿਹਾ ਸੀ। ਉਹ ਡੌਰ ਭੌਰ ਤੇ ਲਾਚਾਰ ਲਗ ਰਿਹਾ ਸੀ। ਉਹ ਮੂੰਹ ਵਿਚ ਬੁੜਬੁੜਾਇਆ, "ਪਰ....ਮੈਂ ਕੀ ਕਰ ਸਕਦਾ ਸੀ? ਭਾਵਨਾ ਜਾਂ ਜਜ਼ਬੇ ਵਰਗੀਆਂ ਚੀਜ਼ਾਂ ਲਈ ਜੀਨ ਹਨ? ਮੈਂ ਇਹ ਗਰੰਟੀ ਕਿਵੇਂ ਕਰ ਸਕਦਾ ਸੀ ਕਿ ਮੇਰੀ ਲਭਤ 'X-85'

ਪਿਆਰ ਵੀ ਕਰੇਗੀ, ਜਿਵੇਂ ਕਵਿਤਾ ਕਰਦੀ ਸੀ?"

"ਪਰ ਤੁਸੀਂ ਇਕ ਗੱਲ ਕਰ ਸਕਦੇ ਸੀ, ਪ੍ਰੋਫੈਸਰ। ਤੁਸੀਂ ਆਪਣੇ ਗੁਆਂਢੀ, ਰੱਬ ਨੂੰ ਬੇਨਤੀ ਕਰ ਸਕਦੇ ਸੀ ਕਿ ਉਹ ਆਪਣੀ ਸਨਅਤ ਵਿਚ ਗੁਪਤ ਫਾਰਮੂਲੇ ਨਾਲ ਤਿਆਰ ਕੀਤਾ, ਜਿਸਦਾ ਤੁਹਾਨੂੰ ਕਦੇ ਪਤਾ ਨਹੀਂ ਲਗਦਾ, ਇਕ ਸਾਦਾ ਜਿਹਾ 'ਪਿਆਰ ਭਰਿਆ ਦਿਲ' ਦੇ ਕੇ ਤੁਹਾਡੀ ਮਦਦ ਕਰ ਦੇਂਦਾ।" ਇਹ ਗੱਲ ਮੈਂ ਪੰਜ ਵਾਰ ਨੋਬਲ ਪੁਰਸਕਾਰ ਜਿੱਤਣ ਵਾਲੇ ਦੁਨੀਆ ਦੇ ਸਭ ਤੋਂ ਮਹਾਨ ਵਿਗਿਆਨੀ ਨੂੰ ਕਹਿਣਾ ਚਾਹੁੰਦਾ ਸਾਂ। ਪਰ ਮੈਂ ਆਖਿਆ ਨਹੀਂ।

ਵਾਪਸੀ ਉਤੇ, ਪ੍ਰੋਫੈਸਰ ਉਖੜਿਆ ਉਖੜਿਆ ਲੱਗ ਰਿਹਾ ਸੀ। "ਕੀ ਜੀਵਾਣੂ ਪੱਧਰ ਉਤੇ ਜਜ਼ਬੇ ਨੇਮਬੱਧ ਕੀਤੇ ਜਾ ਸਕਦੇ ਹਨ?" ਉਹਨੇ ਕਿਸੇ ਖਾਸ ਬੰਦੇ ਨਾਲ ਇਹ ਗੱਲ ਨਹੀਂ ਸੀ ਕੀਤੀ, "ਕੀ ਨਾਨ–ਕੋਡਿੰਗ 'ਬੇਹੂਦਾ' ਜੀਨ–ਕੇਂਦਰਿਕ ਵਿਚਲੇ ਕੁਲ ਜੀਨਾਂ ਦਾ 90 ਫੀਸਦੀ– ਸਚਮੁਚ ਬੇਹੂਦਾ ਹਨ? ਕੀ ਉਹਨਾਂ ਦਾ ਉੱਕਾ ਹੀ ਕੋਈ ਪਰਕਾਰਜ ਨਹੀਂ? ਜਾਂ ਉਹ ਚਾਲਾਕੀ ਨਾਲ ਆਦਮੀ ਦੀ ਸ਼ਖ਼ਸੀਅਤ ਤੇ ਭਾਵਕ ਬਣਤਰ ਨੂੰ ਕਿਸੇ ਅਪਰਤੱਖ ਢੰਗ ਨਾਲ ਢਾਲਦੇ– ਡੋਲਦੇ ਹਨ–ਆਪਣੇ ਆਪ ਨੂੰ ਕਿਸੇ ਪ੍ਰੋਟੀਨ ਵਿਚ ਬਦਲੇ ਬਗ਼ੈਰ? ਹੋ ਸਕਦਾ ਹੈ। ਹੋ ਸਕਦਾ ਹੈ ਕਿ ਵਾਤਾਵਰਣ, ਸਮਾਜ ਇਹਨਾਂ ਜੀਨਾਂ ਦੇ ਪ੍ਰਕਾਰਜ ਵਿਚ ਦਖ਼ਲ ਦੇਂਦਾ ਹੋਵੇ। ਕੀ ਇਹ ਅਖੌਤੀ 'ਵਿਹਾਰਕ ਉਤਪਤੀ ਵਿਗਿਆਨ' ਦਾ ਖੇਤਰ ਹੈ ਜਿਸ ਵੱਲ ਮੈਂ ਕਦੇ ਬਹੁਤਾ ਧਿਆਨ ਨਹੀਂ ਦਿੱਤਾ? ਕੀ ਇਸ ਪੱਖੋਂ ਦਿਮਾਗ਼ ਵਿਚਲੇ ਅਣਗਿਣਤ ਗੁੱਝੇ ਪੈਪਟਾਈਡ ਮਹੱਤਵ ਰਖਦੇ ਹਨ ਜਿਨ੍ਹਾਂ ਦਾ ਰਸਾਇਣੀ ਖ਼ਮੀਰ ਦੁਆਰਾ ਸੰਸਲੇਸ਼ਣ ਹੁੰਦਾ ਹੈ ਤੇ ਉਹਨਾਂ ਦੇ ਸੰਸਲੇਸ਼ਣ ਉਤੇ ਕਿਸੇ ਜੀਨ ਦਾ ਅਧਿਕਾਰ ਨਹੀਂ ਹੁੰਦਾ? ਵਾਹ ਨੀ ਹੋਣੀਏ! ਪਤਾ ਨਹੀਂ, ਮੈਂ ਕਦੇ ਨਹੀਂ ਦਸ ਸਕਦਾ।" ਪ੍ਰੋਫੈਸਰ ਨੇ ਲਾਚਾਰੀ ਨਾਲ ਮੇਰੇ ਵੱਲ ਦੇਖਿਆ ਪਰ ਉਹਦੇ ਚਿਹਰੇ ਉਤੇ ਛਾਏ ਸੰਤਾਪ ਨੂੰ ਮੈਂ ਕਿਵੇਂ ਦੂਰ ਕਰ ਸਕਦਾ ਸਾਂ। "ਉਫ! ਕਾਸ਼ ਮੈਂ 'X-85' ਨੂੰ ਅਕਾਲ ਪਸਾਰ ਦੀ ਅਵਧੀ ਲਈ ਪਿਆਰ ਕਰਣਾ, ਸਬਰ ਤੇ ਵਫਾਦਾਰੀ, ਈਮਾਨਦਾਰੀ ਤੇ ਨਿਮਰਤਾ ਅਤੇ ਹੋਰ ਸਭ ਉਤਮ ਮਨੁੱਖੀ ਗੁਣਾਂ ਦੇ ਮਾਹੌਲ ਵਿਚ ਰਖਿਆ ਹੁੰਦਾ......ਜੇ ਮੈਂ ਉਸ ਨੂੰ ਇਕ ਵਾਤਾਵਰਣ, ਇਕ ਸਮਾਜ ਵਿਚ ਰੱਖ ਸਕਦਾ ਜਿਥੇ ਉਹ ਜ਼ਿੰਦਗੀ ਦੇ ਉਤਮ ਗੁਣ ਗ੍ਰਹਿਣ ਕਰ ਲੈਂਦੀ, ਇਸ ਨਾਲ ਹੋ ਸਕਦਾ ਸੀ...ਮੈਨੂੰ ਨਹੀਂ ਪਤਾ, ਉਹਦੇ ਜੀਨ ਕਾਰਵੰਦੇ ਤਰੀਕੇ ਨਾਲ ਪ੍ਰਭਾਵਿਤ ਹੋ ਸਕਦੇ। ਜੀਨ ਦਾ ਵਾਤਾਵਰਣ ਨਾਲ ਪ੍ਰਤਿਕਰਮ ਇਕ ਕੁੰਦ ਮਨੁੱਖੀ ਰੂਪ ਨੂੰ ਇਕ ਭਰਪੂਰ ਸ਼ਖ਼ਸੀਅਤ ਨਾਲ ਵਿਰੋਸਾ ਦੇਂਦਾ। ਇਹ ਓਹੋ 'ਦੈਵੀ ਛੂਹ' ਹੈ ਜਿਸ ਦਾ ਤੁਸੀਂ ਜ਼ਿਕਰ ਕਰਦੇ ਹੋ?"

ਮੈਂ ਚੁੱਪ ਰਹਿਣਾ ਹੀ ਮੁਨਾਸਿਬ ਸਮਝਿਆ। ਪ੍ਰੋਫੈਸਰ ਵੀ ਚੁੱਪ ਹੋ ਗਿਆ। ਮੈਂ ਉਹਦੇ ਵੱਲ ਨਜ਼ਰ ਮਾਰੀ। ਉਹਦੀਆਂ ਅੱਖਾਂ ਬੰਦ ਸਨ, ਅਤੇ ਚਿਹਰਾ ਪ੍ਰਭਾਵਹੀਨ। ਉਹ ਕਿਸੇ ਰਿਸ਼ੀ ਵਾਂਗ ਮਨਨ ਕਰ ਰਿਹਾ ਸੀ।

ਕੀ ਕੋਈ ਇਹਨਾਂ ਪੁੱਛਾਂ ਦੇ ਜਵਾਬ ਦੇਵੇਗਾ? ਹੋ ਸਕਦਾ ਹੈ ਕਿ 2185 ਈਸਵੀ ਵਿਚ ਕੋਈ ਦੇਵੇ, ਕਿਸੇ ਦਿਨ ਕਿਸੇ ਦੀ 'ਰੱਬ' ਨਾਲ ਮੁਲਾਕਾਤ ਹੋ ਜਾਵੇ। ਮੈਨੂੰ ਨਹੀਂ ਪਤਾ.....

***(ਇਕ ਉੜੀਆ ਕਹਾਣੀ)***

# ਦੋ ਵਾਰ ਦੀ ਗੱਲ ਹੈ

## ਮੁਕੁਲ ਸ਼ਰਮਾ

ਕੱਲ੍ਹ ਇਕ ਵਾਰ ਫੇਰ ਮਈ ਦੀ ਪੰਜਵੀਂ ਹੋਵੇਗੀ। ਹੁਣ ਕੋਈ ਵਕਤ ਨਹੀਂ ਰਹਿ ਗਿਆ। ਇਸ ਤੋਂ ਪਹਿਲਾਂ ਕਿ ਭਲਕੇ ਉਹ ਫੇਰ ਦੌਰੇ 'ਤੇ ਚਲਾ ਜਾਵੇ ਮੈਂ ਉਸ ਨੂੰ ਅੱਜ ਹੀ ਦੱਸ ਦੇਵਾਂ। ਮੈਂ ਆਪਣੇ ਡਬਲ–ਬੈੱਡ ਤੋਂ ਉਠਦੀ ਹਾਂ, ਮੇਰੀਆਂ ਪੀਲੀਆਂ ਹਥੇਲੀਆਂ ਮੇਰੇ ਭਵਿਖ ਨੂੰ ਮੇਰੀਆਂ ਨਜ਼ਰਾਂ ਵਿਚ ਧੁੰਦਲਾ ਕਰਦੀਆਂ ਹਾਂ। ਮੈਂ ਕਮਰੇ ਵਿਚ ਕਿੱਲੀ ਨਾਲ ਟੰਗਿਆ ਗਾਊਨ ਲਾਹ ਕੇ ਸਰੀਰ ਕੱਜ ਲੈਂਦੀ ਹਾਂ।

ਮੇਰਾ ਪਤੀ ਮੇਜ਼ ਦੇ ਸਿਰ ਵੱਲ ਬੈਠਾ ਹੋਵੇਗਾ ਜਿਥੇ ਉਹ ਹਮੇਸ਼ਾ ਬਹਿੰਦਾ ਹੈ ਅਤੇ ਅਖ਼ਬਾਰ ਪੜ੍ਹ ਰਿਹਾ ਹੋਵੇਗਾ। ਮੈਂ ਕੰਬਦੀਆਂ ਲੱਤਾਂ ਨਾਲ ਅੰਦਰ ਜਾਂਦੀ ਹਾਂ। ਮੇਰੀ ਗੁੱਤ ਖੁਲ੍ਹੀ ਹੋਈ ਹੈ। ਮੇਰਾ ਦਿਲ ਇਉਂ ਧੜਕ ਰਿਹਾ ਸੀ ਕਿ ਇੰਸਟੀਚਿਊਟ ਵਾਲਿਆਂ ਨੇ ਸ਼ਰਮਿੰਦੇ ਹੋ ਜਾਣਾ ਸੀ–ਮੇਰਾ ਭਾਵ ਹੈ ਕਿ ਉਹਨਾਂ ਨੂੰ ਜੇ ਕਦੀ ਪਤਾ ਲੱਗ ਜਾਵੇ, ਉਹ ਸ਼ਰਮਿੰਦੇ ਹੋ ਜਾਣਗੇ। ਇਕ ਪਲ ਵਿਚ ਮੈਂ ਬੈਠ ਜਾਣਾ ਸੀ ਜਿਥੇ ਹਮੇਸ਼ਾ ਉਹਦੇ ਕੋਲ ਬਹਿੰਦੀ ਹਾਂ, ਅਤੇ ਮੈਂ ਉਸ ਨੂੰ ਵਿਗਿਆਨ–ਗਲਪ ਦੀ ਇਕ ਕਹਾਣੀ ਸੁਣਾ ਰਹੀ ਹੋਵਾਂਗੀ।

"ਮੈਂ ਤੁਹਾਡੇ ਨਾਲ ਕੋਈ ਗੱਲ ਕਰਨੀ ਹੈ," ਮੈਂ ਕਹਿੰਦੀ ਹਾਂ,

ਖਾਮੋਸ਼ੀ।

"ਮੈਂ ਕਿਹਾ, ਮੈਂ ਤੁਹਾਡੇ ਨਾਲ ਕੋਈ ਗੱਲ ਕਰਨੀ ਹੈ।"

"ਕੀ?" ਅਖ਼ਬਾਰ ਹੇਠਾਂ ਸਰਕਾਏ ਬਗ਼ੈਰ ਹੀ।

"ਮੇਰੀ ਆਸ਼ਨਾਈ ਹੋ ਗਈ ਹੈ"

"ਹੂੰ। ਕਦੋਂ?"

"ਭਲਕੇ।"

ਉਹ ਦਾ ਸਿਰ ਟਾਈਮਜ਼ 'ਤੋਂ ਉਪਰ ਦਿਖਾਈ ਦੇਂਦਾ ਹੈ। ਉਸ ਦੀ ਚਟਾਖ਼ ਵੀ ਉਹਦੀ ਅਫਸਰੀ ਜੀਵਨ–ਜਾਚ ਵਰਗੀ ਹੈ।

"ਹੱਛਾ," ਉਹ ਹੌਲੀ ਜਿਹੀ ਕਹਿੰਦਾ ਹੈ," ਤੇ ਇਹ ਖੁਸ਼ਕਿਸਮਤ ਕੌਣ ਹੈ ਜਿਸ ਨਾਲ ਤੂੰ ਆਸ਼ਨਾਈ ਕਰਨ ਲਗੀ ਏਂ?"

"ਕਰਨ ਲੱਗੀ ਨਹੀਂ। ਹੋ ਚੁੱਕੀ ਹੈ?"

"ਕਦੋਂ ਦੀ ਗੱਲ ਏ?"

"ਦੱਸਿਆ ਤੇ ਹੈ। ਭਲਕ ਦੀ।"

ਉਸ ਦਾ ਪ੍ਰਤਿਕਰਮ ਇਕ ਸਭਿਅ ਰੋਬੋਟ ਦੇ ਪ੍ਰਤਿਕਰਮ ਵਰਗਾ ਸੀ। ਉਹ ਆਪਣੀ ਹੀ ਉਲਝਣ ਤੋਂ ਔਖਾ ਹੋ ਗਿਆ ਹੈ, "ਕੀ ਆ....ਖਿ...ਆ?" ਉਹ ਸਿਰਫ ਏਨਾ ਹੀ ਬੋਲ ਸਕਿਆ।

"ਹਾਂ", ਮੈਂ ਆਪਣੀ ਆਵਾਜ਼ ਨੂੰ ਵਧ ਤੋਂ ਵੱਧ ਨਿਰਭਾਵ ਤੇ ਸਰਲ ਰਖਦੀ, ਕਹਿੰਦੀ ਹਾਂ, "ਮੈਂ ਇਕ ਕਾਲ–ਯਾਤਰੀ ਹਾਂ।"

ਮੈਂ ਉਸ ਨੂੰ ਕੁਝ ਚਿਰ ਆਪਣੇ ਵੱਲ ਦੇਖਣ ਦੇਂਦੀ ਹਾਂ। ਉਹਦੀ ਚਕਰਾਈ ਹੋਈ ਤੇ ਅਵਿਸ਼ਵਾਸੀ ਨਜ਼ਰ ਮੇਰੀਆਂ ਪੱਥਰ ਅੱਖਾਂ ਵਿਚੋਂ ਕੋਈ ਅਰਥ ਕਢਣ ਦਾ ਜਤਨ ਕਰ ਰਹੀ ਹੈ। ਉਹ ਸਦਾ ਵਫਾਦਾਰ ਰਿਹਾ ਹੈ।

"ਪਰ ਸਾਡਾ ਵਿਆਹ ਹੋਏ ਨੂੰ ਅੱਠ ਸਾਲ ਹੋਏ ਨੇ!" ਉਹ ਬੋਲਦਾ ਹੈ।

"ਕੀ ਮੈਂ ਸਭ ਕੁਝ ਦੱਸ ਸਕਦੀ ਹਾਂ? ਇਸ ਨਾਲ ਤੁਹਾਨੂੰ ਸਾਰੀ ਗੱਲ ਚੰਗੀ ਤਰ੍ਹਾਂ ਸਮਝਣ ਵਿਚ ਮਦਦ ਮਿਲ ਸਕਦੀ ਹੈ।"

"ਜ਼ਰੂਰ ਦੱਸ।" ਫਿਰ ਓਹੋ ਕਟਾਖਸ਼ ਹੈ। ਤੇ ਫੇਰ ਇਕ ਨਾਸ਼ੁਕਰੇ ਸ਼ੋਰ ਵਿਚ 'ਸਭ ਕੁਝ' ਬਾਹਰ ਆ ਜਾਂਦਾ ਹੈ।

"ਮੈਂ ਹੁਣ ਤੋਂ ਤਕਰੀਬਨ ਸਾਢੇ ਤਿੰਨ ਸੌ ਸਾਲ ਦੂਰ ਹਾਂ। ਮੈਂ ਵਿਹਾਰਕ ਮਾਨਵ–ਕਾਲ–ਕ੍ਰਮ ਵਿਗਿਆਨ ਦੇ ਇੰਸਟੀਚਿਊਟ ਵਿਖੇ ਫੀਲਡ ਕਾਰਕੁਨ ਹਾਂ ਜਿਥੇ ਅਸੀਂ ਮੁਖ ਰੂਪ ਵਿਚ ਮਾਨਵੀ ਸਮਾਜਾਂ ਦਾ, ਜਿਵੇਂ ਕਿ ਅਤੀਤ ਵਿਚ ਉਹਨਾਂ ਦਾ ਵਜੂਦ ਸੀ, ਅਧਿਅਨ ਕਰਦੇ ਹਾਂ। ਇਸ ਸਮੈਸਟਰ ਮੇਰੇ ਪਰਚੇ ਦਾ ਵਿਸ਼ਾ ਹੈ '20ਵੀਂ ਸਦੀ ਦੇ ਅਖ਼ੀਰ ਅਧ–ਵਿਕਸਤ ਦੇਸਾਂ ਵਿਚ ਜੋੜਾ–ਬੰਧਨ ਦੇ ਆਦਰਸ਼–ਨਮੂਨੇ।' ਸੁਭਾਵਿਕ ਹੀ, ਇਸ ਵਿਸ਼ੇ ਉਤੇ ਖੋਜ–ਨਿਬੰਧ ਤਿਆਰ ਕਰਨ ਦਾ ਇਕੋ ਇਕ ਸੰਭਵ ਢੰਗ ਇਹ ਹੋ ਸਕਦਾ ਸੀ ਕਿ ਇਕ ਕੇਂਦਰਕੀ ਪਰਿਵਾਰ ਦਾ ਵਾਸਤਵ ਵਿਚ ਅਨਿਖੜ ਅੰਗ ਬਣਿਆ ਜਾਂਦਾ। ਤੁਹਾਨੂੰ ਪਤਾ ਹੈ ਕਿ ਤੁਹਾਡੇ ਵਾਂਗ ਤੁਹਾਡੀ ਆਪਦੀ ਮਾਨਵ–ਵਿਗਿਆਨੀ ਮਾਰਗ੍ਰੇਟ ਮੀਡ ਸੀ ਜਿਹੜੀ.....ਨਾਲ ਰਹੀ ਸੀ..."

"ਇਕ ਮਿੰਟ ਰੁਕ ਜਾਓ," ਇਕ ਗੋਲੀ ਵਾਂਗ ਉਹਨੇ ਮੇਰੀ ਗੱਲ ਕੱਟੀ। "ਇਸ ਵਿਚ ਵਿਰੋਧਾਭਾਸ ਨਹੀਂ? ਜੇ ਤੂੰ ਕ਼ਾਲ ਵਿਚ ਪਿੱਛੇ ਵੱਲ ਯਾਤਰਾ ਕਰਦੀ ਹੈਂ ਤੇ ਮੇਰੀ ਜ਼ਿੰਦਗੀ ਵਿਚ ਦਖ਼ਲ ਦੇਂਦੀ ਹੈਂ, ਤਾਂ ਇਸ ਨਾਲ ਇਤਿਹਾਸ ਨਹੀਂ ਬਦਲ ਜਾਏਗਾ? ਮੇਰਾ ਮਤਲਬ ਹੈ ਕਿ ਤੂੰ ਭਵਿਖ ਵਿਚੋਂ ਨਾ ਆਈ ਹੁੰਦੀ ਮੈਂ ਯਕੀਨਨ ਕਿਸੇ ਹੋਰ ਨਾਲ ਵਿਆਹ ਕਰ ਲੈਂਦਾ ਅਤੇ ਉਸ ਤੋਂ ਬਾਦ ਸਾਰੀ ਸਥਿਤੀ ਹੀ ਵੱਖਰੀ ਹੁੰਦੀ।"

"ਨਹੀਂ, ਇੰਜ ਨਹੀਂ ਹੁੰਦਾ," ਮੈਂ ਬੁਝੇ ਦਿਲ ਨਾਲ ਜਵਾਬ ਦਿੱਤਾ। "ਕਾਲ–ਯਾਤਰਾ ਦਾ ਵਿਰੋਧਾਭਾਸ ਇਥੇ ਲਾਗੂ ਨਹੀਂ ਹੁੰਦਾ ਕਿਉਂਕਿ ਤੁਸੀਂ ਇਤਿਹਾਸ ਵਿਚ ਪਹਿਲੇ ਵਿਅਕਤੀ ਹੋ ਜਿਸ ਨੇ ਵਾਸਤਵ ਵਿਚ ਇਕ ਕਾਲ–ਯਾਤਰੀ ਨਾਲ ਵਿਆਹ ਕੀਤਾ ਅਤੇ ਇਤਿਹਾਸ ਬਦਲਿਆ। 24ਵੀਂ ਸਦੀ ਵਿਚ ਸਾਡੇ ਵਾਸਤੇ ਇਹ ਇਕ ਇਤਿਹਾਸਕ ਤੱਥ ਹੈ।"

"ਤਾਂ ਫੇਰ ਪਿਆਰ ਦੇ ਉਹ ਸਾਰੇ ਬੋਲ....ਸਾਡੀਆਂ ਮੁਲਾਕਾਤਾਂ....ਵਿਆਹ...ਰੁਮਾਂਸ ਭਰਿਆ ਸੁਹਾਗ ਮਿਲਣਾ...ਇਹ ਸਭ ਨਾਟਕ ਸੀ? ਇਹ ਸਾਰਾ ਸਮਾਂ ਮੈਂ ਅਭਾਗਾ ਪ੍ਰਯੋਗ–ਪਾਤਰ ਬਣਿਆ ਰਿਹਾ।"

ਉਹ ਦੁਖੀ ਹੁੰਦਾ ਹੈ। ਜੇ ਮੈਂ ਆਪਣੇ ਨਿਰਦੋਸ਼–ਅੰਕਾਂ ਨੂੰ ਗੜਮੜ ਨਾ ਕਰਦੀ ਤਾਂ ਇਹ

ਗੱਲ ਨਾ ਵਾਪਰਦੀ। ਹੁਣ ਮੈਂ ਸਿਰਫ ਉਹਦੇ ਅੱਗੇ ਹੀ ਨਹੀਂ ਸਗੋਂ ਇੰਸੀਟੀਚਿਊਟ ਅੱਗੇ ਵੀ ਜਵਾਬਦਿਹ ਹਾਂ।

"ਜਿਵੇਂ ਮੈਂ ਕਹਿ ਰਿਹਾ ਸਾਂ, ਉਹ ਖੁਸ਼ਕਿਸਮਤ ਆਦਮੀ ਕੌਣ ਹੈ ਅਤੇ ਤੂੰ ਭਲਕੇ ਉਹਦੇ ਨਾਲ ਹੋਈ ਆਸ਼ਨਾਈ ਕਿਵੇਂ ਕੀਤੀ ?"

ਹਾਂ, ਬੇਸ਼ਕ, ਉਹ ਮੈਨੂੰ ਫੇਰ ਉਸੇ ਗੱਲ ਉਤੇ ਲੈ ਆਇਆ। ਮੈਨੂੰ ਕੋਈ ਪਤਾ ਨਹੀਂ ਸੀ ਕਿ ਇਹ ਸਾਰੀ ਗੱਲ ਕਿਵੇਂ ਕਰਾਂ। ਮੈਂ ਸਿਰਫ ਏਨਾ ਜਾਣਦੀ ਹਾਂ ਕਿ ਇਹ ਹੋਣਾ ਸੀ, ਤੇ ਹੁਣ ਇਹ ਹੋ ਗਿਆ ਹੈ। ਮੈਂ ਸੋਚਿਆ, ਚੰਗੀ ਗੱਲ ਹੋਵੇ ਜੇ ਪਹਿਲਾਂ ਉਸ ਨੂੰ ਸਪਸ਼ਟ ਕਰ ਦੇਵਾਂ।

"ਇਤਿਹਾਸਕ ਦਸਤਾਵੇਜ਼ਾਂ ਉਤੇ ਮਾਰੀ ਸਰਸਰੀ ਨਜ਼ਰ," ਮੈਂ ਸ਼ੁਰੂ ਕੀਤਾ," ਤੋਂ ਸੰਕੇਤ ਮਿਲਦਾ ਸੀ ਕਿ ਤੈਨੂੰ ਮਿਲਣ ਵਾਸਤੇ ਮੈਨੂੰ 4 ਮਈ, 1980 ਵੱਲ ਪਿਛੇ ਸਫਰ ਕਰਨਾ ਪਵੇਗਾ ਅਤੇ ਉਸ ਕਲੱਬ ਦੇ ਤਾਲ ਵਿਚ ਆ ਟਪਕਣਾ ਹੋਵੇਗਾ ਜਿਥੇ ਤੂੰ ਤਾਰੀਆਂ ਲਾ ਰਿਹਾ ਸੀ, ਤਾਂ ਜੋ ਜਿਸ ਵੇਲੇ ਮੈਂ ਉਸ ਵਿਚੋਂ ਨਿਕਲਾਂ...."

"....ਅੰਗੀ-ਚੱਡੀ ਵਿਚ ਇਕ ਖੂਬਸੂਰਤ ਲਗਦੀ ਦਾ ਨਜ਼ਾਰਾ ਕਰਕੇ ਜਿਸ ਨੂੰ ਕਲੱਬ ਵਿਚ ਪਹਿਲਾਂ ਮੈਂ ਕਦੇ ਦੇਖਿਆ ਨਹੀਂ ਸੀ, ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਜਾਂਦੀ ਤੇ ਮੈਂ ਇਕ ਹਫਤੇ ਦੇ ਅੰਦਰ ਉਹਦਾ ਹੱਥ ਮੰਗ ਲੈਂਦਾ।"

"ਹਾਂ, ਵਿਆਪਕ ਵਿਚਾਰ ਇਹੋ ਸੀ। ਪਰ ਮੈਂ ਤੁਰਨ ਤੋਂ ਛਿਣ ਕੁ ਪਹਿਲਾਂ ਆਪਣੇ ਨਿਰਦੇਸ਼-ਅੰਕਾਂ ਵਿਚ ਗੜਬੜ ਕਰ ਬੈਠੀ ਅਤੇ ਅੰਗੀ-ਚੱਡੀ ਪਾਈ ਰਾਤ ਤੇ ਤਕਰੀਬਨ ਸਾਢੇ ਗਿਆਰਾਂ ਵਜੇ ਇਕ ਹੋਟਲ ਦੇ ਬਰਾਂਡੇ ਵਿਚ ਚਾਹ ਦੀ ਥਾਂ 5 ਮਈ, 1988 ਨੂੰ ਆ ਉਤਰੀ। ਚੰਗੇ ਭਾਗਾਂ ਨਾਲ ਮੈਨੂੰ ਪ੍ਰਗਟ ਹੁੰਦਿਆਂ ਦੇਖਣ ਵਾਲਾ ਆਸ ਪਾਸ ਕੋਈ ਨਹੀਂ ਸੀ ਪਰ ਮੈਂ ਇਸ ਤਰ੍ਹਾਂ ਦੇ ਕਪੜਿਆਂ ਵਿਚ ਕਿਵੇਂ ਇਧਰ ਉਧਰ ਹੋ ਸਕਦੀ ਸਾਂ। ਇਸ ਲਈ ਮੈਂ ਸਭ ਤੋਂ ਨੇੜੇ ਦੇ ਕਮਰੇ ਦੀ ਘੰਟੀ ਵਜਾਈ ਅਤੇ ਇਕ ਆਦਮੀ ਨੇ ਦਰਵਾਜ਼ਾਂ ਖੋਹਲਿਆ ਅਤੇ....."

"ਤੇ ਤੁਰਤ ਤੂੰ ਉਹਦੀਆਂ ਬਾਹਵਾਂ ਵਿਚ ਡਿੱਗ ਪਈ, ਮੇਰਾ ਖਿਆਲ ਏ?"

"ਬਿਲਕੁਲ ਨਹੀਂ, ਪ੍ਰਤੱਖ ਤੌਰ ਤੇ ਉਹ ਕਾਲ-ਗਰਲ ਦੀ ਉਡੀਕ ਵਿਚ ਸੀ ਅਤੇ ਜਦੋਂ ਉਹਨੇ ਮੈਨੂੰ ਉਹਨਾਂ ਕਪੜਿਆਂ ਵਿਚ ਦੇਖਿਆਂ ਜਿਹੜੇ ਰਾਤ ਦੇ ਉਸ ਪਹਿਰ ਮੈਂ ਪਾਏ ਹੋਏ ਸਨ; ਉਹਨੇ ਮੈਨੂੰ ਅੰਦਰ ਖਿਚ ਲਿਆ ਤੇ ਫੇਰ, ਤੈਨੂੰ ਪਤਾ ਹੈ....."

"ਫੇਰ ਕੀ ਹੋਇਆ?"

"ਮੈਂ ਨਿਰਦੇਸ਼-ਅੰਕ ਠੀਕ ਕੀਤੇ ਅਤੇ ਜਦੋਂ ਉਹ ਅਜੇ ਸੁਤਾ ਹੋਇਆ ਸੀ, ਮੈਂ 1980 ਲਈ ਤਰ ਪਈ।

"ਤੇ ਉਸ ਤੋਂ ਬਾਦ ਤੂੰ ਉਸ ਨੂੰ ਦੇਖਿਆ ਨਹੀਂ?"

"ਨਹੀਂ। ਉਸ ਤੋਂ ਬਾਦ ਨਹੀਂ।" ਖਾਮੋਸ਼ੀ। ਉਹ ਇਸ ਨੂੰ ਪਸੰਦ ਨਹੀਂ ਕਰਦਾ।" "ਅਸਲ ਵਿਚ, ਆਪਣੇ ਉਸ ਇਕ-ਰਾਤੀ ਪੈਂਤੜੇ ਨਾਲ ਤੂੰ ਮੈਨੂੰ ਇਕ ਤਰ੍ਹਾਂ ਦੋ ਵਾਰ ਵਰਿਆ ਹੈ, ਸਮਝੀ" ਉਹ ਅਖ਼ੀਰ ਕਹਿੰਦਾ ਹੈ। ਦੋਗਲੀ।

"ਨਹੀਂ," ਮੈਂ ਪਹਿਲੀ ਵਾਰ ਗੁੱਸੇ ਵਿਚ ਜਵਾਬ ਦਿੱਤਾ, "ਇਸ ਨੂੰ ਕਿਸੇ ਤਰ੍ਹਾਂ ਵੀ ਤੁਸੀਂ ਦੋ ਵਾਰ ਵਰਨਾ ਨਹੀਂ ਕਹਿ ਸਕਦੇ ਕਿਉਂਕਿ, ਸੱਚੀ ਗੱਲ ਤਾਂ ਇਹ ਹੈ ਕਿ ਉਸ ਵੇਲੇ ਮੇਰਾ ਤੁਹਾਡੇ ਨਾਲ ਵਿਆਹ ਨਹੀਂ ਸੀ ਹੋਇਆ। ਅਸਲ ਦੋ ਵਾਰ ਵਰਨ ਵਾਲੇ, ਜੋ ਪੁੱਛੋ, ਤਾਂ ਤੁਸੀਂ

ਹੋ।"

"ਕਿਉਂ? ਇਹ ਤੂੰ ਕਿਵੇਂ ਕਹਿ ਸਕਦੀ ਏਂ?" ਉਹ ਚਿਲਾਇਆ। ਝਟਕਾ।

"ਭਲਕੇ, ਹੋਟਲ ਵਿਖੇ ਆਪਣੇ ਇਕ–ਰਾਤੀ ਪੈਂਤੜੇ ਤੋਂ ਤੁਹਾਨੂੰ ਪਤਾ ਲਗ ਜਾਏਗਾ, ਪਿਆਰੇ," ਮੈਂ ਜਵਾਬ ਦਿੱਤਾ।

ਵਧੇਰੇ ਖਾਮੋਸ਼ੀ।

*(ਇਕ ਅੰਗ੍ਰੇਜ਼ੀ ਕਹਾਣੀ)*

# ਦੂਜੀ ਫੇਰੀ

## ਆਰ. ਐਨ. ਸ਼ਰਮਾ

ਬੇਰੰਗ ਸਰਘੀ ਵੇਲੇ ਮੌਸਮ ਦੀ ਪਹਿਲੀ ਬਰਫ਼ ਦੇ ਨਰਮ ਮੋਹੜੇ ਡਿਗਣੇ ਸ਼ੁਰੂ ਹੋਏ। ਮਰ ਰਿਹਾ ਆਦਮੀ, ਜਿਸ ਦੇ ਪੈਰ ਜਕੜੇ ਹੋਏ ਸਨ, ਅਸਹਿ ਪੀੜ ਦਾ ਇਕ ਹੋਰ ਪਲ ਜਿਊਣ ਲਈ ਸੁਰਜੀਤ ਹੋ ਗਿਆ। ਉਸ ਦੀਆਂ ਸੁੱਜੀਆਂ ਹੋਈਆਂ ਅੱਖਾਂ, ਜਿਨ੍ਹਾਂ ਦੇ ਚਾਰ ਚੁਫੇਰੇ ਮਾਸ ਉਚੜਿਆ ਹੋਇਆ ਸੀ, ਇਕ ਮਾੜੀ ਜਿਹੀ ਝੀਤ ਵਾਂਗ ਖੁਲ੍ਹੀਆਂ। ਉਹ ਦੂਰ ਕਮਾਨ ਅਫਸਰ ਦੀ ਖਿੜਕੀ ਨੂੰ ਮਸਾਂ ਹੀ ਦੇਖ ਸਕਦਾ ਸੀ। ਉਸ ਨੇ ਆਪਣੀ ਨਜ਼ਰ ਛੋਟੇ ਜਿਹੇ ਨਕਲੀ ਬੋਨਸਾਈ ਕ੍ਰਿਸਮਿਸ ਰੁੱਖ ਉਤੇ ਦਰਦ ਭਰੇ ਢੰਗ ਨਾਲ ਟਿਕਾਈ ਹੋਈ ਸੀ ਜਿਹੜਾ ਲਾਲ ਤੇ ਪੀਲੇ ਮੋਤੀਆਂ ਦੀਆਂ ਮਾਲਾਵਾਂ ਨਾਲ ਸਜਾਇਆ ਗਿਆ ਸੀ। ਰੁੱਖ ਉਤੇ ਹੌਲੀ ਹੌਲੀ ਬਰਫ਼ ਦਾ ਪਹਾੜ ਬਣਦਾ ਜਾ ਰਿਹਾ ਸੀ। ਪੀੜ ਤੇ ਅਲਕਤ ਦੀਆਂ ਸਜਰੀਆਂ ਲਹਿਰਾਂ ਜਦੋਂ ਉਸ ਨੂੰ ਘੇਰ ਲੈਂਦੀਆਂ ਤਾਂ ਉਹ ਆਪਣੀਆਂ ਅੱਖਾਂ ਬੰਦ ਕਰ ਲੈਂਦਾ ਸੀ। ਉਹਦੇ ਸਰੀਰ ਦਾ ਰੋਮ ਰੋਮ ਉਹਦੇ ਨਾਲ ਹੋਈ ਬਦੀ ਦਾ ਕਾਰਨ ਲਭਣਾ ਤੇ ਉਸ ਦਾ ਬਦਲਾ ਲੈਣਾ ਚਾਹੁੰਦਾ ਸੀ ਅਤੇ ਹੁਣ ਤੱਕ ਮਨੁੱਖ ਦੀ ਕਲਪਨਾ ਵਿਚ ਆਈਆਂ ਪਵਿੱਤਰ ਤੇ ਬਦ ਰੂਹਾਂ ਦਾ ਤਰਲਾ ਲੈ ਰਿਹਾ ਸੀ ਕਿ ਅਸੀਮ ਬਦਲੇ ਦੀ ਭਾਵਨਾ ਨਾਲ ਲੇਖਾ ਮੰਗਣ ਲਈ ਉਹਨੂੰ ਜੀਵਨ ਦਾਨ ਦਿੱਤਾ ਜਾਏ।

ਯਾਂ ਰਾਦਾਵਾਨਸਕੀ, ਪੋਲੈਂਡ ਦਾ ਯਹੂਦੀ, ਨਰ, ਉਮਰ ਅਠਾਈ ਸਾਲ, ਕੈਂਪ ਵਾਲਾ ਨੰਬਰ 628349673 ਅਗਲੇ ਪਲ ਗਾਲ੍ਹਾਂ ਕਢਦਾ ਤੇ ਪ੍ਰਾਰਥਨਾ ਕਰਦਾ ਹੋਇਆ ਮਰ ਗਿਆ। ਆਸ਼ਵਿਜ਼ ਵਿੱਚ ਅਨੇਕਾਂ ਮਰੇ ਸਨ। ਕਈ ਜ਼ਹਿਰੀਲੀ ਗੈਸ ਛੱਡੇ ਜਾਣ ਨਾਲ, ਕਈ ਮਾਰ–ਕੁਟਾਈ ਨਾਲ ਅਤੇ ਕਈ ਭੁੱਖੇ ਪਿਆਸੇ। ਕਈਆਂ ਦੀ ਚੀਕ ਨਿਕਲੀ, ਕਈਆਂ ਦਾ ਰੋਣ ਅਤੇ ਕਈ ਚੁਪ ਚੁਪਾਤੇ ਹੀ ਚਲਦੇ ਬਣੇ। ਪਰ ਮਰਨ ਵਾਲਿਆਂ ਵਿੱਚ ਕੋਈ ਐਸਾ ਨਹੀਂ ਸੀ ਜਿਸ ਦੀ ਮੌਤ ਅਤਿ ਦੁਖਦਾਈ ਪੀੜ ਦੀ ਅਜਿਹੀ ਖਾਮੋਸ਼ ਲੇਰ ਹੋਵੇ ਜਿਸ ਨੇ ਅਕਹਿ ਦਹਿਸ਼ਤ ਦੀਆਂ ਦੋ ਰਾਤਾਂ ਦੀ ਯਾਂ ਰਾਦਾਵਾਨਸਕੀ ਦੀ ਅਗਨੀ–ਪ੍ਰੀਖਿਆ ਦੀ ਸਮਾਪਤੀ ਕੀਤੀ ਸੀ। ਇਕ ਫਰਾਂਸੀਸੀ ਵੇਸਵਾ ਦਾ ਗੀਤ। ਮਨੁੱਖੀ ਖਲੜੀ ਦੀ ਇਕ ਥੈਲੀ।

ਆਸ਼ਵਿਜ਼ ਦੇ ਗਸਤਾਪੋ (ਜਰਮਨੀ ਦੀ ਖੁਫੀਆਂ ਪੁਲੀਸ) ਦੇ ਡਿਪਟੀ ਕਮਾਨ–ਅਫਸਰ ਹਰ ਕਰਨਲ ਵਿਲਹੈਲਮ ਬਰਾਂਟ ਨੂੰ ਕਿਸੇ ਨੇ ਦੱਸਿਆ ਸੀ ਕਿ ਜਿਊਂਦੇ ਸੂਰਾਂ ਦੀ ਲਾਹੀ ਹੋਈ ਖੱਲ ਅਦੁਤੀ ਹੁੰਦੀ ਹੈ। ਪੈਰਿਸ ਤੋਂ ਸਿੱਧੀ ਦਰਾਮਦ ਕੀਤੀ ਗਈ ਆਪਣੀ ਫਰਾਂਸੀਸੀ ਰਖੇਲ ਨੂੰ ਹਰ ਬਰਾਂਟ ਨੇ ਇਹ ਅਦੁੱਤੀ ਤੇ ਲਾਸਾਨੀ ਤੁਹਫਾ ਪੇਸ਼ ਕਰਨ ਦਾ ਫੈਸਲਾ ਕੀਤਾ। ਪੋਲੈਂਡ ਦੇ ਗੋਰੇ ਯਹੂਦੀ ਉਤੇ ਉਹ ਰੀਝ ਗਿਆ ਅਤੇ ਮਾਲ ਇਕ ਨੰਬਰ ਦਾ ਸੀ। ਹਰ ਕਰਨਲ ਬਰਾਂਟ

ਨੂੰ ਇਸ ਗੱਲ ਦਾ ਮਾਣ ਸੀ ਕਿ ਉਹ ਅਸੰਭਵ ਨੂੰ ਸੰਭਵ ਬਣਾ ਦੇਂਦਾ ਹੈ। ਕੈਦੀ ਉਦੋਂ ਤੱਕ ਜਿਊਂਦਾ ਸੀ ਜਦੋਂ ਉਹਦੀ ਖੱਲ ਦਾ ਆਖਰੀ ਚੀਥੜਾ ਲਾਹਿਆ ਗਿਆ। "ਖਲੜੀ ਲਾਹੁਣ ਦੇ ਅਮਲ" ਸਮੇਂ ਆਦਮੀ ਨੇ ਜੋ ਭਿਆਨਕ ਸ਼ੋਰ ਮਚਾਇਆ ਸੀ, ਅਤੇ ਆਪਣੇ ਜ਼ਾਲਮਾਂ ਦੀ ਜੋ ਨਿਰਾਦਰੀ ਕੀਤੀ ਸੀ, ਉਹਦੇ ਵਾਸਤੇ ਮਾਰ–ਕੁਟਾਈ ਅਤੇ ਅਖੀਰ ਉਲਟੀ ਸਲੀਬਕਸ਼ੀ ਇਕ ਮਾਮੂਲੀ ਜਿਹੀ ਹੀ ਸਜ਼ਾ ਸੀ।

ਕਰਨਲ ਬਰਾਂਟ ਸੁਖ ਦੀ ਨੀਂਦ ਸੌਂ ਰਿਹਾ ਸੀ ਜਦੋਂ ਯਾਂ ਰਾਦਾਵਾਨਸਕੀ, ਉਹਦੀ ਖਿੜਕੀ ਤੇ ਸਾਮ੍ਹਣੇ ਕੋਈ ਪੰਜਾਹ ਮੀਟਰ ਦੂਰ ਬੁੱਝਾ ਹੋਇਆ, ਸਾਰੇ ਬ੍ਰਹਿਮੰਡ ਤੇ ਸਾਰੇ ਸੰਸਾਰ ਅੱਗੇ ਦੂਜੀ, ਸੱਗੋਂ ਹੋਰ ਵੀ, ਮੁਲਾਕਾਤ ਲਈ ਅਰਜੋਈਆਂ ਕਰਦਾ ਦਮ ਤੋੜ ਗਿਆ। ਕਰਨਲ ਬਰਾਂਟ ਦੇ ਟੋਡੀ, ਮਾਹਿਰ ਉਸਤਾਦ ਤੇ ਕਲਾਕ ਨੇ, ਕਰਨਲ ਬਰਾਂਟ ਦੇ ਜਾਗਣ ਅਤੇ ਦਿਨ ਭਰ ਦੇ ਰੁਝੇਵਿਆਂ ਤੇ ਜੀਅ- ਪਰਚਾਵਿਆਂ ਦੀ ਸੂਚੀ ਮੰਗਣ ਤੋਂ ਪਹਿਲਾਂ ਹੀ ਰਾਦਾਵਾਨਸਕੀ ਦੀ ਲਾਸ਼ ਨੂੰ ਉਥੋਂ ਚੁਕਵਾ ਕੇ ਦਫਨ ਕਰਵਾ ਦਿੱਤਾ ਸੀ।

ਵੀਰਾਨ ਧਰਤੀ ਉਤੇ ਬਰਫ਼ ਲਗਾਤਾਰ ਹੌਲੀ ਹੌਲੀ ਪਈ ਜਾ ਰਹੀ ਸੀ।

* * *

ਅਵਿਨਾਸ਼ ਅਭਿਆਨਕਰ, ਕੋਹਕਾਫ਼ ਦਾ ਮਨੁੱਖ, ਸਾਢੇ ਪੰਜ ਫੁਟ ਕੱਦ, ਚੌਂਤੀ ਸਾਲ ਦੀ ਉਮਰ, ਭਾਰਤੀ ਨਾਗਰਿਕ, ਪੇਸ਼ੇ ਤੋਂ ਅਧਿਆਪਕ, ਭਾਰਤ ਦੇ ਗਣਰਾਜ ਵਿੱਚ ਗਰਮੀ ਤੇ ਨਮੀ ਵਾਲੇ ਟਾਪੂ ਮਹਾਨਗਰ ਬੰਬਈ ਦਾ ਵਾਸੀ, ਸਰਕਾਰੀ ਤੌਰ ਤੇ ਨਵੰਬਰ ਦੀ ਇਕ ਉਦਾਸ ਸ਼ਾਮ ਜਰਮਨ ਸੰਘੀ ਗਣਰਾਜ ਦੀ ਧਰਤੀ ਉਤੇ ਮਿਊਨਿਖ਼ ਵਿਖੇ ਹਵਾਈ ਜਹਾਜ਼ ਤੋਂ ਉਤਰਿਆ। ਹਲਕੀਆਂ ਹਲਕੀਆਂ ਕਣੀਆਂ ਹਵਾਈ ਅੱਡੇ ਦੀ ਭਾਰੀ ਸ਼ੀਸ਼ੇ ਦੀ ਖਿੜਕੀ ਉਤੇ ਪਈਆਂ ਹੋਈਆਂ ਸਨ ਜਦੋਂ ਪ੍ਰੋਫੈਸਰ ਅਭਿਆਨਕਰ ਨੇ ਮਿਊਨਿਖ ਯੂਨੀਵਰਸੀਤਾਤ ਤੋਂ ਆਏ ਆਪਣੇ ਮੇਜ਼ਬਾਨ ਨੂੰ ਭਾਲਦਿਆਂ ਚੁਫੇਰੇ ਨਜ਼ਰ ਮਾਰੀ। ਕੋਈ ਵੀ ਉਹਦੇ ਵਿੱਚ ਦਿਲਚਸਪੀ ਲੈਂਦਾ ਨਹੀਂ ਸੀ ਜਾਪਦਾ। ਜ਼ਾਹਿਰ ਸੀ ਕਿ ਏਅਰ–ਇੰਡੀਆ ਦੀ ਫ੍ਰੈਂਕਫਰਟ ਤੱਕ ਦੀ ਉਡਾਣ ਵਿਚ ਜਿਹੜੀ ਦੇਰ ਹੋਈ ਸੀ, ਉਸ ਨੂੰ ਉਹਦੇ ਲਈ ਕੁਝ ਕੀਮਤੀ ਡੱਕ ਮਾਰਕਾਂ ਦਾ ਮੁੱਲ ਤਾਰਨਾ ਪਵੇਗਾ। ਸੰਗਦਿਲੀ ਨਾਲ, ਉਸ ਨੇ ਆਪਣਾ ਸਫਰੀ ਬੈਗ਼ ਚੁੱਕਿਆ ਤੇ ਟੈਕਸੀ ਵੱਲ ਤੁਰ ਪਿਆ। ਇਕ ਪਲ ਮਗਰੋਂ ਉਹ ਸ਼ਾਨਦਾਰ ਜਰਮਨ ਗੱਡੀ ਵਿੱਚ ਬੈਠਾ ਤੇਜ਼ ਰਫਤਾਰ ਨਾਲ ਜਾ ਰਿਹਾ ਸੀ। ਅਤੇ ਯੂਨੀਵਰਸਿਟੀ ਦੇ ਦਿੱਤੇ ਹੋਏ ਪਤੇ ਉੱਤੇ ਪਹੁੰਚ ਕੇ – ਇਕ ਸ਼ਾਨਦਾਰ ਹਵੇਲੀ– ਉਸ ਨੂੰ ਸਭ ਘਬਰਾਹਟ ਭੁਲ ਵਿਸਰ ਗਈ, ਇਥੋਂ ਤੱਕ ਕਿ ਟੈਕਸੀ ਦਾ 16 ਡੱਚ ਮਾਰਕ ਦਾ ਬਿੱਲ ਵੀ। ਕਾਰਨ ਇਹ ਸੀ ਕਿ ਉਸ ਦੇ ਮੇਜ਼ਬਾਨਾਂ ਨੇ ਉਸ ਦਾ ਬੜਾ ਨਿੱਘਾ ਤੇ ਸ਼ਾਨਦਾਰ ਸਵਾਗਤ ਕੀਤਾ ਸੀ। ਡਾ. ਅਭਿਆਨਕਰ ਜੀਨ ਦੇ ਪੁਨਰ–ਨਿਰਮਾਣ ਬਾਰੇ ਹੋ ਰਹੀ ਇਕ ਕਾਨਫਰੰਸ ਵਿੱਚ ਹਿੱਸਾ ਲੈਣ ਲਈ ਇਕ ਹਫਤੇ ਦੇ ਸੰਖੇਪ ਦੌਰੇ ਉਤੇ ਇਥੇ ਆਇਆ ਸੀ, ਉਸ ਨੇ ਇਸ ਖੇਤਰ ਵਿਚ ਜੋ ਯੋਗਦਾਨ ਪਾਇਆ ਸੀ, ਉਸ ਨਾਲ ਉਸ ਨੂੰ ਮਾਨਤਾ ਮਿਲੀ ਸੀ। ਆਪਣੇ ਜਰਮਨ ਮੇਜ਼ਬਾਨਾਂ ਵਰਗੇ ਦੋਸਤ ਮਿਲੇ ਸਨ, ਜਰਮਨ (ਜੀ. ਟੀ. ਜ਼ੈਡ.) ਤੋਂ ਆਉਣ ਜਾਣ ਦਾ ਕਿਰਾਇਆ ਮਿਲਿਆ ਸੀ ਅਤੇ ਭਾਰਤ ਦੇ ਮੁੱਠੀਬੰਦ ਰੱਖਣ ਵਾਲੇ ਰੀਜ਼ਰਵ ਬੈਂਕ ਤੋਂ ਪੰਜ ਦਿਨ ਵਾਸਤੇ ਰੋਜ਼ਾਨਾ ਭੱਤਾ ਮਿਲਿਆ ਸੀ। (ਸਰਕਾਰੀ ਤੌਰ 'ਤੇ ਉਸ ਤੋਂ ਇਹ ਆਸ ਰੱਖੀ ਜਾ ਰਹੀ ਸੀ ਕਿ ਹਫਤੇ–ਅੰਤ ਦੇ ਦਿਨੀ ਉਹ ਭੁੱਖਾ–ਪਿਆਸਾ ਰਹੇ) ਡਾ. ਅਭਿਆਨਕਰ ਜਲਦੀ

ਹੀ ਅਕਾਦਮਿਕ ਬਕ ਬਕ, ਕਾਨਫਰੰਸਾਂ, ਬੀਅਰ, ਖੁਸ਼ਗੱਪੀਆਂ, ਹੋਰ ਬੀਅਰ........ਜਿਹੜੀ ਸਿਰਫ ਬਾਵੇਰੀਆ ਹੀ ਮੁਹਈਆ ਕਰ ਸਕਦਾ ਸੀ, –ਦੇ ਤੂਫਾਨੀ ਤੇ ਪ੍ਰਚੰਡ ਦੌਰ ਵਿੱਚ ਗਰਕ ਹੋ ਗਿਆ। ਆਪਣਾ ਖਰਚਾ ਪੇਸ਼ ਕਰਨ, ਗਪਸ਼ੱਪ ਮਾਰਨ ਅਤੇ ਤੱਸਲੀ ਨਾਲ ਖਾ ਪੀ ਲੈਣ ਮਗਰੋਂ, ਡਾ. ਅਭਿਆਨਕਰ ਨੇ ਦੋ ਦਿਨ–ਹਫਤੇ ਦੇ ਆਖਰੀ ਦੋ ਦਿਨ ਜਿਨ੍ਹਾਂ, ਦਾ ਸਰਕਾਰ ਲਈ ਕੋਈ ਵਜੂਦ ਹੀ ਨਹੀਂ ਸੀ, ਮਨਮਰਜ਼ੀ ਨਾਲ ਘੁੰਮਣ ਫਿਰਨ ਲਈ, ਜਿਸ ਦਾ ਉਹਨੂੰ ਬੜਾ ਸ਼ੌਕ ਸੀ, ਅਤੇ 500 ਡਾਲਰ ਖਰਚ ਕਰਨ ਲਈ ਰਾਖਵੇਂ ਰੱਖੇ ਸਨ। ਉਹ ਕਈ ਬਾਜ਼ਾਰਾਂ ਵਿੱਚ ਗਿਆ, ਗਹਿਮਾ ਗਹਿਮ ਵਾਲੀਆਂ ਸੁਪਰ ਮੰਡੀਆਂ ਵਿੱਚ ਗਿਆ, ਜ਼ਮੀਨਦੋਜ਼ ਗੱਡੀ ਦੀ ਸੈਰ ਕੀਤੀ ਅਤੇ ਸਵੈਚਾਲਿਤ ਜਰਮਨ ਕਾਰਾਂ ਦਾ ਆਨੰਦ ਮਾਣਿਆ। ਉਸ ਨੇ ਸਗੋਂ ਕੁਝ ਲਿੰਗ ਦੁਕਾਨਾਂ ਅੰਦਰ ਵੀ ਝਾਕ ਕੇ ਦੇਖਿਆ, ਪਰ ਇਕ ਗੁਨਾਹ ਦੇ ਅਹਿਸਾਸ ਨਾਲ ਮੋਢੇ ਉਤੋਂ ਦੀ ਪਿੱਛੇ ਵੱਲ ਨਜ਼ਰ ਮਾਰਦਿਆਂ। ਇਸ ਲਈ ਕਿ ਮਤਾਂ ਕੋਈ ਸੰਜੀਦਾ ਜਰਮਨ ਦੋਸਤ ਸਿਰ ਤੋਂ ਹੀ ਨਾ ਆ ਫੜੇ। ਇਸ ਗੱਲ ਦੇ ਅਹਿਸਾਸ ਬਗ਼ੈਰ ਹੀ, ਤਿੰਨ ਦਿਨ ਦੇ ਥੋੜੇ ਜਿਹੇ ਸਮੇਂ ਅੰਦਰ ਡਾ. ਅਭਿਆਨਕਰ ਮਿਊਨਿਖ਼ ਨਾਲ ਰਚਮਿਚ ਗਿਆ ਸੀ। ਇਸ ਤਰ੍ਹਾਂ ਇਧਰ ਉਧਰ ਫਿਰਦਿਆਂ ਹੀ, ਆਪਣੀ ਯਾਤਰਾ ਦੇ ਆਖਰੀ ਤੋਂ ਪਹਿਲੇ ਦਿਨ ਉਹ ਬਿਲਕੁਲ, ਬਿਲਕੁਲ ਗੁਆਚ ਜਿਹਾ ਗਿਆ। ਉਸ ਦੀ ਹਾਲਤ ਰਤਾ ਗੰਭੀਰ ਸੀ ਕਿਉਂਕਿ ਅਸਮਾਨ ਉਤੇ ਬੱਦਲ ਛਾਏ ਹੋਏ ਸਨ ਅਤੇ ਇਕਸਾਰ ਬੂੰਦਾਬਾਂਦੀ ਹੋ ਰਹੀ ਸੀ। ਜਰਮਨ ਦੀ ਬਣੀ ਆਪਣੀ ਨਵੀਂ ਪਲਾਸਟਿਕ ਬਰਸਾਤੀ ਦੇ ਬਾਵਜੂਦ ਉਹ ਭਿਜ ਗਿਆ ਸੀ। ਗਲੀਆਂ ਬਾਜ਼ਾਰ ਬਿਲਕੁਲ ਸੁੰਨਸਾਨ ਸਨ ਅਤੇ ਉਹ ਸਥਾਨਕ ਜ਼ਮੀਨਦੋਜ਼ ਗੱਡੀ ਦੇ ਸਟੇਸ਼ਨ ਦਾ ਰਾਹ ਭੁਲ ਗਿਆ ਸੀ। ਉਤੋਂ ਹੋਰ ਮੁਸੀਬਤ ਇਹ ਕਿ ਜਰਮਨ ਭਾਸ਼ਾ ਦਾ ਉਹਦਾ ਗਿਆਨ 'ਸਾਵਧਾਨ' 'ਰੁਕੋ' ਵਰਗੇ ਕੁਝ ਸ਼ਬਦਾਂ ਤੱਕ ਮਹਿਦੂਦ ਸੀ ਜਿਹੜੇ ਵੱਖ ਵੱਖ ਥਾਈਂ ਬਹੁਤ ਵਰਤੇ ਜਾਂਦੇ ਸਨ। ਉਹ ਟੁੱਟੇ ਫੁੱਟੇ ਮਕਾਨਾਂ ਵਾਲੀ ਇਕ ਗਲੀ ਵਿੱਚ ਇਕ ਖਿੜਕੀ ਦੇ ਛੋਟੇ ਜਿਹੇ ਛੱਜੇ ਹੇਠ ਖੜਾ ਹੋ ਗਿਆ। ਉਸ ਨੇ ਨਿੱਕੇ ਨਿੱਕੇ ਨਰਮ ਤੇ ਰੂੰ ਦੇ ਮੋਹੜਿਆਂ ਵਰਗੇ ਬਰਫ਼ ਦੇ ਫੰਬੇ ਮੂੰਹ ਤੋਂ ਪੂੰਝੇ ਤਾਂ ਉਸ ਨੂੰ ਅਹਿਸਾਸ ਹੋਇਆ ਕਿ ਉਹ ਜ਼ਿੰਦਗੀ ਵਿੱਚ ਪਹਿਲੀ ਵਾਰ ਬਰਫ਼ ਪੈਂਦੀ ਦੇਖ ਰਿਹਾ ਸੀ। ਭਾਰਤ ਦੇ ਇਕ ਰਾਜ, ਮਹਾਰਾਸ਼ਟਰ ਦੇ ਇਸ ਆਵਾਸੀ ਨੇ ਬਰਫ਼ ਪੈਣ ਬਾਰੇ ਕੇਵਲ ਸੁਣਿਆ ਹੀ ਹੋਇਆ ਸੀ। ਕੁਝ ਕੁ ਚਾਅ ਨਾਲ, ਉਸ ਨੇ ਉਪਰ ਦੇਖਿਆ ਤਾਂ ਪਤਾ ਲਗਾ ਕਿ ਮੋਹੜਿਆਂ ਦਾ ਇਕ ਵਾਸਤਵਿਕ ਸਮੁੰਦਰ ਹੈ ਜਿਹੜੇ–ਉਪਰੋਂ ਘੁਪ ਹਨੇਰੇ ਆਕਾਸ਼ ਤੋਂ ਹੌਲੀ ਹੌਲੀ ਹੇਠਾਂ ਡਿੱਗ ਰਹੇ ਸਨ। ਉਸ ਨੇ ਕੂਲੀ ਠੰਡੀ ਛੁਹ ਮਹਿਸੂਸ ਕਰਨ ਵਾਸਤੇ ਆਪਣਾ ਹੱਥ ਪਸਾਰਿਆ ਅਤੇ ਉਹਦੀ ਨਜ਼ਰ ਸਾਮ੍ਹਣੀ ਸੜਕ ਦੇ ਮਕਾਨਾਂ ਉਤੇ ਤਰਨ ਲਗੀ। ਅਖੀਰ ਉਹ ਛੋਟੇ ਜਿਹੇ ਨਕਲੀ ਬੋਨਸਾਈ ਕ੍ਰਿਸਮਿਸ ਉਤੇ ਜਾ ਟਿਕੀ ਜਿਸ ਨੂੰ ਲਾਲ ਤੇ ਪੀਲੇ ਮੋਤੀਆਂ ਦੀਆਂ ਮਾਲਾਵਾਂ ਨਾਲ ਸਜਾਇਆ ਗਿਆ ਸੀ ਅਤੇ ਜਿਹੜਾ ਹੌਲੀ ਹੌਲੀ ਬਰਫ਼ ਦਾ ਪਹਾੜ ਬਣਦਾ ਜਾ ਰਿਹਾ ਸੀ। ਉਹ ਨੇ ਟਿਕਟਿਕੀ ਬੰਨ੍ਹ ਕੇ ਉਹਦੇ ਵੱਲ ਘੂਰਿਆ ਅਤੇ ਫੇਰ, ਡੌਰ–ਭੌਰ ਜਿਹਾ, ਬੋਨਸਾਈ ਰੁੱਖ ਵਾਲੇ ਮਕਾਨ ਦੇ ਦਰਵਾਜ਼ੇ ਵੱਲ ਤੁਰ ਪਿਆ। ਭੇਦ ਭਰੇ ਤਰੀਕੇ ਨਾਲ, ਉਸ ਨੂੰ ਦਰਵਾਜ਼ੇ ਦੀ ਘੰਟੀ ਦਾ ਪਤਾ ਲੱਗਾ ਤੇ ਉਸ ਨੇ ਇਸ ਨੂੰ ਦਬਾਇਆ। ਉਸ ਨੂੰ ਅੰਦਰ ਟਨ ਟਨ ਦੀ ਆਵਾਜ਼ ਸੁਣ ਰਹੀ ਸੀ। ਦਰਵਾਜ਼ੇ ਵਿੱਚ ਲੱਗੇ ਕਿਸੇ ਗੁਪਤ ਸਪੀਕਰ ਵਿਚੋਂ ਇਕ ਅਖੜ ਆਵਾਜ਼ ਆਈ, "ਕੌਣ?"

"ਯੁਰਗਨ।" ਡਾ. ਅਭਿਆਨਕਰ ਦੇ ਇਕ ਭਾਗ ਨੇ ਜਵਾਬ ਵਿੱਚ ਆਪਣੇ ਆਪ ਨੂੰ ਇਕ

ਅਜੀਬ ਨਾ ਬੋਲਦਿਆਂ ਦੇਖਿਆ।

ਦਰਵਾਜ਼ੇ ਦੀ ਚਿਟਕਣੀ ਖੁਲ੍ਹੀ। ਡਾ. ਅਭਿਆਨਕਰ ਨੇ ਦਰਵਾਜ਼ਾ ਅੰਦਰ ਧੱਕਿਆ ਤੇ ਦਾਖਲ ਹੋ ਗਿਆ। ਇਕ ਛੋਟਾ ਜਿਹਾ ਸਵਾਗਤ–ਕਮਰਾ ਜਿਸ ਵਿਚੋਂ ਇਕ ਛੋਟੀ ਪੌੜੀ ਵਲ ਰਾਹ ਜਾਂਦਾ ਸੀ ਜਿਸ ਨੂੰ ਚੜ੍ਹ ਕੇ ਉਹ ਦੂਜੇ ਕਮਰੇ ਵਿੱਚ ਚਲਾ ਗਿਆ। ਇਸ ਕਮਰੇ ਵਿੱਚ ਥਾਂ ਥਾਂ ਰਸਾਲੇ, ਕਿਤਾਬਾਂ ਤੇ ਕਪੜੇ ਖਿਲਰੇ ਪਏ ਸਨ। ਪਰ ਉਸ ਦਾ ਧਿਆਨ ਮੰਜੇ ਉਤੇ ਪਏ ਇਕ ਆਦਮੀ ਵੱਲ ਖਿਚਿਆ ਗਿਆ। ਮਾੜਚੂ ਜਿਹਾ ਲੰਮਾ ਸਾਰਾ ਕਦ, ਅਗਲੇ ਨੂੰ ਚੀਰ ਪਾਉਂਦੀਆਂ ਜ਼ਾਲਮ ਅੱਖਾਂ ਤੇ ਅਵੈੜਾ ਜਿਹਾ ਮੂੰਹ। "ਤੁਸੀਂ ਕੌਣ ਹੋ?" ਉਹ ਜਰਮਨ ਵਿੱਚ ਗੁੱਰਾਇਆ।

ਡਾ. ਅਭਿਆਨਕਰ ਮੰਜੇ ਉਤੇ ਪਏ ਆਦਮੀ–ਦੀਆਂ ਅੱਖਾਂ ਵਿੱਚ ਇਕ–ਟੱਕ ਝਾਕਦਾ, ਗਿਣ ਗਿਣ ਕੇ ਕਦਮ ਰਖਦਾ ਹੌਲੀ ਹੌਲੀ ਅੱਗੇ ਵਧਿਆ। ਜਾਪਦਾ ਸੀ ਜਿਵੇਂ ਉਹ ਕਮਜ਼ੋਰ ਤੇ ਝੱਕੂ ਪ੍ਰੋਫੈਸਰ ਤੋਂ ਅਚਾਨਕ ਹੀ ਇਕ ਅਜੀਬ ਦਲੇਰ, ਬੇਫਿਕਰ ਤੇ ਦ੍ਰਿੜਤਾ ਵਾਲਾ ਵਿਹਾਰਕ ਆਦਮੀ ਬਣ ਗਿਆ ਹੋਵੇ ਜਿਸ ਨੂੰ ਇਹ ਪਤਾ ਸੀ ਕਿ ਉਹ ਕੀ ਚਾਹੁੰਦਾ ਸੀ ਅਤੇ ਉਸ ਨੂੰ ਕਿਵੇਂ ਹਾਸਿਲ ਕਰਨਾ ਸੀ। ਬੌਂਦਲਾਏ ਹੋਏ ਜਰਮਨ ਕੋਲ ਜਾ ਕੇ ..... ਬੜੇ ਆਰਾਮ ਨਾਲ ਉਸ ਨੇ ਉਸ ਨੂੰ ਧੌਂਣੋ ਫੜ ਕੇ ਉਠਾਇਆ। ਜਰਮਨ ਏਨਾ ਹੈਰਾਨ ਰਹਿ ਗਿਆ ਸੀ ਕਿ ਉਹ ਕੁਝ ਬੋਲ ਨਾ ਸਕਿਆ।

"ਮੈਂ ਯਾਂ ਰਾਦਾਵਾਨਸਕੀ, 628349673, ਆਸ਼ਵਿਜ਼", ਡਾ. ਅਭਿਆਨਕਰ ਨੇ ਆਪਣੇ ਆਪ ਨੂੰ ਕਹਿੰਦੇ ਸੁਣਿਆ।

ਇਸ ਨਾਂ ਦਾ ਉਹਦੇ ਆਪਣੇ ਵਾਸਤੇ ਕੋਈ ਮਤਲਬ ਨਹੀਂ ਸੀ। ਪਰ ਉਸਨੇ ਦੇਖਿਆ ਕਿ ਉਸ ਦੀ ਪਕੜ ਵਿੱਚ ਆਏ ਆਦਮੀ ਦੀਆਂ ਅੱਖਾਂ ਖੌਫ ਨਾਲ ਟੱਡੀਆਂ ਗਈਆਂ ਸਨ। ਡਾ. ਅਭਿਆਨਕਰ ਨੇ ਮਹਿਸੂਸ ਕੀਤਾ ਕਿ ਉਹ ਕਿਸੇ ਐਸੀ ਚੀਜ਼ ਦੀ ਪਕੜ ਵਿਚ ਹੈ ਜੋ ਉਸ ਦੀ ਸਮਝ ਜਾਂ ਉਸ ਦੇ ਸੰਕਲਪ ਤੋਂ ਪਰੇ ਹੈ। ਉਹ ਅਭਿਨੈ ਕਰ ਰਿਹਾ ਸੀ, ਉਸ ਦਾ ਅਸਲ ਆਪਾ ਕਿਸੇ ਹਨੇਰੀ ਨੁਕਰ ਵਿਚ ਧੱਕਿਆ ਗਿਆ ਸੀ। ਉਹ ਹਰ ਹਰਕਤ ਤੋਂ ਸੁਚੇਤ ਪਰ ਕੁਝ ਕਰਨ ਦੇ ਅਸਮਰਥ ਸੀ। ਉਹ ਜੋ ਕੁਝ ਹੋ ਰਿਹਾ ਸੀ, ਉਸ ਨੂੰ ਨਿਰਲੇਪ ਹੋ ਕੇ ਦੇਖਦਾ ਰਿਹਾ। ਸਾਧਾਰਨ ਤੌਰ 'ਤੇ ਉਹ ਇਕ ਸ਼ਾਤ, ਚੁੱਪ ਤੇ ਧੀਰਜ ਵਾਲਾ, ਅਤੇ ਮਾਮੂਲੀ ਸਰੀਰਕ ਬਲ ਵਾਲਾ ਆਦਮੀ ਸੀ। ਉਸ ਨੂੰ ਸ਼ੱਕ ਸੀ ਕਿ ਜਿਵੇਂ *ਉਸ ਨੇ ਹੁਣੇ ਕੀਤਾ ਸੀ, ਉਹ ਕਿਸੇ ਲੀਰਾਂ ਦੀ ਬਣੀ* ਗੁੱਡੀ ਨੂੰ ਵੀ ਇਸ ਤਰ੍ਹਾਂ ਨਾ ਚੁੱਕ ਸਕੇ। ਉਹ ਹੈਰਾਨ ਸੀ ਕਿ ਉਸ ਨੇ ਅਜੇ ਤੱਕ ਆਦਮੀ ਨੂੰ ਉਪਰ ਚੁਕਿਆ ਹੋਇਆ ਸੀ ਅਤੇ ਤੈਸ਼ ਵਿਚ ਆਇਆ ਉਸ ਨੂੰ ਝੰਜੋੜ ਰਿਹਾ ਸੀ, ਮਾਣੋ ਹੱਥ ਦੇ ਲੋਹ–ਸ਼ਿਕੰਜੇ ਵਿਚ ਉਹਦਾ ਗਲ ਘੁੱਟ ਦੇਵੇਗਾ। ਉਹਦੇ ਕਾਬੂ ਆਇਆ ਆਦਮੀ ਲਚਾਰੀ ਨਾਲ ਹੱਥ–ਪੈਰ ਮਾਰ ਰਿਹਾ ਸੀ ਅਤੇ ਭਰੇ ਸੱਚ ਨਾਲ ਕੁਝ ਬੇਸਿਰ–ਪੈਰ ਬੋਲ ਰਿਹਾਂ ਸੀ। ਅਕਹਿ ਸ਼ਕਤੀ ਤੇ ਇਕ ਝਟਕੇ ਨਾਲ ਪ੍ਰੋਫੈਸਰ ਨੇ ਉਸ ਨੂੰ ਨਫਰਤ ਨਾਲ ਮੰਜੇ ਉਤੇ ਪਟਕਾ ਮਾਰਿਆ। ਤੇ ਫੇਰ ਉਹ ਉਸ ਦਾ ਬੰਦ ਬੰਦ ਕਟਣ ਲੱਗ ਪਿਆ। ਤਟਤੀਬ ਨਾਲ, ਖੌਫਨਾਕ ਤਰੀਕੇ ਨਾਲ। ਪਹਿਲਾਂ ਉਹਦੀਆਂ ਉਂਗਲਾਂ ਨੇ ਜਰਮਨ ਚਿਹਰੇ ਦੇ ਚੀਥੜੇ ਲਾਹ ਸੁੱਟੇ। ਜਰਮਨ ਏਨਾ ਘਬਰਾ ਗਿਆ ਸੀ ਕਿ ਉਹਨੇ ਹਾਏ ਵੀ ਨਾ ਕੀਤੀ। ਫੇਰ ਉਸ ਨੇ ਸੋਚ ਸਮਝ ਕੇ ਇਕ ਲੰਮੀ ਤਿੱਖੀ ਛੁਰੀ ਫੜੀ ਤੇ ਆਦਮੀ ਦਾ ਢਿੱਡ ਪਾੜ ਕੇ ਰੱਖ ਦਿਤਾ। ਅਜੇ ਵੀ ਸੰਤੋਖ ਨਾ ਕਰਾਕੇ, ਉਸ ਨੇ ਆਦਮੀ ਦੇ ਢਿੱਡ ਵਿੱਚ ਹੱਥ ਪਾ ਕੇ ਉਹਦੀਆਂ ਆਂਦਰਾਂ ਬਾਹਰ ਕੱਢ ਲਿਆਂਦੀਆਂ। ਵਚਿੱਤਰ

ਗੱਲ, ਉਹਦੇ ਕਾਬੂ ਆਇਆ ਆਦਮੀ ਅਜੇ ਵੀ ਜਿਉਂਦਾ ਸੀ। ਆਪਣੀਆਂ ਅੰਤੜੀਆਂ ਨੂੰ ਬਾਹਰ ਆਉਂਦਿਆਂ ਤੇ ਇਧਰ ਉਧਰ ਖਿੰਡਦਿਆਂ ਦੇਖ ਕੇ, ਖ਼ੌਫਜ਼ਦਾ ਹੋਈਆਂ ਉਹਦੀਆਂ ਅੱਖਾਂ ਵਿੱਚ ਚਮਕ ਸੀ। ਪੱਕੇ ਸ਼ਾਕਾਹਾਰੀ ਅਤੇ ਨਿੱਤ–ਨੇਮੀ ਬੋਧੀ, ਡਾ. ਅਭਿਆਨਕਰ ਨੂੰ ਉਸ ਤੋਂ ਕਰਹਿਤ ਆ ਰਹੀ ਸੀ ਜੋ ਕੁਝ ਉਹਦੇ ਹੱਥ ਜਿਵੇਂ ਆਪਣੀ ਹੀ ਮਰਜ਼ੀ ਨਾਲ ਕਰੀ ਜਾ ਰਹੇ ਸਨ। ਉਸ ਨੂੰ ਇਹ ਵੀ ਮਹਿਸੂਸ ਹੋ ਰਿਹਾ ਸੀ ਕਿ ਉਸ ਦੀ ਹੋਂਦ ਦੇ ਕਿਸੇ ਗੁਪਤ ਹਿੱਸੇ ਨੂੰ ਇਸ ਲਾਚਾਰ ਆਦਮੀ ਉਤੇ ਹੋ ਰਹੀ ਖ਼ੌਫਨਾਕ ਵਹਿਸ਼ਤ ਦੀ ਹਰ ਕਾਰਵਾਈ ਵਿਚੋਂ, ਜਿਸ ਤੋਂ ਉਹਦੀ ਪੀੜ ਤੇ ਆਤੰਕ ਦਾ ਪਤਾ ਲਗਦਾ ਸੀ, ਭਿਆਨਕ ਸੰਤੁਸ਼ਟੀ ਮਿਲ ਰਹੀ ਸੀ, ਪੂਰਤੀ ਦਾ ਮਹਿਸਾਸ ਹੋ ਰਿਹਾ ਸੀ। ਬਹੁਤ ਹੀ ਲੰਮੇ ਸਮੇਂ ਮਗਰੋਂ ਉਸ ਆਦਮੀ ਨੇ ਸ਼ੁਕਰ–ਸ਼ੁਕਰ ਕਰਕੇ ਜਾਨ ਦਿੱਤੀ। ਲੰਮੇ ਲੰਮੇ ਸਾਹ ਲੈਂਦਾ ਤੇ ਮੁੜ੍ਹਕੋ ਮੁੜ੍ਹਕੀ ਹੋਇਆ, ਡਾ. ਅਭਿਆਨਕਰ ਇਕ ਕੁਰਸੀ ਉਤੇ ਬਹਿ ਗਿਆ। ਉਹ ਅਜੇ ਵੀ ਆਪਣੇ ਆਪ ਨੂੰ ਬੰਬਈ ਦਾ, ਸਹਾਇਕ ਪ੍ਰੋਫੈਸਰ, ਡਾ. ਅਵਿਨਾਸ਼ ਅਭਿਆਨਕਰ ਮਹਿਸੂਸ ਨਹੀਂ ਸੀ ਕਰ ਰਿਹਾ। ਧੀਰਜ ਨਾਲ ਉਹ ਇਕ ਨੁਕਰ ਵਿਚ ਸਿੰਕ ਕੋਲ ਗਿਆ ਅਤੇ ਆਰਾਮ ਨਾਲ ਆਪਣੇ ਹੱਥ ਧੋਤੇ। ਬੜੀ ਜੁਗਤ ਨਾਲ ਉਹਨੇ ਆਪਣੀ ਬਰਸਾਤੀ ਅਤੇ ਰਬੜ ਦੇ ਲੰਮੇ ਬੂਟ ਸਾਫ ਕੀਤੇ। ਨਿਰਭਾਵ ਢੰਗ ਨਾਲ ਉਸ ਨੇ ਇਕ ਕਪੜਾ ਫੜ ਕੇ ਛੁਰੀ ਸਮੇਤ ਦਰਵਾਜ਼ੇ ਦੀ ਕੁੰਡੀ ਸਾਫ ਕੀਤੀ। ਫੇਰ ਪੂਰੇ ਧੀਰਜ ਨਾਲ, ਮੰਜੇ ਤੇ ਫਰਸ਼ ਉਤੇ ਪਏ ਲਹੂ ਮਾਸ ਦੇ ਚੀਥੜਿਆਂ ਵੱਲ ਨਜ਼ਰ ਮਾਰਿਆਂ ਬਗ਼ੈਰ, ਉਹ ਛੋਹਲੇ ਕਦਮੀ ਸੌਣ ਵਾਲੇ ਕਮਰੇ ਵਿਚੋਂ ਪੌੜੀਆਂ ਉਤਰ ਕੇ ਸੁਆਗਤ–ਕਮਰੇ ਵਿੱਚ ਆ ਗਿਆ ਅਤੇ ਫੇਰ ਬਾਹਰ ਬਰਫ਼ ਨਾਲ ਭਰੀ ਸੱਖਣੀ ਸੜਕ ਉਤੇ ਪਹੁੰਚ ਗਿਆ। ਉਹ ਭਰੋਸੇ ਤੇ ਸਾਬਤ ਕਦਮੀ ਨਾਲ ਤੁਰ ਰਿਹਾ ਸੀ।

ਉਫ਼! ਇਹ ਕਨੀਤਡਨ ਮਾਰਗ ਸੀ ਅਤੇ ਔਹ ਸਾਮ੍ਹਣੇ ਸੀ ਹਾਪਟ ਸਟੇਸ਼ਨ। ਉਸਨੇ ਮਹਿਸੂਸ ਕੀਤਾ ਕਿ ਉਹਨੂੰ ਸਖ਼ਤ ਪਿਆਸ ਲੱਗੀ ਸੀ। ਉਹ ਗਿਰਜੇ ਵਰਗੇ ਵੱਡੇ ਸਾਰੇ ਸਟੇਸ਼ਨ ਅੰਦਰ ਗਿਆ ਅਤੇ ਇਕ ਖੋਖੇ ਵਾਲੇ ਤੋਂ ਇਕ ਬੀਅਰ ਮੰਗੀ। ਹੌਲੀ ਹੌਲੀ ਉਹ ਬੀਅਰ ਦੇ ਘੁਟ ਭਰਨ ਲੱਗਾ। ਇਸ ਵੇਲੇ ਉਹ ਕਿਸੇ ਖਾਸ ਗੱਲ ਬਾਰੇ ਨਹੀਂ ਸੀ ਸੋਚ ਰਿਹਾ। ਕੁਝ ਮਿੰਟ ਪਹਿਲਾਂ ਜੋ ਕੁਝ ਹੋਇਆ ਸੀ, ਉਹ ਉਸ ਬਾਰੇ ਨਹੀਂ ਸੀ ਸੋਚਣਾ ਚਾਹੁੰਦਾ। ਇਸ ਨੂੰ ਪੂਰੀ ਤਰ੍ਹਾਂ, ਭੁਲ ਜਾਣਾ ਹੀ ਚੰਗੀ ਗੱਲ ਸੀ। ਖਾਲੀ ਦਿਮਾਗ਼ ਹੀ ਚੰਗਾ। ਹੁਣ ਉਹ ਕਾਹਲੀ ਕਾਹਲੀ ਸਾਹ ਨਹੀਂ ਸੀ ਲੈ ਰਿਹਾ। ਉਹ ਸ਼ਾਂਤ, ਤਣਾਓ ਮੁਕਤ ਤੇ ਆਪਣੇ ਆਪ ਵਿਚ ਸੀ। ਭਲਕੇ ਉਹ ਇਸ ਸ਼ਹਿਰ ਤੋਂ, ਇਸ ਦੇਸ਼ ਤੋਂ ਚਲਾ ਜਾਏਗਾ ਤੇ ਮੁੜ ਕਦੇ ਇਥੇ ਨਹੀਂ ਆਏਗਾ। ਉਹ ਬੜੇ ਆਰਾਮ ਨਾਲ ਬੀਅਰ ਦੀਆਂ ਚੁਸਕੀਆਂ ਲੈਂਦਾ ਰਿਹਾ ਤੇ ਪਲੇਟਫਾਰਮ ਤੋਂ ਲੰਘਦੀਆਂ ਆਉਂਦੀਆਂ ਗੱਡੀਆਂ ਨੂੰ ਦੇਖਦਾ ਰਿਹਾ।

ਅਗਲੇ ਦਿਨ "ਮਿਉਨਿਖਨਰ" ਨੇ ਦੋ ਸਫ਼ੇ ਉਤੇ ਇਕ ਛੋਟੇ ਕਾਲਮ ਵਿਚ ਸਾਬਕਾ ਨਾਜ਼ੀ ਜੰਗੀ ਮੁਜਰਮ ਤੇ ਆਸ਼ਵਿਜ਼ ਵਿਖੇ ਗੈਸਤਾਪੋ ਦੇ ਸਾਬਕਾ ਉਪ–ਕਮਾਂਡਰ ਵਿਲਹੈਲਮ ਬਰਾਂਟ ਦੇ ਖ਼ੌਫਨਾਕ ਕਤਲ ਦੀ ਖ਼ਬਰ ਲੱਗੀ। ਲਿਖਿਆ ਗਿਆ ਸੀ ਕਿ ਸੰਭਵ ਰੂਪ ਵਿਚ ਕਤਲ ਕਿਸੇ ਅਗਿਆਤ ਸਾਬਕਾ–ਆਸ਼ਵਿਜ਼–ਵਾਸੀ ਜਾਂ ਕਿਸੇ ਰਿਸ਼ਤੇਦਾਰ ਵਲੋਂ ਬਦਲੇ ਦੀ ਕਾਰਵਾਈ ਹੈ। ਆਧੁਨਿਕ ਜਰਮਨ ਅਧਿਕਾਰੀ ਅਜਿਹੇ ਜੁਰਮਾਂ ਦੀ ਪੜਤਾਲ ਵੱਲ ਖਾਸ ਧਿਆਨ ਨਹੀਂ ਦੇਂਦੇ ਸਨ ਅਤੇ ਜਿੰਨੀ ਜਲਦੀ ਹੋਵੇ, ਅਜਿਹੇ ਮਾਮਲੇ ਦਾਖ਼ਲ ਦਫ਼ਤਰ ਕੀਤੇ ਜਾਂਦੇ ਸਨ। ਅਸਲ ਵਿਚ, ਮਸਾਂ ਚਾਰ ਕੁ ਦਿਨ ਮਗਰੋਂ ਹੀ, ਰਸਮੀ ਜਿਹੀ ਖੋਜ–ਪੜਤਾਲ ਮਗਰੋਂ "ਉਤੋਂ ਮਿਲੇ ਹੁਕਮ"

ਨਾਲ 'ਅਣ-ਨਜਿਠਿਆ' ਲਿਖ ਕੇ ਫਾਈਲ ਬੰਦ ਕਰ ਦਿੱਤੀ ਗਈ ਸੀ।

ਡਾ. ਅਵਿਨਾਸ਼ ਅਭਿਆਨਕਰ ਆਪਣੇ ਪ੍ਰੋਗਰਾਮ ਅਨੁਸਾਰ ਭਾਰਤ ਪਰਤ ਆਇਆ ਸੀ। ਉਸ ਨੇ ਉਨਾਸੀ ਸਾਲ ਦੀ ਉਮਰ ਭੋਗੀ ਅਤੇ ਇਕ ਦਿਨ ਵੀ ਬੀਮਾਰ ਨਹੀਂ ਰਿਹਾ ਅਤੇ ਇਕ ਦਿਨ ਰਾਤ ਵੇਲੇ ਸੁੱਤਾ ਪਿਆ ਹੀ ਉਹ ਸਦਾ ਲਈ ਸੁਖ ਦੀ ਨੀਂਦ ਸੌਂ ਗਿਆ। ਇਸ ਤੋਂ ਮਗਰੋਂ ਉਹਨੇ ਕਦੇ ਮੱਖੀ ਤੱਕ ਨਹੀਂ ਮਾਰੀ। ਉਹ ਬੜਾ ਧਰਮੀ-ਕਰਮੀ ਬਣ ਗਿਆ ਸੀ ਅਤੇ ਹਰ ਸਾਲ ਪਵਿੱਤਰ ਗੰਗਾ ਦੇ ਇਸ਼ਨਾਨ ਨੂੰ ਜਾਂਦਾ ਸੀ। ਉਹ ਕੇਵਲ ਹਰਦਵਾਰ ਤੱਕ ਹੀ ਜਾਂਦਾ ਸੀ। ਉਹ ਦੁਬਾਰਾ ਕਦੇ ਬਦੇਸ਼ ਨਹੀਂ ਗਿਆ। ਉਸ ਨੇ ਤਾਂ ਕਸ਼ਮੀਰ ਵਿਚ ਇਕ ਹਫਤਾ ਗੁਜਾਰਨ ਦੀ ਦਾਅਵਤ ਵੀ ਠੁਕਰਾ ਦਿੱਤੀ ਸੀ। ਉਸਨੂੰ, ਭੋਲੇ ਭਾਅ, ਇਹ ਯਕੀਨ ਹੋ ਗਿਆ ਸੀ ਕਿ ਬਰਫ਼ ਉਹਦੇ ਉਤੇ ਜਾਦੂ ਕਰ ਦੇਂਦੀ ਹੈ। ਇਸ ਲਈ ਉਹ ਇਸ ਗੱਲ ਦਾ ਸਖ਼ਤ ਧਿਆਨ ਰਖਦਾ ਕਿ ਐਸੇ ਭੂਗੋਲਿਕ ਖ਼ਿਤੇ ਵਿਚ ਪੈਰ ਨਾ ਪਾਵੇ ਜਿਥੇ ਕਿਸੇ ਮੁਲਾਕਾਤ ਨਾਲ ਐਸੇ ਨਤੀਜੇ ਪੈਦਾ ਹੋ ਸਕਣ ਜਿਨ੍ਹਾਂ ਦੇ ਖਿਆਲ ਨਾਲ ਹੀ ਉਹ ਕੰਬ ਉਠਦਾ ਸੀ।

ਇਹ ਜਾਂ ਤਾਂ ਬਰਫ਼ ਸੀ ਜਾਂ ਉਹ ਖਿੜਕੀ ਵਿਚਲਾ ਹਾਸੇ ਹੀਣ ਨਿੱਕਾ ਜਿਹਾ ਰੁੱਖ ਜਿਸ ਨੇ ਉਸ ਤੋਂ ਉਸ ਖੌਫ਼ਨਾਕ ਦਿਹਾੜੇ, ਬਹੁਤ ਪਹਿਲਾਂ ਜਰਮਨੀ ਵਿਚ ਐਸੀ ਵਿਸ਼ਵਾਸ ਬਾਹਰੀ ਹਰਕਤ ਕਰਵਾਈ ਸੀ। ਰਤਾ ਕਲਪਨਾ ਕਰੋ ਕਤਲ, ਕਤਲ ਵੀ ਪਰਦੇਸ ਵਿਚ ਤਕਰੀਬਨ ਨਿਹੱਥਿਆਂ ਹੀ। ਰੱਬ ਜਾਣੇ ਉਹ ਅਤਿਅੰਤ ਨਿਪੁੰਨ ਖੁਫੀਆ ਪੁਲੀਸ ਕੋਲੋਂ ਬੱਚ ਕੇ ਕਿਵੇਂ ਆ ਗਿਆ ਸੀ। ਉਹ ਜ਼ਰੂਰ ਪਾਗਲ ਹੋ ਗਿਆ ਹੋਵੇਗਾ। ਇਹੋ ਇਕ ਭਿਆਨਕ ਰਾਜ਼ ਸੀ ਜਿਹੜਾ ਉਸ ਨੇ ਆਪਣੀ ਪਤਨੀ ਕੋਲੋਂ ਵੀ ਲੁਕਾਈ ਰਖਿਆ ਸੀ। ਉਸਨੂੰ ਇਸ ਬਾਰੇ ਸੋਚਣਾ ਹੀ ਚੰਗਾ ਨਹੀਂ ਲਗਦਾ । ਕਿਸੇ ਵੇਲੇ ਉਸਨੂੰ ਇਹ ਸੋਚਣਾ ਚੰਗਾ ਲਗਦਾ ਕਿ ਉਸ ਨੇ ਇਸ ਸਭ ਕੁਝ ਦੀ ਕਲਪਨਾ ਕਿਵੇਂ ਕੀਤੀ ਸੀ। ਪਰ ਉਹ ਪੱਕੇ ਨਿਸਚੇ ਨਾਲ ਜਾਣਦਾ ਸੀ ਕਿ ਉਸ ਨੇ ਬਿਨਾਂ ਕਿਸੇ ਖਾਸ ਕਾਰਨ ਦੇ ਜਰਮਨੀ ਵਿਚ ਇਕ ਉੱਕਾ ਹੀ ਅਣ-ਮਛਾਤੇ ਆਦਮੀ ਦਾ ਝਟਕਾ ਕੀਤਾ ਸੀ-ਹਾਂ ਇਹੋ ਢੁੱਕਵਾਂ ਲਫਜ਼ ਹੈ-ਝਟਕਾ ਕੀਤਾ ਸੀ।

ਕਈ ਵਾਰੀ ਉਹ ਸੋਚਦਾ ਕਿ ਉਹ ਆਪਣੇ ਹੱਥੋਂ ਕਤਲ ਹੋਣ ਵਾਲੇ ਦਾ ਕੋਈ ਅਤਾ ਪਤਾ ਲੱਭਣ ਦੀ ਕੋਸ਼ਿਸ਼ ਕਰੇ। ਪਰ ਅੰਦਰੋਂ ਆਵਾਜ਼ ਕਹਿੰਦੀ, ਰਹਿਣ ਦੇ ਪਰਾਂ। ਜਦੋਂ ਉਹ ਇਸ ਬਾਰੇ ਰਤਾ ਵਧੇਰੇ ਸੋਚਣ ਲਗਦਾ ਤਾਂ ਹਰ ਵਾਰੀ ਉਹਦਾ ਦਿਮਾਗ ਪਤਾ ਨਹੀਂ ਕਿਉਂ ਸੁੰਨ ਹੋ ਜਾਣਾ ਅਤੇ ਕੰਮ ਕਰਨਾ ਹੀ ਬੰਦ ਕਰ ਦੇਂਦਾ। ਵਕਤ ਪਾ ਕੇ ਉਸ ਨੂੰ ਇਹ ਗੱਲ ਭੁੱਲ ਗਈ। ਬਸ ਕਦੇ ਕਦੇ ਹੀ ਯਾਦ ਆਉਂਦੀ। ਪਰ ਜਦੋਂ ਵੀ ਉਹ ਹਰ ਸਾਲ ਗੰਗਾ ਇਸ਼ਨਾਨ ਵਾਸਤੇ ਜਾਂਦਾ, ਉਹ ਆਪਣੇ ਵਾਸਤੇ ਤੇ ਉਸ ਅਗਿਆਤ ਵਿਅਕਤੀ ਵਾਸਤੇ ਪ੍ਰਾਰਥਨਾ ਕਰਦਾ ਜੋ ਉਹਦੇ ਹੱਥੋਂ ਮਰਿਆ ਸੀ ਪਰ ਉਸ ਨੂੰ ਇਹ ਸ਼ੰਕਾ ਹੁੰਦੀ ਸੀ ਕਿ ਉਹ ਵਿਅਕਤੀ ਇਹਦੇ ਇਸ ਸਾਰਥਕ ਕਰਮ ਦੀ ਸ਼ਲਘਾ ਵੀ ਕਰਦਾ!

***(ਇਕ ਅੰਗ੍ਰੇਜ਼ੀ ਕਹਾਣੀ)***

# ਮੀਂਹ

## ਕੈਨਥ ਡਾਇਲ

ਇਕ ਸਮੇਂ ਜਿਥੇ ਹਰੇ ਭਰੇ ਖੇਤ ਹੁੰਦੇ ਸਨ, ਅੱਜ ਉਹ ਧਰਤੀ ਗਰਮੀ ਨਾਲ ਝੁਲਸੀ ਤੇ ਪਾਟੀ ਪਈ ਸੀ। ਹੁਣ ਇਹ ਬਿਲਕੁਲ ਬੰਜਰ ਭੋਇੰ ਸੀ ਅਤੇ ਕਿਸਾਨ ਇਸ ਵੱਲ ਬੜੀਆਂ ਨਿਰਾਸ਼ ਨਿਗਾਹਾਂ ਨਾਲ ਦੇਖਦਾ ਸੀ। ਉਸ ਦਾ ਸਭ ਤੋਂ ਵੱਡੀ ਦੁਸ਼ਮਣ ਸੀ ਕਠੋਰ ਗਰਮੀ ਜਿਸ ਨਾਲ ਤਾਪਮਾਨ ਪੰਤਾਲੀ ਡਿਗਰੀ ਸੈਲਸੀਅਸ ਤੱਕ ਚਲਾ ਜਾਂਦਾ ਸੀ। ਤਿਲਕ ਰਾਮ ਨੇ ਇਕ ਚਮਕੀਲੇ ਰੰਗਦਾਰ ਕਪੜੇ ਨਾਲ ਆਪਣੇ ਮੱਥੇ ਦਾ ਮੁੜ੍ਹਕਾ ਪੂੰਝਿਆ ਅਤੇ ਆਸ ਭਰੀ ਨਿਗਾਹ ਨਾਲ ਅਸਮਾਨ ਵੱਲ ਦੇਖਿਆ। ਨਿਰਮਲ ਤੇ ਝਮ ਝਮ ਕਰਦੇ ਨੀਲੇ ਅੰਬਰ ਉਤੇ ਉਸਨੂੰ ਇਕ ਵੀ ਬਦਲੋਟੀ ਨਜ਼ਰ ਨਾ ਆਈ। ਉਸ ਨੇ ਹੌਕਾ ਭਰ ਕੇ ਨੀਵੀਂ ਪਾ ਲਈ ਅਤੇ ਆਪਣੀ ਝੁਗੜੀ ਵਿਚ ਵਾਪਸ ਆ ਕੇ ਮੀਂਹ ਵਾਸਤੇ ਅਰਦਾਸਾਂ ਕਰਨ ਲੱਗ ਪਿਆ।

ਤਿੰਨ ਹਫਤਿਆਂ ਦੀ ਉਡੀਕ ਮਗਰੋਂ ਜਾ ਕੇ ਰੱਬ ਨੇ ਉਸ ਦੀ ਅਰਜੋਈ ਸੁਣੀ। ਉਹ ਆਪਣੀ ਝੁਗੀ ਦੇ ਪਰਛਾਵੇਂ ਬੈਠਾ ਆਪਣੇ ਸਭ ਤੋਂ ਛੋਟੇ ਬੱਚੇ ਨੂੰ ਦੇਖ ਰਿਹਾ ਸੀ ਜਿਹੜਾ ਕਤੂਰੇ ਨਾਲ ਖੇਡ ਰਿਹਾ ਸੀ। ਝੁਲਸਦੀ ਗਰਮੀ ਦੀ ਨਾ ਕੁੱਤੇ ਨੂੰ ਪ੍ਰਵਾਹ ਸੀ ਤੇ ਨਾ ਬੱਚੇ ਨੂੰ। ਅਸਮਾਨ ਉਤੇ ਬੱਦਲ ਛਾਏ ਹੋਏ ਸਨ। ਬੱਦਲ ਤਾਂ ਪਿਛਲੇ ਹਫਤੇ ਤੋਂ ਹੀ ਛਾਏ ਹੋਏ ਸਨ, ਪਰ ਮੌਨਸੂਨ ਅਜੇ ਨਹੀਂ ਸੀ ਪਹੁੰਚੀ। ਸਗੋਂ, ਭੂਰੀ ਜਿਹੀ ਤਣੀ ਚਾਦਰ ਨੇ ਗਰਮੀ ਤਿੱਖੀ ਹੀ ਕੀਤੀ ਸੀ ਅਤੇ ਇਸ ਦੇ ਨਾਲ ਹੀ ਅਸਹਿ ਹੁੰਮਸ ਹੋ ਗਿਆ ਸੀ। ਲਗਦਾ ਸੀ ਜਿਵੇਂ ਇਹ ਦਿਨ ਕਦੇ ਮੁੱਕੇਗਾ ਹੀ ਨਹੀਂ। ਤਿਲਕ ਰਾਮ ਇਕ ਬੇਚੈਨ ਕਰਨ ਵਾਲੀ ਸਿਥਲਤਾ ਵਿਚ ਗਰਕਿਆ ਹੋਇਆ ਸੀ ਕਿਉਂਕਿ ਰਤਾ ਕੁ ਹਿਲਜੁਲ ਨਾਲ ਉਹ ਮੁੜ੍ਹਕੇ ਵਿਚ ਗੜੁੱਚ ਹੋ ਜਾਂਦਾ ਸੀ। ਹਵਾ ਮਟਰਾਂ ਦੇ ਸ਼ੋਰਬੇ ਵਾਂਗ ਸੰਘਣੀ ਸੀ ਜਿਹੜਾ ਉਸ ਨੇ ਕੱਲ੍ਹ ਰਾਤੀਂ ਰੋਟੀ ਨਾਲ ਖਾਧਾ ਸੀ। ਰਾਤਾਂ ਨੂੰ ਕੁਝ ਸੌਖਾ ਸਾਹ ਆਉਂਦਾ ਭਾਵੇਂ ਥੋੜ੍ਹੇ ਚਿਰ ਵਾਸਤੇ ਹੀ, ਅਤੇ ਉਹ ਠੰਡੀ ਹਵਾ ਜਿਹੜੀ ਕੁਝ ਦਿਨ ਪਹਿਲਾਂ ਉਸ ਨੂੰ ਸੁਖ–ਆਰਾਮ ਦੇਂਦੀ ਸੀ ਹੁਣ ਉਸ ਨੂੰ ਵੱਢ ਗਈ ਸੀ। ਉਸ ਨੂੰ ਉਹ ਸਮਾਂ ਬਿਲਕੁਲ ਯਾਦ ਨਹੀਂ ਜਦੋਂ ਉਹ ਰਾਜੂ ਵਾਂਗ ਬੱਚਾ ਸੀ, ਜਿਹੜਾ ਹੁਨਾਲ ਸਿਆਲ ਇਕੋ ਜਿਹਾ ਪ੍ਰਸੰਨ ਰਹਿੰਦਾ ਸੀ। ਜਿਹੜੀ ਇਕੋ ਇਕ ਚੀਜ਼ ਉਹਦੇ ਉਤਸਾਹ ਨੂੰ ਮਾਰਦੀ ਸੀ, ਉਹ ਸੀ ਸਕੂਲ ਦੇ ਮਾਸਟਰ ਦੇ ਬੈਂਤ ਦੀ ਪੀੜ। ਉਸ ਵੇਲੇ ਜ਼ਿੰਦਗੀ ਕਿੰਨੀ ਸਿਧੀ ਸਰਲ ਪ੍ਰਤੀਤ ਹੁੰਦੀ ਸੀ, ਨਾ ਫਸਲ ਦੀ ਚਿੰਤਾ, ਨਾ ਝਾੜ ਦੀ, ਨਾ ਮੰਡੀ ਦੀ, ਨਾ ਖਾਦ ਦੀ, ਨਾ ਵਧਦੀਆਂ ਘਟਦੀਆਂ ਕੀਮਤਾਂ ਦੀ ਅਤੇ ਨਾ ਹੀ ਖੌਫਨਾਕ ਸ਼ਾਹੂਕਾਰ ਦੀ...

ਠਹਿਰੋ! ਇਹ ਦੂਰੋਂ ਗੜਗੜਾਹਟ ਦੀ ਆਵਾਜ਼ ਕਿਹੀ ਹੈ? ਨਹੀਂ; ਉਸ ਨੂੰ ਗ਼ਲਤੀ ਲੱਗੀ ਹੋਵੇਗੀ; ਗਰਮੀ ਦਾ ਉਹਦੇ ਦਿਮਾਗ਼ ਉਤੇ ਅਸਰ ਹੋਣ ਲੱਗ ਪਿਆ ਸੀ....ਆਵਾਜ਼

ਫੇਰ ਆਉਂਦੀ ਹੈ, ਪਹਿਲਾਂ ਨਾਲੋਂ ਵੀ ਉੱਚੀ ਅਤੇ ਜ਼ਿਆਦਾ ਦੇਰ ਤੱਕ। ਕਤੂਰਾ ਰਊਂ ਰਊਂ ਕਰਦਾ ਦੌੜ ਕੇ ਝੁੱਗੀ ਵਿਚ ਮਹਿਫੂਜ਼ ਥਾਂ ਆ ਗਿਆ ਸੀ। ਗੜਗੜਾਹਟ ਦੀ ਆਵਾਜ਼ ਹੋਰ ਵਧ ਗਈ ਤੇ ਬਿਜਲੀ ਇਉਂ ਕੜਕੀ ਕਿ ਕੰਨਾਂ ਦੇ ਪਰਦੇ ਪਾਟ ਜਾਣ ਤੇ ਨਾਲ ਹੀ ਕਾਲੇ ਬੱਦਲਾਂ ਵਿਚ ਅੱਗ ਦੀਆ ਵਿੰਗੀਆਂ ਟੇਢੀਆਂ ਲੀਕਾਂ ਖਿੱਚੀਆਂ ਗਈਆਂ। ਤਿਲਕ ਰਾਮ ਅੱਖਾਂ ਪਾੜ ਪਾੜ ਅਸਮਾਨ ਵੱਲ ਦੇਖ ਰਿਹਾ ਸੀ ਕਿ ਕਿਣ ਮਿਣ–ਕਿਣ ਮਿਣ ਧਰਤੀ ਉਤੇ ਕਣੀਆਂ ਡਿੱਗੀਆਂ। ਤੇ ਫੇਰ, ਜਿਵੇਂ ਜਿਵੇਂ ਅਸਮਾਨ ਦਾ ਕੜ ਪਾਟ ਗਿਆ ਸੀ। ਕਿਸਾਨ ਪੂਰੀ ਤਰ੍ਹਾਂ, ਗੜੁਚ ਹੋ ਗਿਆ ਸੀ ਪਰ ਉਹ ਅਸਮਾਨ ਵੱਲ ਬਾਹਵਾਂ ਫੈਲਾਈ ਆਪਣੀ ਥਾਂ ਅਹਿਲ ਖੜਾ ਸੀ। "ਸ਼ੁਕਰ ਹੈ ਰੱਬ ਦਾ!" ਉਹ ਬੋਲਿਆ। "ਆਖ਼ਰ ਮੀਂਹ ਆ ਹੀ ਗਿਆ।"

ਕੁਝ ਹੀ ਦਿਨਾਂ ਵਿਚ, ਧਰਤੀ ਦੀ ਨੁਹਾਰ ਬਦਲ ਗਈ। ਥਾਂ ਪਰ ਥਾਂ ਨਿੱਕੀਆਂ ਨਿੱਕੀਆਂ ਝਾੜੀਆਂ ਉਗ ਪਈਆਂ ਤੇ ਖੇਤਾਂ ਵਿਚ ਹਰਿਆਲੀ ਲਹਿ ਲਹਿ ਕਰਨ ਲੱਗੀ। ਸਾਰੀ ਧਰਤੀ ਤੇ ਵਾਤਾਵਰਣ ਨਿਰਮਲ ਤੇ ਸੱਜਰਾ ਜਾਪਣ ਲੱਗਾ ਅਤੇ ਪੰਛੀ ਆਪਣੇ ਆਲ੍ਹਣਿਆਂ ਵਿਚ ਚਹਿਕ ਉਠੇ। ਮਿੱਟੀ ਜਾਗ ਪਈ ਸੀ–ਮੀਂਹ, ਜੀਵਨ–ਦਾਤਾ ਕੁਦਰਤ ਦੀ ਕਿਤਾਬ ਵਿਚ ਇਕ ਨਵੇਂ ਕਾਂਡ ਦਾ ਆਰੰਭ ਕਰਨ ਲਈ ਪਰਤ ਆਇਆ ਸੀ।

* * *

ਜੀਵਨ ਕੁਮਾਰ ਦਾ ਮਨ ਉਕਤਾ ਗਿਆ ਸੀ। ਉਹ ਪੇਸ਼ੀਨਗੋਈ ਯੋਗ ਘਟਨਾਵਾਂ ਦੇ ਪ੍ਰੇਸ਼ਾਨ ਕਰਨ ਵਾਲੇ ਸਿਲਸਲੇ ਤੋਂ ਏਨਾ ਥੱਕ ਗਿਆ ਸੀ ਕਿ ਉਸ ਦੀ ਜ਼ਿੰਦਗੀ ਇਕ ਪ੍ਰਕਾਰ ਮਸ਼ੀਨੀ, ਬੇਮੁਹਾਰ ਰੁਟੀਨ ਜਾਪਦੀ ਸੀ ਜਿਸ ਨੂੰ ਉਸ ਦੇ ਜਾਣੂ ਬਹੁਤੇ ਲੋਕ ਹੋਂਦ ਆਖ ਕੇ ਸੰਤੁਸ਼ਟ ਹੁੰਦੇ ਪ੍ਰਤੀਤ ਹੁੰਦੇ ਸਨ। ਜਿਹੜੇ ਨਿਰਾਸ਼ਾ ਦੇ ਕਾਲੇ ਬੱਦਲ ਉਹਦੇ ਸਿਰ ਉਤੇ ਮੰਡਲਾਉਂਦੇ ਸਨ, ਉਹ ਉਸ ਦੇ ਸੰਪਰਕ ਵਿਚ ਆਉਣ ਵਾਲੇ ਬਹੁਤੇ ਲੋਕਾਂ ਨੂੰ ਦਿਖਾਈ ਨਹੀਂ ਦੇਂਦੇ ਸਨ, ਪਰ ਫਿਰ ਵੀ ਉਹ ਇਸ ਗੱਲੋਂ ਸਾਵਧਾਨ ਸੀ ਤੇ ਪਿਛਲੇ ਕੁਝ ਮਹੀਨਿਆਂ ਵਿਚ ਉਹ ਘਟ ਤੋਂ ਘਟ ਲੋਕਾਂ ਦੇ ਸੰਪਰਕ ਵਿਚ ਆਇਆ ਸੀ ਅਤੇ ਸਨਿਮਰ ਮੇਲ–ਜੋਲ ਦਾ ਅਤੇ ਅਕਾ ਦੇਣ ਵਾਲੀ ਰਸਮੀਅਤ ਦਾ ਪਰਦਾ, ਜੋ ਕਿ ਉਹਦੇ ਸਮੇਂ ਦਾ ਭੇਖ ਸੀ, ਉਸ ਦੀ ਅਸੰਤੁਸ਼ਟਤਾ ਨੂੰ ਚੰਗੀ ਤਰ੍ਹਾ ਕੱਜ ਕੇ ਰੱਖਣ ਦਾ ਕੰਮ ਕਰਦਾ ਸੀ–ਭਾਵੇਂ ਇਹ ਬਹੁਤ ਹੱਦ ਤੱਕ ਉਸ ਦੀ ਵਰਤਮਾਨ ਮਾਨਸਿਕ ਬਣਤਰ ਲਈ ਜ਼ਿੰਮੇਦਾਰ ਵੀ ਸੀ। ਉਹ ਉਸ ਸ਼ਹਿਰ ਵਿਚੋਂ, ਜਿਸ ਨੇ ਆਪਣੇ ਆਪ ਨੂੰ ਆਪਣੇ ਬੰਦੀਵਾਨ ਗੁੰਬਦ ਵਿਚ ਵਲਾਇਆ ਹੋਇਆ ਸੀ, ਨਿਕਲ ਜਾਣ ਲਈ ਤਾਂਘਦਾ ਸੀ। ਕਿਉਂਕਿ ਇਸਨੇ ਉਸ ਨੂੰ ਬਾਕੀ ਦੁਨੀਆ ਨਾਲੋਂ, ਜੀਵਨ ਦੀ ਨਜ਼ਰ ਵਿਚ ਯਥਾਰਥਕ ਦੁਨੀਆ ਨਾਲੋਂ ਨਿਖੇੜਿਆ ਹੋਇਆ ਸੀ। ਉਹਨੂੰ ਪਤਾ ਸੀ ਕਿ ਇਹ ਬੇਹੂਦਗੀ ਹੈ। ਜੇ ਉਸਤਾਦਾਂ ਨੇ ਸੁਣ ਲਿਆ ਤਾਂ ਕੀ ਕਹਿਣਗੇ? ਪਰ ਇਸ ਮਾਨਸਿਕ ਸਥਿਤੀ ਵਿਚ, ਤਰਕ ਤੇ ਸਿਆਣਪ ਦੀ ਉਸ ਦੀ ਉਤਸਕ ਤੇ ਬੇਚੈਨ ਰੂਹ ਅੱਗੇ ਕੋਈ ਨਹੀਂ ਸੀ ਚਲਦੀ। ਉਸ ਨੇ ਦੁਨੀਆ ਦੇ ਸਾਰੇ ਵੱਡੇ ਸ਼ਹਿਰਾਂ ਬਾਰੇ ਸੋਚਿਆ, ਸਭ ਵੱਡੇ ਵੱਡੇ ਗੁੰਬਦਾਂ ਵਿਚ ਘਿਰੇ ਹੋਏ, ਉਹਨਾਂ ਦੇ ਵਸਨੀਕ ਬਣਾਉਟੀ ਅਸਮਾਨ ਹੇਠ ਰਹਿੰਦੇ, ਦਿਨ ਵੇਲੇ ਉਜਾਲਾ ਰਾਤ ਵੇਲੇ ਹਨੇਰਾ, ਬਣਾਉਟੀ ਹਵਾ ਵਿਚ ਸਾਹ ਲੈ ਕੇ, ਨਕਲੀ ਜੀਵਨ ਜਿਉਂਦੇ ਹੋਏ, ਬਣਾਉਟੀ ਘਸੀਆਂ ਪਿਟੀਆਂ ਗੱਲਾਂ ਕਰਦੇ....।

ਉਹ ਲਾਇਬ੍ਰੇਰੀ ਢਾਰਸ ਵੱਲ ਵਧਿਆ, ਸਾਫ ਪਲੇਟ ਉਤੇ ਆਪਣਾ ਹੱਥ ਰੱਖਿਆ ਅਤੇ

ਕਾਰਜਸ਼ੀਲ ਬਣਾਉਣ ਵਾਲੇ ਯੂਨਿਟ ਦੇ ਹੁੰਗਾਰੇ ਦੀ ਉਡੀਕ ਕਰਨ ਲੱਗਾ। ਕੁਝ ਸਕਿੰਟਾਂ ਦੇ ਅੰਦਰ ਹੀ, ਸਕ੍ਰੀਨ ਉਤੇ ਰੌਸ਼ਨੀ ਆ ਗਈ ਅਤੇ ਸੁਨੇਹਿਆਂ ਉਤੇ ਇਕ ਸੰਖੇਪ ਨਜ਼ਰ ਮਾਰ ਕੇ, ਉਹਨੇ ਮਾਉਥਪੀਸ ਵਿਚ ਸਪਸ਼ਟ, ਪੱਕੀ ਆਵਾਜ਼ ਵਿਚ ਆਖਿਆ, "ਵਿਸ਼ਾ: ਇਤਿਹਾਸ, ਧਰਤੀ। ਕਾਲ 20ਵੀਂ ਅਤੇ 21ਵੀਂ ਸਦੀ, ਪੁਰਾਣੇ ਸੰਸਾਰ ਕਲੰਡਰ ਦੀਆਂ ਮਿੱਤੀਆਂ ਪ੍ਰਵਾਨ।"

ਥੋੜ੍ਹੀ ਦੇਰ ਵਾਸਤੇ ਚੁਪ ਅਤੇ ਫੇਰ ਉਸ ਦੀ ਜਾਣੀ ਪਛਾਣੀ ਕੋਮਲ ਤੇ ਨੱਕ ਵਿਚ ਬੋਲਣ ਵਾਲੀ ਆਵਾਜ਼ ਨੇ ਜਵਾਬ ਦਿੱਤਾ," ਕਿਰਪਾ ਕਰਕੇ, ਸੀਮਾ–ਖੇਤਰ ਦੀ ਰੂਪ–ਰੇਖਾ ਅਤੇ ਲੋੜੀਂਦੇ ਖੰਡਾਂ ਦਾ ਵੇਰਵਾ ਦਿਓ।"

ਉਸ ਨੇ ਇਕ ਪਲ ਸੋਚ ਕੇ ਆਖਿਆ," ਕੇਵਲ ਸੰਖੇਪ ਸਾਰੰਸ਼, ਸੂਚਨਾ ਦਾ ਢਾਂਚਾ: ਪੰਦਰਾਂ ਸੌ ਤੋਂ ਤਿੰਨ ਸੌ ਤੱਕ, ਸ੍ਰਵਣੀ ਤੇ ਦਰਸ਼ੀ ਦੋਵੇਂ। ਖੇਤਰ : ਸਨਅਤੀ ਵਿਕਾਸ ਤੇ ਤਕਨਾਲੋਜੀ।"

ਸਕ੍ਰੀਨ ਉਤੇ ਫੇਰ ਜ਼ਿੰਦਗੀ ਧੜਕੀ ਤੇ ਆਵਾਜ਼ ਨੇ ਹੁੰਗਾਰਾ ਭਰਿਆ,"ਕਾਲ : 20ਵੀਂ ਤੇ 21ਵੀਂ ਸਦੀ, ਪੁਰਾਣਾ ਸੰਸਾਰ ਕਲੰਡਰ। 20ਵੀਂ ਸਦੀ ਦੇ ਆਰੰਭ ਵਿਚ ਪੁਰਾਣੀ ਧਰਤੀ ਦੇ ਸਨਅਤੀ ਵਿਕਾਸ ਵਿਚ ਚੋਖਾ ਵਾਧਾ ਹੋਇਆ। ਆਦਮੀ ਨੇ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਕਿ ਮਸ਼ੀਨਾਂ ਐਸੇ ਬਹੁਤ ਸਾਰੇ ਕਾਰਜ ਕਰ ਸਕਦੀਆਂ ਹਨ ਜਿਹੜੇ ਉਹ ਆਪ ਕਰਦਾ ਹੈ, ਅਤੇ ਉਹ ਕਰ ਵੀ ਵਧੇਰੇ ਸੁਯੋਗਤਾ ਨਾਲ ਸਕਦੀਆਂ ਹਨ। ਉਹ ਅਕਾਊ ਤੇ ਕਠਨ ਕੰਮਾਂ ਤੋਂ ਆਪਣੀ ਜ਼ਿੰਦਗੀ ਦੇ ਛੁਟਕਾਰੇ ਦੀਆਂ ਜੁਗਤਾਂ ਲਭਣ ਲੱਗ ਪਿਆ। ਵਿਕਾਸ ਦਾ ਸਭ ਤੋਂ ਪ੍ਰਥਮ ਖੇਤਰ ਸੀ ਆਵਾਜਾਈ ਦੇ ਸਾਧਨਾਂ ਦਾ। ਪਹਿਲਾਂ ਪਹਿਲ, ਆਵਾਜਾਈ ਦੇ ਸਾਧਨ ਐਸੇ ਮੁਢਲੀ ਕਿਸਮ ਦੇ ਸਨ ਜਿਵੇਂ ਪਸ਼ੂ ਗੱਡਿਆਂ ਤੇ ਬੱਘੀਆਂ ਨੂੰ ਖਿਚਦੇ ਸਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪੁਰਾਣੀ ਧਰਤੀ ਦੇ ਖਾਸ ਖੇਤਰਾਂ ਵਿਚ ਆਦਮੀ ਹੀ ਗੱਡੀਆਂ ਖਿਚਦੇ ਅਤੇ ਆਦਮੀ ਹੀ ਇਹਨਾਂ ਵਿਚ ਸਵਾਰ ਹੁੰਦੇ ਸਨ। ਪਰੰਤੂ, ਇਸ ਦੌਰ ਦੀ ਬਹੁਤੀ ਸੂਚਨਾ ਅਧੂਰੀ ਹੈ, ਅਤੇ ਬਹੁਤਾ ਕਰਕੇ ਦੰਦ–ਕਥਾਵਾਂ ਤੋਂ ਲਈ ਗਈ ਹੈ।

"ਮੋਟਰ ਦੀ ਉਤਪਤੀ ਨਾਲ ਨਿੱਜੀ ਆਵਾਜ਼ਾਈ ਦੇ ਖੇਤਰ ਵਿਚ ਇਕ ਇਨਕਲਾਬ ਆ ਗਿਆ ਸੀ। ਇਸ ਵਾਹਨ ਵਿਚ ਜਿਹੜਾ ਬਾਲਣ ਵਰਤਿਆ ਜਾਂਦਾ ਸੀ, ਉਹ ਧਰਤੀ ਵਿਚੋਂ ਕੱਢੇ ਕਾਰਬਨੀ ਪਦਾਰਥ ਤੋਂ ਤਿਆਰ ਹੁੰਦਾ ਸੀ। ਇਕ ਖਾਸ ਥਾਂ ਇਸ ਬਾਲਣ ਦੇ ਬਲ੍ਹਣ ਨਾਲ ਇਕ ਮਸ਼ੀਨ ਚਲਦੀ ਜਿਹੜੀ ਮੋਟਰ ਨੂੰ ਚਲਾਉਂਦੀ। ਇਸ ਤੋਂ ਗੈਸ ਨਿਕਲਣ ਲਗੀ, ਬਹੁਤਾ ਕਰਕੇ ਕਾਰਬਨ ਆਕਸਾਈਡ ਤੇ ਸਲਫਰ, ਨਾਲ ਹੀ ਇਕ ਖਾਸ ਤਰ੍ਹਾਂ ਦਾ ਪਦਾਰਥ ਅਤੇ ਇਹ ਸਭ ਵਾਯੂਮੰਡਲ ਵਿਚ ਖਿੰਡ ਜਾਂਦੇ। ਉਸ ਹਨੇਰੇ ਜੁਗ ਦਾ ਇਕ ਕਾਰਨ ਇਹ ਸੀ ਜਿਸ ਦਾ ਅਸੀਂ ਬਾਦ ਵਿਚ ਜ਼ਿਕਰ ਕਰਾਂਗੇ।"

ਸਕ੍ਰੀਨ ਉਤੇ ਜਿਹੜੇ ਅਜੀਬ ਅਜੀਬ ਚਿਤਰ ਦਿਖਾਈ ਦੇ ਰਹੇ ਸਨ ਜੀਵਨ ਉਹਨਾਂ ਵਲ ਦਿਲਚਸਪੀ ਨਾਲ ਦੇਖ ਰਿਹਾ ਸੀ। ਸੋ, ਮਨੁੱਖ ਇਸ ਤਰ੍ਹਾਂ ਰਹਿੰਦਾ ਕਰਦਾ ਹੈ। ਕੁਚੱਜੇ ਤਰੀਕੇ, ਪਰ ਦੇਖਣ ਨੂੰ ਕਾਰਗਰ ਅਤੇ ਇਹ ਅਸਪਾਤੀ ਦੈਂਤ ਕਈ ਏਨੇ ਅਜੀਬ ਹੱਦ ਤੱਕ ਸੁੰਦਰ ਸਨ ਕਿ ਉਸ ਨੇ ਇਸ ਕਿਸਮ ਦੀ ਸੁੰਦਰਤਾ ਪਹਿਲਾਂ ਕਦੇ ਦੇਖੀ ਨਹੀਂ ਸੀ।

"ਆਬਾਦੀ ਦੇ ਵਾਧੇ ਨਾਲ ਸਨਅਤੀਕਰਨ ਵਿਚ ਵਾਧਾ ਹੋਇਆ। ਪੁਰਾਣੀ ਦੁਨੀਆ ਦੇ ਸਭਿਅ ਹਲਕਿਆਂ ਦੇ ਵੱਡੇ ਹਿੱਸੇ ਸਨਅਤੀ ਸੰਸਥਾਵਾਂ ਨਾਲ ਭਰੇ ਪਏ ਸਨ ਜਿਥੇ ਲੋਕਾਂ ਦੀ ਖਪਤ ਵਾਸਤੇ ਮਾਲ ਤਿਆਰ ਹੁੰਦਾ ਸੀ। ਇਹਨਾਂ ਵਿਚੋਂ ਬਹੁਤ ਸਾਰੇ ਅਮਲਾਂ ਵਿਚ ਕਿਸੇ ਨਾ ਕਿਸੇ ਢੰਗ ਨਾਲ ਬਾਲਣ ਦੀ ਵਰਤੋਂ ਕੀਤੀ ਜਾਂਦੀ ਸੀ ਜਿਸ ਦੇ ਫਲਸਰੂਪ ਵਾਯੂਮੰਡਲ ਵਿਚ

ਕੂੜੇ ਕਚਰੇ ਦੀ ਵੱਡੀ ਮਾਤਰਾ ਰਲੀ ਜਾਂਦੀ ਸੀ। ਕਈ ਪਦਾਰਥ ਸੰਘਣੀ ਪਰਤ ਦਾ ਰੂਪ ਧਾਰ ਲੈਂਦੇ ਸਨ ਜਿਸ ਨੂੰ 'ਧੂੰ–ਧੁੰਦ' ਆਖਿਆ ਜਾਂਦਾ ਸੀ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਦਾ ਪੁਰਾਣੀ ਦੁਨੀਆ ਦੇ ਵੱਡੇ ਸ਼ਹਿਰਾਂ ਉਤੇ ਮਾੜਾ ਅਸਰ ਪਿਆ ਸੀ। ਸ਼ਹਿਰਾਂ ਦੇ ਵਸਨੀਕ ਜਿਸ ਵਰਤਾਰੇ ਨੂੰ 'ਪਰਦੂਸ਼ਣ' ਆਖਦੇ ਸਨ ਇਹ ਉਸ ਦਾ ਇਕ ਪੱਖ ਸੀ।"

ਇਸ ਬਿੰਦੂ 'ਤੇ ਜੀਵਨ ਨੇ ਵਿਚੋਂ ਵਿਚੋਂ ਸੁਣਨ ਅਤੇ ਸਕ੍ਰੀਨ ਉਤੇ ਚਿਤਰ ਦੇਖਦਿਆਂ ਅੱਗੇ ਵਧਣ ਦਾ ਫੈਸਲਾ ਕੀਤਾ। ਅਖੀਰ ਉਸ ਨੇ ਉਹ ਭਾਗ ਲਭ ਲਿਆ ਜਿਸ ਦੀ ਉਸ ਨੂੰ ਲੋੜ ਸੀ।

"ਕਾਲਾ ਜੁਗ, ਜੋ 21ਵੀਂ ਸਦੀ ਦਾ ਅੰਤ ਹੈ, ਸ਼ਾਇਦ ਮਨੁੱਖਤਾ ਦੇ ਇਤਿਹਾਸ ਦਾ ਅਤਿ–ਅਤਿ ਮਹੱਤਵਪੂਰਨ ਦੌਰ ਹੈ। 20ਵੀਂ ਸਦੀ ਦੇ ਅੰਤ ਵਿਚ, ਸਵੈ–ਸਹਾਇਕ ਪ੍ਰਸਥਿਤੀ–ਪ੍ਰਬੰਧ ਨੂੰ ਕਾਇਮ ਰਖੱਣ ਲਈ, ਜਿਸ ਨੂੰ ਪ੍ਰਾਣੀ–ਖੇਤਰ ਕਰਕੇ ਜਾਣਿਆ ਜਾਂਦਾ ਹੈ, ਕਈ ਤਜਰਬੇ ਕੀਤੇ ਗਏ ਸਨ। ਇਸ ਕੰਮ ਵਿਚ ਮੁਢਲੀ ਸਫਲਤਾ ਦੇ ਫਲਸਰੂਪ ਕੱਚੇ ਪਰ ਕਾਰਗਰ ਆਤਮ–ਨਿਰਭਰ ਨਿਵਾਸ ਬਣੇ ਜਿਨ੍ਹਾਂ ਤੋਂ ਅੱਗੋਂ ਅਜੋਕੀਆਂ ਇਮਾਰਤਾਂ ਦਾ ਵਿਕਾਸ ਹੋਇਆ। ਪਰ ਪ੍ਰਾਣੀ–ਖੇਤਰ ਦੇ ਤਜਰਬੇ ਪ੍ਰਸਥਿਤੀ–ਪ੍ਰਬੰਧ ਨੂੰ ਪਹਿਲਾਂ ਹੀ ਹੋ ਚੁੱਕੇ ਵਿਸ਼ਾਲ ਨੁਕਸਾਨ ਨੂੰ ਪੂਰਾ ਨਹੀਂ ਕਰ ਸਕੇ ਸਨ। ਉਹ ਜਿਉਂਦੇ ਰਹਿਣ ਦਾ ਇਕ ਸਾਧਨ ਮਾਤਰ ਸਨ। ਕਾਲੇ ਜੁਗ ਵੱਲ ਲਿਜਾਣ ਵਾਲੀਆਂ ਅਗਲੀਆਂ ਘਟਨਾਵਾਂ ਲਿਖਤੀ ਰੂਪ ਵਿਚ ਸਾਂਭੀਆਂ ਹੋਈਆਂ ਹਨ ਅਤੇ ਅਜੋਕਾ ਕਲੰਡਰ ਹਾਲੇ ਵੀ ਕਾਲੇ ਜੁਗ ਨੂੰ ਸੰਦਰਭ ਬਿੰਦੂ ਵਜੋਂ ਵਰਤਦਾ ਹੈ। ਪਹਿਲਾਂ ਦੱਸੇ ਗਏ ਸੋਮਿਆਂ ਤੋਂ ਇਲਾਵਾ, ਕਈ ਹੋਰ ਤੱਤਾਂ ਨੇ ਵਾਯੂਮੰਡਲ ਪ੍ਰਦੂਸ਼ਣ ਦੇ ਵਾਧੇ ਵਿਚ ਹਿੱਸਾ ਪਾਇਆ ਜਾਪਦਾ ਹੈ ਕਿ ਅਜੋਕੀ ਵਾਹੀ–ਬੀਜੀ ਬਨਸਪਤੀ ਕਦੇ ਬੜੀ ਵਿਸ਼ਾਲ ਪੱਧਰ ਉਤੇ ਮੌਜੂਦ ਸੀ ਅਤੇ ਧਰਤੀ ਦੇ ਤੱਲ ਦੇ ਵਿਸ਼ਾਲ ਖੇਤਰ ਇਸ ਦੀ ਲਪੇਟ ਵਿਚ ਸਨ। ਕੁਝ ਆਦਿ–ਕਾਲੀਨ ਮਨੁੱਖਾਂ ਨੇ, ਵਿਸ਼ਵਾਸ ਕੀਤਾ ਜਾਂਦਾ ਹੈ, ਇਸ ਬਨਸਪਤੀ ਨੂੰ ਬਾਲਣ ਬਣਾ ਕੇ ਵਰਤਿਆ ਜਿਸ ਦੇ ਫਲਸਰੂਪ ਇਕ ਵਾਰੀ ਫੇਰ ਗੈਸਾਂ, ਜਿਵੇਂ ਕਿ ਕਾਰਬਨ ਡਾਇਕਸਾਈਡ, ਪੈਦਾ ਹੋਈਆਂ। ਇਸ ਦੇ ਨਾਲ ਹੀ, ਬਨਸਪਤੀ ਵਾਲੀ ਭੂਮੀ ਦੇ ਘਟ ਜਾਣ ਨਾਲ ਵਾਯੂਮੰਡਲ ਵਿਚ ਆਕਸੀਜਨ ਦੇ ਕਾਰਬਨ ਡਾਇਕਸਾਈਡ ਦੇ ਅਨੁਪਾਤਾਂ ਵਿਚ ਸੰਤੁਲਨ ਵਿਗੜ ਗਿਆ। ਸਨਅਤੀ ਸੰਸਥਾਵਾਂ ਨੇ ਇਸ ਹਾਲਤ ਨੂੰ ਹੋਰ ਖ਼ਰਾਬ ਕੀਤਾ। ਇਸ ਲਈ ਕਿ ਉਹਨਾਂ ਸਦਕਾ ਬਨਸਪਤੀ ਵਾਲੇ ਇਲਾਕੇ ਹੋਰ ਘੱਟ ਹੋ ਗਏ ਪਰ ਪੁਰਾਣੀ ਧਰਤੀ ਦੇ ਪਹਿਲਾਂ ਹੀ ਕਮਜ਼ੋਰ ਪ੍ਰਸਥਿਤੀ ਵਿਗਿਆਨ ਲਈ ਮਾਰੂ ਨੁਕਸਾਨ ਦੀ ਕਸਰ ਪੂਰੀ ਨਾ ਕੀਤੀ। ਇਹ ਸਨਅਤਾਂ ਹੀ ਅਕਸਰ ਆਪਣਾ ਕੂੜ–ਕਰਰਾ ਸਮੁੰਦਰਾਂ ਵਿਚ ਸੁਟਦੀਆਂ ਜਿਸ ਨਾਲ ਪਾਣੀ ਵਿਚ ਰਹਿਣ ਵਾਲੇ ਅਨੇਕ ਭਾਂਤੀ ਜੀਵਾਂ ਦੀ ਆਬਾਦੀ ਘਟੀ। ਸਭ ਨੂੰ ਪਤਾ ਹੈ ਕਿ ਇਹਨਾਂ ਜਲ–ਜੀਵਾਂ ਦੀ ਪ੍ਰਸਥਿਤੀ–ਪ੍ਰਬੰਧ ਨੂੰ ਕਾਇਮ ਰੱਖਣ ਵਿਚ ਮਹੱਤਵਪੂਰਨ ਭੂਮਿਕਾ ਹੈ। ਵਾਯੂਮੰਡਲ ਵਿਚ ਕਾਰਬਨ ਡਾਇਕਸਾਈਡ ਤੇ ਹੋਰ ਕਈ ਤਰ੍ਹਾਂ ਦੀਆਂ ਗੈਸਾਂ ਦੇ ਵਧ ਜਾਣ ਨਾਲ ਇਸ ਦੀ ਰਸਾਇਣੀ ਬਣਤਰ ਵਿਚ ਜ਼ਬਰਦਸਤ ਤਬਦੀਲੀਆਂ ਆ ਗਈਆਂ ਜਿਨ੍ਹਾਂ ਦਾ, ਮੁੜਦੇ ਪੈਰੀਂ, ਦੁਨੀਆਂ ਦੇ ਜਲ–ਵਾਯੂ ਉਤੇ ਲੰਮ–ਚਿਰਾ ਅਸਰ ਹੋਇਆ। 'ਸ਼ੀਸ਼ ਘਰ ਪ੍ਰਭਾਵ' ਕਰਕੇ ਜਾਣੇ ਜਾਂਦੇ ਵਰਤਾਰੇ ਸਦਕਾ ਧਰਤੀ ਦੀ ਸਤਹ ਦਾ ਔਸਤ ਤਾਪਮਾਨ ਕਈ ਡਿਗਰੀ ਉਪਰ ਚਲਾ ਗਿਆ। ਇਸ ਵਿਚ ਬੜਾ ਵਿਸ਼ਾਲ ਤੇ ਗੰਭੀਰ ਅਸਰ ਹੋਇਆ, ਖਾਸ ਕਰਕੇ ਧਰੁਵੀ ਖੰਡਾਂ ਵਿਚ ਜਿਥੇ ਬਰਫ਼ ਵੱਡੀ ਮਾਤਰਾ ਵਿਚ ਪਿਘਲ ਗਈ ਤੇ ਕਈ ਸਾਹਿਲੀ ਇਲਾਕਿਆਂ ਵਿਚ ਹੜ੍ਹ ਆ ਗਏ। ਇਸ ਦੌਰ ਵਿਚ ਚਿੰਤਾ ਦਾ ਕਾਰਨ ਇਕ ਹੋਰ ਵਰਤਾਰਾ ਇਹ ਸੀ ਕਿ ਵਾਯੂਮੰਡਲ ਵਿਚ ਓਜ਼ੋਨ–

ਗੈਸ ਦੀ ਰਖਿਆਕਾਰੀ ਪਰਤ ਕਮਜ਼ੋਰ ਹੋ ਗਈ ਜਿਸਦੇ ਫਲਸਰੂਪ ਪਰਾ–ਵੈਂਗਣੀ ਕਿਰਨ–ਸੰਚਾਰ ਵਿਚ ਵਾਧਾ ਹੋਇਆ। ਪਰ, ਇਸ ਨਾਲ ਸੰਬੰਧਿਤ ਜਾਣਕਾਰੀ ਸੀਮਤ ਹੈ ਅਤੇ ਕਾਲਾ–ਜੁਗ ਵਿਚ ਲਿਜਾਣ ਵਾਲੀਆਂ ਅਗਲੀਆਂ ਘਟਨਾਵਾਂ ਵਿਚ ਇਸ ਦੀ ਕੀ ਭੂਮਿਕਾ ਰਹੀ, ਇਹ ਗੱਲ ਵੀ ਸਪਸ਼ਟ ਨਹੀਂ।

"ਅਖੀਰ ਪ੍ਰਦੂਸ਼ਣ ਇਸ ਹੱਦ ਤੱਕ ਪਹੁੰਚ ਗਿਆ ਕਿ ਹਵਾ ਵਿਚ ਸਾਹ ਲੈਣਾ ਔਖਾ ਹੋ ਗਿਆ ਜਿਸ ਦੇ ਫਲਸਰੂਪ ਗੁੰਬਦੀ ਸ਼ਹਿਰਾਂ ਦੀ ਸਥਾਪਨਾ ਹੋਈ। ਇਹ ਅਸਰ ਸਿਰਫ ਹਵਾ ਕੇ ਗੁਣ ਤੱਕ ਹੀ ਸੀਮਤ ਨਹੀਂ ਸਨ। ਧਰਤੀ ਉਤੇ ਮੀਂਹ, ਬਰਫ਼....."

ਜੀਵਨ ਨੇ ਲੜੀ ਤੋੜ ਦਿੱਤੀ, ਇਸ ਗੱਲੋਂ ਬਿਲਕੁਲ ਅਚੇਤ ਕਿ ਅਜਿਹਾ ਕਰਦਿਆਂ, ਉਸ ਨੇ ਆਪਣੀ ਸੋਲ੍ਹਾਂ ਵਰ੍ਹੇ ਦੀ ਉਮਰ ਦੀ ਸਭ ਤੋਂ ਵੱਡੀ ਗ਼ਲਤੀ ਕੀਤੀ ਸੀ। ਕਈ ਹਫਤਿਆਂ ਦੀ ਉਦਾਸੀ ਤੋਂ ਮਗਰੋਂ ਅਖ਼ੀਰ ਹੁਣ ਇਕ ਨਵੇਂ, ਤਕਰੀਬਨ ਖ਼ੌਫਨਾਕ, ਹੁਲਾਸ ਦੇ ਦਿਨ ਆ ਰਹੇ ਸਨ। ਇਹ ਗੱਲ ਉਸ ਨੇ ਖ਼ੁਦ ਬਾਹਰ ਨਿਕਲ ਕੇ ਦੇਖਣੀ ਸੀ। ਖ਼ੈਰ ਹਵਾ ਵਿਚ ਸਾਹ ਲੈਣਾ ਔਖਾ ਸੀ ਪਰ ਇਹ ਕੋਈ ਗੰਭੀਰ ਸਮੱਸਿਆ ਨਹੀਂ ਸੀ। ਉਸ ਦੀ ਰਸਾਇਣੀ ਵਿਗਿਆਨ ਦੀ ਅਧਿਅਨਸ਼ਾਲਾ ਵਿਚ ਆਕਸੀਜਨ ਦੇ ਬਹੁਤ ਸਾਰੇ ਟੈਂਕ ਸਨ। ਆੜਾ ਬਾੜਾ ਕਰਕੇ ਕੋਈ ਐਸਾ ਉਪਕਰਣ ਤਿਆਰ ਕਰ ਲੈਣਾ ਮੁਸ਼ਕਲ ਕੰਮ ਨਹੀਂ ਸੀ ਜਿਸ ਨਾਲ ਉਹ ਬਾਹਰ ਆਸਾਨੀ ਨਾਲ ਸਾਹ ਲੈ ਸਕੇ। ਪਰ ਕੀ ਉਹ ਬਾਹਰ ਜਾਣ ਦਾ ਰਾਹ ਲਭ ਲਵੇਗਾ? ਉਸ ਨੂੰ ਪਤਾ ਸੀ ਕਿ ਜਦੋਂ ਇਹ ਗੁੰਬਦ ਬਣਾਏ ਗਏ ਸਨ ਤਾਂ ਇਹਨਾਂ ਦੇ ਦਰਵਾਜੇ ਵੀ ਰੱਖੇ ਗਏ ਸਨ। ਪਰ ਇਹਨਾਂ ਨੂੰ ਬੜਾ ਚਿਰ ਹੋਇਆ ਸੀਲਬੰਦ ਕਰਕੇ ਤਿਆਗ ਦਿੱਤਾ ਗਿਆ ਸੀ। ਇਸ ਲਈ ਉਸ ਨੂੰ ਉਥੇ ਕਿਸੇ ਨਾਲ ਮੁਲਾਕਾਤ ਕੀ ਕੋਈ ਆਸ ਨਹੀਂ ਸੀ। ਆਖਰ, ਕਿਸ ਨੇ ਕਦੇ ਬਾਹਰ ਜਾਣ ਦੀ ਸੋਚੀ ਹੋਵੇਗੀ?

ਆਕਸੀਜਨ ਦਾ ਟੈਂਕ ਤੇ ਗੈਸ–ਮਾਸਕ ਹਾਸਿਲ ਕਰਦਿਆਂ ਉਸ ਨੂੰ ਕੁਝ ਮਿੰਟ ਲਗ ਗਏ, ਅਤੇ ਉਸ ਨੂੰ ਆਪ ਵੀ ਨਹੀਂ ਸੀ ਪਤਾ ਕਿਉਂ, ਉਸ ਨੇ ਇਕ ਲੇਜ਼ਰ–ਡ੍ਰਿਲ ਵੀ ਚੁੱਕ ਲਈ। ਹੋ ਸਕਦਾ ਹੈ ਉਹ ਨੂੰ ਕਈ ਸੈਂਟੀਮੀਟਰ ਧਾਤ ਕਟਣੀ ਪਵੇ, ਉਸ ਨੇ ਸੋਚਿਆ ਸੀ, ਪਰ ਗੱਲ ਇਸ ਤੋਂ ਵੱਧ ਨਿਕਲੀ। ਇਹ ਨਿੱਕੇ ਨਿੱਕੇ ਔਜ਼ਾਰ ਨਿਕਲਾਏ ਧਾਤ ਦੀ ਛਤੀਰੀ ਕੁਝ ਸਕਿੰਟਾਂ ਵਿਚ ਕਟ ਗਏ, ਅਤੇ ਇਹ ਕਲਪਨਾ ਕਰਨਾ ਮੁਸ਼ਕਲ ਨਹੀਂ ਸੀ ਕਿ ਜਦੋਂ ਇਹ ਉਹਦੇ ਵੱਲ ਮੋੜੇ ਗਏ ਤਾਂ ਕੀ ਕਰ ਸਕਦੇ ਸਨ....ਭਲਾ ਕਾਹਦੇ ਵੱਲ? ਕੀ ਉਸ ਨੇ ਸਚਮੁਚ ਹੀ ਸੋਚਿਆ ਕਿ ਬਾਹਰ....ਕੋਈ...ਚੀਜ਼....ਬਚੀ ਵੀ ਰਹਿ ਸਕਦੀ ਸੀ? ਆਰਾਮ ਤੇ ਅਧਿਅਨਸ਼ਾਲਾ ਦੀ ਸੁਰੱਖਿਅਤ ਥਾਂ ਵਿਚ ਭਾਵੇਂ ਉਹ ਮੂਰਖਤਾ ਹੀ ਜਾਪਣ, ਸਾਵਧਾਨੀਆਂ ਦਾ ਕੋਈ ਨੁਕਸਾਨ ਨਹੀਂ ਹੁੰਦਾ।

ਉਹ ਇਕ ਹਾਵਰਕੈਬ (ਉਡਣ ਖਟੋਲਾ) ਸ਼ਹਿਰ ਦੀ ਫਿਰਨੀ ਤੱਕ ਲੈ ਗਿਆ ਅਤੇ ਇਸ ਨੂੰ ਬਿਨਾਂ ਆਵਾਜ਼ ਦੇ ਸਹਿਜੇ ਸਹਿਜੇ ਸਰਕਦਿਆਂ ਦੇਖ ਕੇ, ਉਸ ਤੰਗ ਰਸਤੇ ਵੱਲ ਵੱਧਣ–ਲੱਗਾ ਜਿਹੜਾ ਗੁੰਬਦ ਦੇ ਕਿਨਾਰੇ ਤੱਕ ਜਾਂਦਾ ਸੀ। ਅਗਲਾ ਅੱਧਾ ਘੰਟਾ ਉਸ ਨੇ ਦਰਵਾਜ਼ੇ ਦਾ ਕੋਈ ਨਾਮ–ਨਿਸ਼ਾਨ ਲੱਭਦਿਆਂ ਗੁਜ਼ਾਰ ਦਿੱਤਾ, ਪਰ ਅਖ਼ੀਰ ਗੁੰਬਦ ਦੀ ਕੰਨੀ ਦਾ ਇਕਸਾਰ ਢਾਂਚਾ ਵਧੇਰੇ ਮਜ਼ਬੂਤ ਧਾਤ ਦੇ ਜੋੜ ਤੱਕ ਪਹੁੰਚ ਗਿਆ। ਉਸ ਨੇ ਆਪਣੀ ਪਿੱਠ ਉਤੇ ਰਖਿਆ ਆਕਸੀਜਨ ਵਾਲਾ ਟੈਂਕ ਸੰਭਾਲਦਿਆਂ, ਮਾਸਕ ਨੂੰ ਰੁਖ਼ ਸਿਰ ਕੀਤਾ ਅਤੇ ਹੌਲੀ ਹੌਲੀ ਅੱਗੇ ਵਧ ਗਿਆ। ਇਕ ਤਰ੍ਹਾਂ ਦਾ ਜਿੰਦਰਾ ਉਹਦੀ ਨਜ਼ਰ ਆਇਆ ਜਿਸ ਤਰ੍ਹਾਂ ਦਾ ਉਸ ਨੇ ਪਹਿਲਾ ਕਦੇ ਕੋਈ ਨਹੀਂ ਸੀ ਦੇਖਿਆ। ਇਹ ਧਾਤ ਦੀ ਇਕ ਵੱਡੀ ਸਾਰੀ ਸੰਗਲੀ

ਵਰਗਾ ਲੱਗਦਾ ਸੀ ਜਿਸ ਨੂੰ ਦੋ ਸਮਾਨੰਤਰ ਛੱਲਿਆਂ ਵਿਚੋਂ ਲੰਘਾਇਆ ਗਿਆ ਸੀ। ਜਿਨ੍ਹਾਂ, ਵਿਚੋਂ ਇਕ 'ਦਰਵਾਜ਼ੇ' 'ਤੇ ਲੱਗਾ ਹੋਇਆ ਸੀ ਅਤੇ ਦੂਜਾ ਗੁੰਬਦ ਦੇ ਮੁਖ ਭਾਗ ਉਤੇ। ਲੇਜ਼ਰ–ਡ੍ਰਿਲ ਨੂੰ ਆਪਣਾ ਕੰਮ ਕਰਦਿਆਂ ਕੁਝ ਸਕਿੰਟ ਹੀ ਲੱਗੇ, ਅਤੇ ਜੀਵਨ ਇਕ ਪਲ ਵਾਸਤੇ ਹੈਰਾਨ ਰਹਿ ਗਿਆ ਕਿ ਲੋਕਾਂ ਨੂੰ ਬਾਹਰ ਜਾਣ ਤੋਂ ਰੋਕਣ ਲਈ ਅਜਿਹੀਆਂ ਬੋਦੀਆਂ ਸਾਵਧਾਨੀਆਂ ਵਰਤੀਆਂ ਗਈਆਂ ਸਨ। ਪਰ ਫੇਰ, ਕੋਈ ਅਕਲਮੰਦ ਆਦਮੀ ਕਦੇ ਬਾਹਰ ਜਾਣਾ ਹੀ ਨਹੀਂ ਚਾਹੇਗਾ। ਆਪਣੇ ਪਾਗ਼ਲਪਨ ਦੇ ਇਸ ਦਾਅਵੇ ਦੇ ਪੁਨਰ–ਵਿਸ਼ਵਾਸ ਨਾਲ, ਜੀਵਨ ਨੇ 'ਦਰਵਾਜ਼ੇ' ਨੂੰ ਜ਼ੋਰ ਨਾਲ ਧੱਕਿਆ ਅਤੇ ਇਸ ਨੂੰ ਖੁਲ੍ਹਦਾ ਮਹਿਸੂਸ ਕਰਕੇ ਬੜਾ ਖੁਸ਼ ਹੋਇਆ। ਪਹਿਲਾਂ ਥੋੜਾ ਜਿਹਾ ਅੜ ਕੇ ਪੈਨਲ ਹੌਲੀ ਹੌਲੀ ਗਤੀਮਾਨ ਹੋ ਗਿਆ ਅਤੇ ਉਹ ਪ੍ਰਕਾਰਜ ਕਰਨ ਦੀ ਦਲੇਰੀ ਭਰੀ, ਅਤੇ ਖੌਫਨਾਕ ਬੇਵਕੂਫਾਨਾ ਕਮਾਨ ਅੱਗੇ ਉਹ ਕੁਝ ਕਰਨ ਲਈ ਝੁਕ ਗਿਆ ਜਿਹੜਾ ਸਦੀਆਂ ਤੋਂ ਉਸ ਨੇ ਨਹੀਂ ਸੀ ਕੀਤਾ ਅਤੇ ਇਸ ਤਰ੍ਹਾਂ ਜੀਵਨ ਕੁਮਾਰ ਨੇ ਬਾਹਰ ਦੀ ਦੁਨੀਆ ਵਿਚ ਆਪਣਾ ਪਹਿਲਾ ਕਦਮ ਰੱਖਿਆ।

ਹੈਰਾਨੀ ਨਾਲ ਉਹ ਸੁੰਨ ਤੇ ਸਿਥਲ ਖੜਾ ਸੀ। ਇਹ ਦੁਨੀਆ ਉਸ ਤੋਂ ਬਿਲਕੁਲ ਮੁਖਤਲਿਫ ਸੀ ਜਿਸ ਦੀ ਉਹਨੇ ਕਲਪਨਾ ਕੀਤੀ ਸੀ। ਜਿਥੋਂ ਤੱਕ ਉਹਦੀ ਨਜ਼ਰ ਜਾਂਦੀ ਸੀ ਪੂਰੀ ਤਰ੍ਹਾਂ ਬੇਜਾਨ ਧਰਤੀ ਉਹਦੇ ਸਾਮ੍ਹਣੇ ਵਿਛੀ ਪਈ ਸੀ। ਲਾਇਬ੍ਰੇਰੀ ਵਿਚ ਜਿਸ ਬਨਸਪਤੀ ਦਾ ਜ਼ਿਕਰ ਸੀ, ਉਸ ਦਾ ਇਥੇ ਨਾਂ–ਨਿਸ਼ਾਨ ਨਹੀਂ ਸੀ। ਉਸ ਨੇ ਪੁਰਾਣੀ ਵੀਡੀਓ–ਡਿਸਕ ਵਿਚ ਦੇਖੇ ਉਸ ਸ਼ਬਦ ਬਾਰੇ ਸੋਚਿਆ ਜਿਸ ਦੁਆਰਾ ਪੁਰਾਣੀ ਧਰਤੀ ਦੇ ਭਿੰਨ ਭਿੰਨ ਖੰਡਾਂ ਦਾ ਬਿਆਨ ਕੀਤਾ ਗਿਆ ਸੀ। ਇਹ ਸ਼ਬਦ ਸੀ–ਰੇਗਿਸਤਾਨ। ਇਹ ਉਸ ਦੇ ਆਲੇ–ਦੁਆਲੇ ਦਾ ਪੂਰੀ ਤਰ੍ਹਾਂ, ਵਰਣਨ ਕਰਦਾ ਸੀ। ਉਸ ਨੇ ਅਸਮਾਨ ਉਤੇ ਨਿਗਾਹ ਮਾਰੀ। ਹਨੇਰਾ ਤੇ ਡਰਾਉਣਾ ਅਸਮਾਨ, ਗੁੰਬਦ ਦੇ ਨਿਘੇ ਆਰਾਮ ਦੇ ਬਿਲਕੁਲ ਉਲਟ। ਜੀਵਨ ਨੂੰ ਕੰਬਣੀ ਆ ਗਈ, ਭਾਵੇਂ ਪਾਲਾ ਕੋਈ ਨਹੀਂ ਸੀ। ਅਚਾਨਕ ਉਸ ਨੂੰ ਮਹਿਸੂਸ ਹੋਇਆ ਕਿ ਉਸ ਦੇ ਹੱਥ ਵਿਚ ਕੁਝ ਚੁਭਿਆ ਹੈ ਅਤੇ ਪੀੜ ਨਾਲ ਉਸ ਦੀ ਚੀਕ ਨਿਕਲ ਗਈ। ਅਸਮਾਨ ਤੋਂ ਤਰਲ ਪਦਾਰਥ ਦੀਆਂ ਨਿੱਕੀਆਂ ਨਿੱਕੀਆਂ ਬੂੰਦਾਂ ਡਿਗ ਰਹੀਆਂ ਸਨ ਅਤੇ ਉਸ ਦੇ ਤਾਪ–ਸੂਟ ਨੂੰ ਖੋਰ ਰਹੀਆਂ ਸਨ। ਉਸ ਦੀ ਚਮੜੀ ਦੇ ਨੰਗੇ ਹਿੱਸੇ ਉਤੇ ਅੱਲੇ ਤੇ ਲਾਲ ਨਿਸ਼ਾਨ ਸਨ। ਚੋਭ ਦੀ ਮਾੜੀ ਜਿਹੀ ਪੀੜ ਜਿਹੜੀ ਉਸ ਨੇ ਸ਼ੁਰੂ ਵਿਚ ਮਹਿਸੂਸ ਕੀਤੀ ਸੀ ਇਕ ਅਸਹਿ ਆਤਸ਼ੀ ਤੜਪ ਬਣਦੀ ਜਾਂਦੀ ਸੀ ਅਤੇ ਉਹ ਕੁਰਲਾ ਉਠਿਆ। ਫੇਰ ਉਹ ਤੜਫਦਾ ਹੋਇਆ ਇਧਰ ਉਧਰ ਇਉਂ ਦੌੜਨ ਲੱਗਾ ਜਿਵੇਂ ਅਦਿਖ ਦੈਂਤਾਂ ਤੋਂ ਪਿੱਛਾ ਛੁਡਾ ਰਿਹਾ ਹੋਵੇ। ਉਹਦਾ ਸਾਰਾ ਜਿਸਮ ਛਾਲਿਆਂ ਨਾਲ ਭਰ ਗਿਆ ਸੀ ਅਤੇ ਉਹ ਪੀੜ ਪੀੜ ਹੋ ਗਿਆ ਸੀ। ਇਕ ਵਾਰੀ ਫੇਰ ਉਹ ਕੁਰਲਾਇਆ।

ਇਹ ਜੀਵਨ ਕੁਮਾਰ ਦੇ ਮੂੰਹੋਂ ਨਿਕਲੀ ਆਖਰੀ ਆਵਾਜ਼ ਸੀ। ਅਸਮਾਨ ਉਤੋਂ ਤਰਲ–ਪਦਾਰਥ ਉਹਦੇ ਸਾਰੇ ਸਰੀਰ ਉਤੇ ਡੁਲ੍ਹੀ ਜਾ ਰਿਹਾ ਸੀ। ਜਲਦੀ ਹੀ ਧਰਤੀ ਉਤੇ ਇਸ ਆਬੀ ਅਗਨ ਦੀਆਂ ਨਿਕੀਆਂ ਨਿਕੀਆਂ ਧਾਰਾਂ ਵਹਿ ਤੁਰੀਆਂ ਅਤੇ ਦੁਮੇਲ ਤੋਂ ਦੁਮੇਲ ਤੱਕ ਪੱਸਰੇ ਸੱਖਣੇਪਨ ਨੂੰ ਲੋਥੜਿਆਂ ਤੇ ਹੱਡੀਆਂ ਦਾ ਇਕ ਨਿਕਾ ਜਿਹਾ ਢੇਰ ਭੰਗ ਕਰ ਰਿਹਾ ਸੀ ਜੋ ਇਕ ਸਮੇਂ ਗੁੰਬਦ ਵਿਚੋਂ ਬਾਹਰ ਆਉਣ ਵਾਲਾ ਪਹਿਲਾ ਆਦਮੀ ਸੀ।

ਧਰਤੀ ਉਤੇ ਇਕ ਵਾਰੀ ਫੇਰ ਮੀਂਹ ਵਰ੍ਹ ਰਿਹਾ ਸੀ ਜਿਹੜਾ ਜਨਮ ਤੇ ਮੌਤ ਵਿਚਕਾਰ ਕਾਲ–ਰਹਿਤ ਝੋਲ ਵਿਚ ਇਕ ਨਵੇਂ ਚੱਕਰ ਦੇ ਆਰੰਭ ਦਾ ਸੂਚਿਕ ਸੀ।

***(ਇਕ ਅੰਗ੍ਰੇਜ਼ੀ ਕਹਾਣੀ)***

# ਅਲਵਿਦਾ, ਖੰਨਾ ਸਾਹਿਬ

## ਦੇਵਿੰਦਰ ਮੇਵਾੜੀ

"ਤੇ ਇਹ ਹੈ ਤੁਹਾਡੀ ਨਿੱਜੀ ਸਕੱਤਰ ਮਿਸ ਰੂਬੀ।"

ਖੰਨਾ ਸਾਹਿਬ ਨੇ ਆਪਣਾ ਹੱਥ ਅੱਗੇ ਵਧਾਇਆ ਤੇ ਬੋਲੇ, "ਹਾਇ।"

ਟਰੱਸਟ ਨੇ ਮੈਨੇਜਿੰਗ ਡਾਇਰੈਕਟਰ, ਘਨਸ਼ਾਮ ਸਿੰਘਾਨੀਆ ਨੇ ਰੂਬੀ ਨੂੰ ਸੰਬੋਧਨ ਕੀਤਾ। "ਰੂਬੀ, ਇਹ ਤੇਰੇ ਨਵੇਂ ਅਫਸਰ ਨੇ, ਸ੍ਰੀ ਅਮਿਤ ਖੰਨਾ। ਪ੍ਰਸ਼ਾਸਨ ਤੇ ਪ੍ਰਬੰਧਕ ਦੇ ਕੰਮ ਦਾ ਇਹਨਾਂ ਨੂੰ ਬੜਾ ਤਜਰਬਾ ਹੈ। ਇਹਨਾਂ ਦਾ ਕੇਵਲ ਬਹੁਤ ਸਤਿਕਾਰ ਹੀ ਨਹੀਂ ਕੀਤਾ ਜਾਂਦਾ ਸਗੋਂ ਪ੍ਰਬੀਨ ਵਿਉਂਤਕਾਰੀ ਅਤੇ ਪ੍ਰਬੰਧਕੀ ਯੋਗਤਾ ਲਈ ਇਹਨਾਂ ਨੂੰ ਕਈ ਵਾਰੀ ਸਨਮਾਨਿਤ ਵੀ ਕੀਤਾ ਗਿਆ ਹੈ। ਮੇਰਾ ਵਿਸ਼ਵਾਸ ਹੈ ਕਿ ਇਹ ਟਰੱਸਟ ਵਾਸਤੇ ਇਕ ਵੱਡਾ ਅਸਾਸਾ ਸਿੱਧ ਹੋਣਗੇ।"

ਰੂਬੀ ਨੇ ਆਪਣੇ ਨਵੇਂ ਅਫਸਰ ਵੱਲ ਨਿਗਾਹ ਮਾਰੀ ਜਿਨ੍ਹਾਂ ਵਿਚ ਇਕ ਲੁਭਾਉਣੀ ਮੁਸਕਾਨ ਦੀ ਲਿਸ਼ਕ ਸੀ।

ਸਿੰਘਾਨੀਆ ਸਾਹਿਬ ਬੋਲ ਰਹੇ ਸਨ, "ਤੇ ਰੂਬੀ! ਰੂਬੀ ਸਾਡੇ ਟਰੱਸਟ ਦਾ ਹੀਰਾ ਹੈ। ਬੜੀ ਸਿਆਣੀ, ਬੜੀ ਵਫਾਦਾਰ, ਮਿਹਨਤੀ, ਤੇ ਹਾਂ, ਬੜੀ ਖ਼ੂਬਸੂਰਤ ਵੀ! ਤੁਹਾਨੂੰ ਇਹਦੇ ਖ਼ਿਲਾਫ਼ ਕਦੇ ਕੋਈ ਸ਼ਿਕਾਇਤ ਨਹੀਂ ਹੋਵੇਗੀ, ਖੰਨਾ ਸਾਹਿਬ।"

"ਪ੍ਰਸੰਸਾ ਦੇ ਸ਼ਬਦਾਂ ਲਈ ਧੰਨਵਾਦ, ਹਜ਼ੂਰ।" ਰੂਬੀ ਨੇ ਮੁਸਕ੍ਰਾ ਕੇ ਆਖਿਆ। "ਚੰਗਾ, ਖੰਨਾ ਸਾਹਿਬ, ਟਰੱਸਟ ਵਿਚ ਆਪਣੀ ਨਵੀਂ ਨੌਕਰੀ ਦਾ ਆਰੰਭ ਕਰਨ ਲਈ ਬਹੁਤ ਸਾਰੀਆਂ ਸ਼ੁਭਕਾਮਨਾਵਾਂ। ਮੈਂ ਹੁਣ ਚਲਦਾ ਹਾਂ," ਏਨਾ ਆਖ ਕੇ ਸਿੰਘਾਨੀਆ ਆਪਣੇ ਕਮਰੇ ਵੱਲ ਤੁਰ ਗਿਆ।

* * *

"ਰੂਬੀ।"

"ਜੀ?"

"ਦੇਖ, ਅਜ ਮੇਰੇ ਕੰਮ ਦਾ ਪਹਿਲਾ ਦਿਨ ਹੈ।"

"ਜੀ, ਸਾਹਿਬ।"

"ਜੇ ਕੰਮ ਦੀ ਥਾਂ ਰਤਾ ਗਪਸ਼ਪ ਹੋ ਜਾਏ ਤਾਂ ਕੀ ਖਿਆਲ ਏ?"

"ਕੀ ਕਿਹਾ, ਸਾਹਿਬ?" (ਰੂਬੀ ਨੇ ਹੈਰਾਨੀ ਪ੍ਰਗਟ ਕੀਤੀ।)

"ਕੋਈ ਕੰਮ ਨਹੀਂ.....ਸਿਰਫ ਗਪਸ਼ਪ....."

"ਕੰਮ......ਹਾਂ, ਸਾਹਿਬ। ਗਪਸ਼ਪ........ਹਾਂ, ਸਾਹਿਬ।"

"ਤੂੰ ਬੜੀ ਮਿਹਨਤੀ ਏਂ, ਰੂਬੀ।"

"ਧੰਨਵਾਦ, ਸਾਹਿਬ।"

"ਚਲ ਫੇਰ ਇਸ 'ਵਿਚਾਰ-ਅਧੀਨ ਟ੍ਰੇ' ਵਿਚਲੀਆਂ ਚਿੱਠੀਆਂ ਉਤੇ ਨਜ਼ਰ ਮਾਰ ਛੱਡ। ਭਲਕੇ ਮੈਨੂੰ ਦਿਖਾ ਦੇਵੀਂ। ਚਲਾ ਆ, ਰਤਾ ਗਪਸ਼ਪ ਹੋ ਜਾਏ। ਇਸ ਟਰੱਸਟ ਬਾਰੇ ਤੇਰੀ ਕੀ ਰਾਏ ਹੈ, ਰੂਬੀ?"

"ਬਹੁਤ ਚੰਗਾ ਹੈ, ਸਾਹਿਬ। ਮੇਰਾ ਆਪਾ ਇਸ ਟਰੱਸਟ ਨੂੰ ਪੂਰੀ ਤਰ੍ਹਾਂ ਸਮਰਪਤ ਏ, ਸਾਹਿਬ।"

"ਬਹੁਤ ਹੱਛਾ। ਕਿੰਨੇ ਚਿਰ ਤੋਂ ਤੂੰ ਇਥੇ ਹੈਂ?"

"ਦੋ ਸਾਲ, ਤਿੰਨ ਮਹੀਨੇ, ਸਾਢੇ ਦਸ ਦਿਨ, ਸਾਹਿਬ।"

"ਖੂਬ! ਸਭ ਅੰਕੜੇ ਤੇਰੇ ਪੋਟਿਆਂ ਉਤੇ ਨੇ। ਅੱਧੇ ਦਿਨ ਤੱਕ।"

"ਹਾਂ, ਸਾਹਿਬ! ਕਿਉਂਕਿ ਇਸ ਵੇਲੇ ਬਾਰ੍ਹਾਂ ਵਜ ਕੇ ਤਿੰਨ ਸਕਿੰਟ ਹੋ ਗਏ ਨੇ।"

"ਜਾਪਦੇ, ਤੈਨੂੰ ਅੰਕਾਂ ਨਾਲ, ਅੰਕੜਿਆਂ ਨਾਲ ਖਾਸ ਮੋਹ ਹੈ।"

"ਮੋਹ? ਲਗਾਓ? ਹਾਂ, ਸਾਹਿਬ।"

"ਹੋਰ ਕਿਹੜੀਆਂ ਗੱਲਾਂ ਵਿਚ ਦਿਲਚਸਪੀ ਹੈ ਤੇਰੀ?"

"ਟਰੱਸਟ ਵਿਚ, ਸਾਹਿਬ।"

"ਅਤੇ?"

"ਸਭ ਨਾਲ, ਹਰ ਚੀਜ਼ ਨਾਲ, ਸਾਹਿਬ।"

"ਹੱਛਾ, ਕਮਾਲ ਐ। ਮੇਰੇ ਨਾਲ ਵੀ?"

"ਹਾਂ, ਸਾਹਿਬ।"

"ਬਹੁਤ ਖੂਬਸੂਰਤ।"

"ਕੀ, ਸਾਹਿਬ?"

"ਤੂੰ।"

"ਠੀਕ ਏ, ਸਾਹਿਬ!"

"ਕਾਫੀ? ਜਾਂ ਚਾਹ?"

"ਕੁਝ ਨਹੀਂ, ਸਾਹਿਬ!"

"ਕਾਫ਼ੀ ਨਹੀਂ? ਕੁਝ ਵੀ ਨਹੀਂ?" ਅਚਾਨਕ ਖੰਨਾ ਸਾਹਿਬ ਨੇ ਘੰਟੀ ਦਾ ਬਟਨ ਦਬਾਇਆ। ਕਿਰ....ਰ....ਰ...ਦੀ ਬੜੀ ਤਿੱਖੀ ਆਵਾਜ਼ ਆਈ।"

"ਨਾ,ਨਾ! ਘੰਟੀ ਨਾ ਵਜਾਓ, ਸਾਹਿਬ! ਮੈਂ ਪ੍ਰੇਸ਼ਾਨ ਹੋ ਜਾਂਦੀ ਹਾਂ। ਉਫ!"

"ਘੰਟੀ ਕਾਰਨ? ਅਜੀਬ ਗੱਲ ਏ.......ਹੱਛਾ, ਮੈਂ ਬਟਨ ਤੋਂ ਉਂਗਲ ਚੁਕ ਲੈਂਦਾ ਹਾਂ।"

"ਸ਼ੁਕਰੀਆ, ਸਾਹਿਬ!"

"ਪਰ ਘੰਟੀ ਵਿਚ ਖਰਾਬੀ ਕੀ ਏ? ਘੰਟੀ ਤੋਂ ਡਰ ਲੱਗਦਾ ਏ?"

"ਨਹੀਂ, ਸਾਹਿਬ, ਮੇਰਾ ਸਾਰਾ ਬਦਨ ਬੇਚੈਨ ਹੋ ਜਾਂਦਾ ਏ।"

"ਪਰ ਕਿਉਂ? ਇਸ ਗੱਲ ਦਾ ਬੁਰਾ ਨਾ ਮਨਾਈਂ। ਕੀ ਇਸ ਦੀ ਆਵਾਜ਼ ਨਾਲ ਕੋਈ

ਬੁਰੀ ਘਟਨਾ ਯਾਦ ਆ ਜਾਂਦੀ ਏ?"

"ਕਿਸ ਤਰ੍ਹਾਂ ਦੀ ਸਹਿਬ?"

"ਗੱਲ ਇਹ ਹੈ ਕਿ ਔਰਤ ਦੇ ਮਨ ਵਿਚ ਡਰ ਬਹਿ ਜਾਂਦਾ ਹੈ ਜੇ ਉਸ ਨੂੰ ਇਸ ਤਰ੍ਹਾਂ, ਦਾ ਅਸੁਖਵਾਂ ਅਨੁਭਵ ਹੋਵੇ। ਮਿਸਾਲ ਵਾਸਤੇ ਉਹ ਘਰ ਵਿਚ ਇਕੱਲੀ ਹੈ, ਦਰਵਾਜ਼ੇ ਦੀ ਘੰਟੀ ਦੀ ਆਵਾਜ਼ ਸੁਣ ਕੇ ਉਹ ਬੂਹਾ ਖੋਹਲਦੀ ਹੈ ਅਤੇ ਕੋਈ ਅਜਨਬੀ ਉਹਦੇ ਉਤੇ ਹਮਲਾ ਕਰ ਦੇਂਦਾ ਹੈ।"

"ਇਸ ਤਰ੍ਹਾਂ ਦੀ ਕੋਈ ਗੱਲ ਨਹੀਂ, ਸਾਹਿਬ।"

"ਚਲੋ, ਛੱਡੋ ਇਸ ਗੱਲ ਨੂੰ, ਖਾਣੇ ਦੀ ਦੱਸ?"

"ਖਾਣਾ ਤੁਸੀਂ ਕਮਰੇ ਵਿਚ ਖਾਓਗੇ।"

"ਤੂੰ ਵਿਚਾਰ–ਅਧੀਨ ਪਈਆਂ ਚਿੱਠੀਆਂ ਉਤੇ ਨਜ਼ਰ ਮਾਰਨੀ ਸ਼ੁਰੂ ਕਰ ਦਿੱਤੀ ਹੈ?"

"ਹਾਂ, ਸਾਹਿਬ। ਬਹੁਤੀਆਂ ਉਤੇ ਨਜ਼ਰ ਮਾਰ ਚੁੱਕੀ ਹਾਂ।"

"ਜਾਪਦਾ ਹੈ, ਰੂਬੀ, ਤੂੰ ਟਰੱਸਟ ਨੂੰ ਸਪਰਮਤ ਏਂ। ਨਾ ਚਾਹ, ਨਾ ਕਾਫੀ, ਨਾ ਗਪਸ਼ਪ ਕਿਸੇ ਨਾਲ। ਕੰਮ ਤੋਂ ਇਲਾਵਾ ਹੋਰ ਕੋਈ ਸ਼ੌਕ?"

"ਸਿਰਫ ਕੰਮ, ਸਾਹਿਬ।"

"ਚੰਗੀ ਗੱਲ, ਦਫਤਰ ਦੇ ਵਕਤ ਤੋਂ ਮਗਰੋਂ ਕੀ ਕਰਦੀ ਏਂ?"

"ਕੁਝ ਨਹੀਂ! ਘਰ ਜਾਂਦੀ ਹਾਂ....ਆਪਣੀ ਥਾਂ।"

"ਆਪਣੀ ਥਾਂ? ਹੋਰ ਕਿਹੜੀਆਂ ਥਾਵਾਂ ਵਿਚ ਦਿਲਚਸਪੀ ਏ?"

"ਕਿਸੇ ਥਾਂ ਵਿਚ ਨਹੀਂ, ਸਾਹਿਬ।"

"ਤਾਂ ਫੇਰ ਤੈਨੂੰ ਸੈਰ ਕਰਨੀ ਚਾਹੀਦੀ ਏ। ਸਾਰਾ ਦਿਨ ਤੂੰ ਏਨਾਂ ਕੰਮ ਕਰਦੀ ਏਂ, ਤੇ ਫੇਰ ਸ਼ਾਮ ਨੂੰ ਕੋਈ ਸੈਰ ਸਪਾਟਾ ਨਹੀਂ? ਕੰਮ ਦੇ ਤਣਾਓ ਨਾਲ ਦੱਬ ਨਹੀਂ ਜਾਂਦੀ?"

"ਤਣਾਓ? ਸਮਝੀ ਨਹੀਂ; ਸਾਹਿਬ! ਮੈਨੂੰ ਕੰਮ ਨਾਲ ਪਿਆਰ ਏ।"

"ਇਹ ਠੀਕ ਏ ਪਰ ਰੂਬੀ ਤੈਨੂੰ ਸੈਰ ਜ਼ਰੂਰ ਕਰਨੀ ਚਾਹੀਦੀ ਏ। ਤੈਨੂੰ ਫਾਇਦਾ ਹੋਵੇਗਾ। ਤੇਰੀ ਚੰਗੀ ਡੀਲ–ਡੌਲ....ਤੇਰੀ ਖ਼ੂਬਸੂਰਤੀ ਬਣੀ ਰਹੇਗੀ।"

"ਖ਼ੂਬਸੂਰਤੀ!"

"ਹਾਂ, ਕੀ ਖਿਆਲ ਏ? ਠੀਕ, ਚਲ ਕਿਸੇ ਦਿਨ ਸੈਰ ਨੂੰ ਚਲੀਏ।"

* * *

"ਇਹ ਨਵਾਂ ਅਫਸਰ ਖੰਨਾ ਸ਼ਿਕਾਰੀ ਬੰਦਾ ਏ।"

"ਕਿਉਂ.....ਕੀ ਹੋਇਐ, ਭਸੀਨ?"

"ਕੀ ਹੋਇਐ? ਵੇਖ, ਸੂਰੀ, ਉਹਨੇ ਪਹਿਲੇ ਦਿਨ ਹੀ ਜਾਲ ਵਿਛਾਉਣਾ ਸ਼ੁਰੂ ਕਰ ਦਿਤਾ ਏ। ਮਗਰ ਪੈਣ ਲੱਗ ਪਿਆ.......ਕੀ ਸਮਝਿਆ ਏਂ, ਦੋਸਤ.....ਮਗਰ ਪੈਣ...."

"ਕਿਹਦੇ ਮਗਰ?"

"ਕਿਸੇ ਪੰਛੀ ਮਗਰ ਜਿਹੜਾ ਸਾਡੇ ਵਰਗੇ ਲੋਕਾਂ ਲਈ ਕਦੇ ਪਰ ਨਹੀਂ ਤੋਲਦਾ। ਉਹੋ ਹੀ ....ਸਾਡੀ ਰੂਬੀ...."

"ਹੱਛਾ! ਖੰਨਾ ਦੀ ਨਿੱਜੀ ਸਕੱਤਰ।"

"ਅਜ 'ਅਪ੍ਰੇਸ਼ਨ ਰੂਬੀ' ਸ਼ੁਰੂ ਕੀਤਾ ਗਿਆ ਤਾਂ ਜੋ ਸਕੱਤਰ ਨੂੰ 'ਨਿੱਜੀ' ਬਣਾਇਆ ਜਾ ਸਕੇ।"

"ਅਜੀਬ ਤਮਾਸ਼ਾ ਏ, ਭਸੀਨ! ਉਹ ਸਭ ਤੋਂ ਮਗਰੋਂ ਆਇਆ ਈ, ਤੇ ਕਤਾਰ ਵਿਚ ਸਭ ਤੋਂ ਅੱਗੇ ਖਲੋਣਾ ਚਾਹੁੰਦਾ ਏ।"

"ਤੇ ਅਸੀਂ ਮੂਰਖ ਆਂ? ਸੂਰੀ, ਅਸੀਂ ਪਿਛਲੇ ਦੋ ਵਰ੍ਹਿਆਂ ਤੋਂ ਇਸ ਬੁਲਬੁਲ ਦੇ ਮਗਰ ਆਂ......ਪਰ ਮਜਾਲ ਏ, ਉਸ ਨੇ ਇਕ ਵਾਰ ਵੀ ਸਾਡੇ ਵੱਲ ਨਜ਼ਰ ਚੁੱਕ ਕੇ ਦੇਖਿਆ ਹੋਵੇ।"

"ਚਲ, ਪੂਰੀ ਕਹਾਣੀ ਸੁਣਾ। ਕੀ ਦੇਖਿਐ ਤੂੰ? ਤੇ ਕੀ ਸੁਣਿਐ?"

"ਸਿਰਫ ਏਨਾ ਦੇਖਿਐ! ਖੰਨਾ ਬੁਲਬੁਲ ਦੇ ਨੇੜੇ ਬੈਠਾ ਸੀ ਤੇ ਉਹਦੇ ਮਨ ਦੀ ਹਾਲਤ ਜਾਣਨ ਲਈ ਸਾਰੇ ਸੰਭਵ ਸੁਆਲ ਪੁੱਛ ਕੇ ਉਹਦਾ ਦਿਲ ਜਿਤਣ ਦੀ ਕੋਸ਼ਿਸ਼ ਕਰ ਰਿਹਾ ਸੀ.....ਉਹ ਖਾਂਦੀ ਕੀ ਏ? ਪੀਂਦੀ ਕੀ ਏ? ਕਿਥੇ ਜਾਂਦੀ ਏ? ਕੀ ਕਰਦੀ ਏ? ਪਰ ਮਿਤਰਾਂ, ਪੰਛੀ ਨਿਰਭਾਵ ਏ। ਉਹਨੇ ਕਿਸੇ ਦਾਣੇ ਨੂੰ ਮੂੰਹ ਨਹੀਂ ਮਾਰਿਆ। ਤਾਂ ਵੀ, ਜਤਨ ਜਾਰੀ ਨੇ।"

"ਫਿਕਰ ਨਾ ਕਰ, ਮਿਤਰਾ। ਸਾਡੇ ਵੀ ਜਤਨ ਜਾਰੀ ਨੇ।"

"ਠੀਕ ਹੈ। ਉਸ ਕਾਰ ਦਾ ਕੋਈ ਅਤਾ ਪਤਾ?"

"ਨਹੀਂ। ਉਹ ਅਜੇ ਵੀ ਆਉਂਦੀ ਹੈ ਤੇ ਚੁੱਪ ਕਰਨੇ ਚਲੀ ਜਾਂਦੀ ਹੈ।"

"ਇਹ ਰੋਜ਼ ਠੀਕ ਛੇ ਵਜੇ, ਜਦੋਂ ਰੂਬੀ ਜਾਂਦੀ ਹੈ, ਕਿਵੇਂ ਆ ਜਾਂਦੀ ਹੈ? ਜੇ ਕਦੇ ਉਹ ਕੁਝ ਕਦਮ ਤੁਰਦੀ ਜਾਂ ਇੰਤਜ਼ਾਰ ਕਰਦੀ, ਮੈਂ ਚਿਰੋਕਣੀ ਉਸ ਨੂੰ ਲਿਫਟ ਦੇ ਦੇਂਦਾ। ਮੈਂ ਉਹਦੇ ਨਾਲ ਦੋਸਤੀ ਕਰ ਲੈਂਦਾ, ਸੂਰੀ! ਪਰ ਉਹ ਕੰਬਖ਼ਤ ਕਾਰ.....ਐਨ ਵਕਤ 'ਤੇ ਅਪੜ ਜਾਂਦੀ ਏ।"

"ਉਹਨੂੰ ਲਿਫਟ ਦੇਣ ਵਾਲੇ ਬੰਦਿਆਂ ਦੀ ਕੋਈ ਘਾਟ ਏ, ਭਸੀਨ? ਮੈਂ ਵੀ ਉਸੇ 'ਕਤਾਰ' ਵਿਚ ਖੜਾ ਹਾਂ, ਤੈਨੂੰ ਨਹੀਂ ਪਤਾ?

* * *

"ਰੂਬੀ"?

"ਹਾਂ, ਸਹਿਬ"

"ਮੈਨੂੰ ਅਮਿਤ ਆਖ ਕੇ ਨਹੀਂ ਬੁਲਾਏਂਗੀ?"

"ਨਹੀਂ, ਮਾਫ ਕਰਨਾ, ਸਾਹਿਬ।"

"ਮੇਰੇ ਬਾਰ ਬਾਰ ਕਹਿਣ ਦੇ ਬਾਵਜੂਦ ਪਿਛਲੇ ਛੇ ਮਹੀਨਿਆਂ ਵਿਚ ਤੂੰ ਇਕ ਵਾਰ ਵੀ ਮੇਰਾ ਨਾਂ ਲੈ ਕੇ ਨਹੀਂ ਬੁਲਾਇਆ। ਰੂਬੀ, ਤੈਨੂੰ ਪਤਾ ਨਹੀਂ ਕਿ ਮੈਂ ਕਿੰਨਾ....ਮੈਂ ਕਿੰਨਾ ਪਿਆਰ ਕਰਦਾ ਹਾਂ ਤੈਨੂੰ!"

"ਮੈਨੂੰ ਪਤਾ ਏ, ਸਾਹਿਬ। ਆਖਰ ਮੈਂ ਤੁਹਾਡੇ ਨਾਲ ਏਨਾ ਕੰਮ ਕਰਦੀ ਆਂ।"

"ਹਾਂ, ਤੂੰ ਮੇਰੇ ਨਾਲ ਕੰਮ ਕਰਦੀ ਏਂ, ਪਰ ਰੂਬੀ ਤੂੰ ਸਦਾ ਦੂਰੀ ਕਾਇਮ ਰਖੀ ਏ। ਤੂੰ ਕਦੇ ਮੇਰੇ ਨੇੜੇ ਨਹੀਂ ਆਈ। ਪਤਾ ਨਹੀਂ ਕਿਉਂ।"

"ਮੈਂ ਤੁਹਾਡੇ ਬਿਲਕੁਲ ਨੇੜੇ ਹਾਂ, ਸਾਹਿਬ! ਤੁਸਾਂ ਕਿਹਾ ਤੇ ਮੈਂ ਤੁਹਾਡੇ ਸੱਦੇ ਨੂੰ ਹੁੰਗਾਰਾ

ਭਰਿਆ।"

"ਰੂਬੀ, ਤੂੰ ਮੇਰੇ ਦਿਲ ਨੂੰ, ਮੇਰੀਆਂ ਭਾਵਨਾਵਾਂ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰਦੀ, ਕਦੇ ਨਹੀਂ ਕਰਦੀ! ਮੈਂ ਤੇਰੇ ਵਾਸਤੇ ਤੜਪ ਰਿਹਾ ਹਾਂ। ਮੈਂ ਤੇਰੇ ਸੁਪਨੇ ਲੈਂਦਾ ਹਾਂ। ਮੈਂ ਤੈਨੂੰ ਆਪਣੇ ਕਲਾਵੇ ਵਿਚ ਲੈਣ ਲਈ ਤਾਂਘ ਰਿਹਾ ਹਾਂ। ਤੈਨੂੰ ......ਮੇਰੀ......"

"ਮਾਫ ਕਰਨਾ, ਸਾਹਿਬ! ਮੈਂ ਕੱਖ ਵੀ ਸਮਝ ਨਹੀਂ ਸਕਦੀ।"

"ਮੈਂ ਤੈਨੂੰ ਆਪਣੇ ਕਲਾਵੇ ਵਿਚ ਲੈਣ ਲਈ ਤਾਂਘ ਰਿਹਾ ਹਾਂ......ਪਰ ਤੂੰ ਹਮੇਸ਼ਾ ਦੂਰੀ ਤੇ ਬੇਰੁਖ਼ੀ ਵਰਤੀ ਏ....ਤੇਰੇ ਕੋਲ ਕਦੇ ਵਿਹਲ ਨਹੀਂ ਹੁੰਦੀ ਮੇਰੇ ਨਾਲ ਰੈਸਤੋਰਾਂ ਜਾਣ ਲਈ, ਸੈਰ ਕਰਨ ਲਈ। ਤੂੰ ਤਾਂ ਮੈਨੂੰ ਆਪਣਾ ਹੱਥ ਵੀ ਨਹੀਂ ਫੜਨ ਦੇਂਦੀ।"

"ਹੱਥ? ਫੜ ਲਓ ਸਾਹਿਬ। ਲਓ। ਬਸ?"

"ਕਿੰਨਾ ਕੋਮਲ, ਕਿੰਨਾ ਖ਼ੂਬਸੂਰਤ ਏ ਤੇਰਾ ਹੱਥ। ਮਹਿਸੂਸ ਹੁੰਦਾ ਹੈ ਕਿ ਤੇਰਾ ਸਾਰਾ ਬਦਨ ਹੀ ਇਕ ਮੁਕੰਮਲ ਸੱਚੇ ਵਿਚ ਢਾਲਿਆ ਗਿਆ ਏ....ਜਿਵੇਂ ਕਿਸੇ ਮੂਰਤੀਕਾਰ ਨੇ ਪੂਰੀ ਤਰ੍ਹਾਂ ਨਾਪਤੋਲ ਕੇ ਬਦਨ ਘੜਿਆ ਹੋਵੇ। .....ਰੂਬੀ।"

"ਜੀ....ਸਾਹਿਬ! ਕੀ ਕਰਦੇ ਓ....ਤੁਸੀਂ ਮੈਨੂੰ ਇਸ ਤਰ੍ਹਾਂ, ਕਿਉਂ ਛੂੰਹਦੇ ਓ?"

"ਮੇਰੀ ਛੋਹ ਕਿਸ ਤਰ੍ਹਾਂ ਦੀ ਲਗਦੀ ਏ, ਰੂਬੀ?"

"ਕਿਸ ਤਰ੍ਹਾ ਦੀ? ਮੈਨੂੰ ਸਿਰਫ ਇਹ ਪਤਾ ਹੈ ਕਿ ਤੁਸੀਂ ਮੈਨੂੰ ਛੂਹ ਰਹੇ ਹੋ, ਬਸ! ਬਸ ਇਕ ਛੁਹ ਵਾਂਗ....ਉਫ, ਮੈਂ ਡਿਗ ਪਵਾਂਗੀ, ਸਾਹਿਬ। ਮੇਰਾ ਸੰਤੁਲਨ ਗੁਆਚ ਰਿਹਾ ਏ.....ਮੇਰੇ ਚਿਹਰੇ ਨੂੰ ਕਿਉਂ ਛੂਹੰਦੇ ਓ.....ਮੇਰੇ ਬੁਲ੍ਹਾਂ ਨੂੰ ?"

"ਰੂਬੀ....ਰੂਬੀ...ਮੈ ਤੈਨੂੰ ਬਹੁਤ ਪਿਆਰ ਕਰਦਾ ਹਾਂ।"

"ਪਿਆਰ? ਮੈਂ ਹੁਣ ਚਲਦੀ ਆਂ, ਸਾਹਿਬ। ਤਕਰੀਬਨ ਛੇ ਹੋ ਗਏ ਨੇ!"

"ਫੇਰ ਕੀ ਹੋਇਆ? ਮੈਂ ਤੈਨੂੰ ਘਰ ਛੱਡ ਆਵਾਂਗਾ। ਅੱਜ ਤੂੰ ਮੇਰੇ ਕੋਲ ਠਹਿਰ ਜਾਂ, ਰੂਬੀ। ਮੈਂ....ਮੈਂ ਤੇਰੇ ਬਿਨਾਂ ਨਹੀਂ ਰਹਿ ਸਕਦਾ....."

"ਇਹ ਕੀ?......ਇਹ ਕੀ, ਸਾਹਿਬ? ਮੈਂ ਜਾ ਰਹੀ ਆਂ। ਛੱਡੋ....ਛੱਡ ਦਿਓ ਮੈਨੂੰ। ਸ਼ੁਭ ਰਾਤਰੀ, ਸਾਹਿਬ।"

* * *

"ਦੇਖਿਆ, ਪੰਛੀ ਉਡ ਗਿਆ ਏ? ਸ਼ਿਕਾਰੀ ਉਹਦੇ ਲਈ ਤੜਪ ਰਿਹਾ ਹੈ,"

"ਉਹ ਜ਼ਾਲਿਮ ਹੈ......ਜ਼ਾਲਿਮ, ਭਸੀਨ। ਅਸੀਂ ਪਿਛਲੇ ਦੋ ਸਾਲਾਂ ਤੋਂ ਉਹਦਾ ਦਿਲ ਨਹੀਂ ਜਿਤ ਸਕੇ ਅਤੇ ਨਾ ਹੀ ਉਹ ਬਦਮਾਸ਼ ਖੰਨਾ ਕੁਝ ਕਰ ਸਕਿਆ।"

"ਆਓ ਦੇਖੀਏ, ਕਿਧਰ ਜਾਂਦੀ ਹੈ?"

"ਜਲਦੀ ਆਓ। ਦੇਖੋ, ਔਹ ਦੇਖੋ.......ਕਾਰ!"

"ਹਾਏ ਰੱਬਾ!"

* * *

"ਖੰਨਾ ਸਾਹਿਬ?"

"ਜੀ, ਹਜ਼ੂਰ।"

"ਮੈਨੇਜਿੰਗ ਬੋਰਡ ਨੇ ਫੈਸਲਾ ਕੀਤਾ ਹੈ ਕਿ ਤੁਹਾਡੀ ਤੁਰਤ ਟਰੱਸਟ ਦੀ ਨੌਕਰੀ ਤੋਂ ਛੁੱਟੀ ਕਰ ਦਿੱਤੀ ਜਾਏ। ਤੁਹਾਨੂੰ ਬਰਖ਼ਾਸਤ ਕੀਤਾ ਜਾਂਦਾ ਹੈ।"

"ਪਰ.....ਪਰ ਕਿਉਂ, ਹਜ਼ੂਰ?"

"ਰੂਬੀ ਨਾਲ ਤੁਹਾਡਾ ਸਲੂਕ....ਤੁਹਾਡੀ ਨਿਯੁਕਤੀ ਬਾਰੇ ਸਾਡੇ ਫੈਸਲੇ ਨੂੰ ਰੂਬੀ ਨੇ ਹੀ ਪ੍ਰਭਾਵ੍ਤ ਕੀਤਾ ਸੀ।"

"ਰੂਬੀ?"

"ਜੀ ਰੂਬੀ। ਸ਼ੁਰੂ ਵਿਚ, ਰੂਬੀ ਨੇ ਤੁਹਾਡੀ ਸਮਰਥਾ, ਤਜਰਬੇ ਤੇ ਤਟਫੱਟ ਫੈਸਲਾ ਕਰਨ ਦੀ ਯੋਗਤਾ ਬਾਰੇ ਵਧ ਤੋਂ ਵਧ ਨੰਬਰ ਦਿੱਤੇ ਸਨ। ਸਾਨੂੰ ਅਫਸੋਸ ਹੈ ਕਿ ਤੁਸੀਂ ਹੁਣ ਉਸ ਦੇ ਵਿਸ਼ਲੇਸ਼ਣ ਨਾਲੋਂ ਬਹੁਤ ਪਿੱਛੇ ਹੋ।"

"ਕੀ ਵਿਸ਼ਲੇਸ਼ਣ, ਹਜ਼ੂਰ?"

"ਰੂਬੀ ਦਾ ਵਿਸ਼ਲੇਸ਼ਣ।"

"ਰੂਬੀ ਦਾ?"

"ਖੰਨਾ ਸਾਹਿਬ, ਟਰੱਸਟ ਵਿਚ ਪਿਛਲੇ ਛੇ ਮਹੀਨਿਆਂ ਦੀ ਅਵਧੀ ਦੇ ਵਿਸ਼ਲੇਸ਼ਣ ਤੋਂ ਪਤਾ ਲੱਗਾ ਹੈ ਕਿ ਰੂਬੀ ਵੱਲ ਆਪਣੀ ਖਿੱਚ ਕਾਰਨ, ਤੁਸੀਂ ਵਧ ਤੋਂ ਵਧ ਸਮਾਂ ਉਹਦੇ ਨਾਲ ਰਹਿਣ ਲਈ ਸਖ਼ਤ ਮਿਹਨਤ ਕੀਤੀ। ਪਰ, ਹੌਲੀ ਹੌਲੀ ਟਰੱਸਟ ਪ੍ਰਤੀ ਤੁਹਾਡੀ ਲਗਨ ਘਟਣੀ ਸ਼ੁਰੂ ਹੋ ਗਈ ਅਤੇ ਤੁਹਾਡਾ ਦਿਲ ਦਿਮਾਗ਼ ਰੂਬੀ ਵੱਲ ਹੀ ਲੱਗਾ ਰਹਿੰਦਾ ਸੀ ਅਤੇ ਇਸ ਦਾ ਸਿਧਾ ਨਤੀਜਾ ਸੀ ਤੁਹਾਡਾ ਅੱਜ ਦਾ ਵਤੀਰਾ।"

"ਰੂਬੀ, ਮੈਂ ਅੱਜ ਦੇ ਆਪਣੇ ਵਤੀਰੇ ਲਈ ਸ਼ਰਮਿੰਦਾ ਹਾਂ। ਕੀ ਤੂੰ ਮੈਨੂੰ ਮਾਫ ਕਰ ਦੇਵੇਂਗੀ? ਬੋਲ, ਰੂਬੀ।"

"ਰੂਬੀ ਨਹੀਂ ਬੋਲੇਗੀ, ਖੰਨਾ ਸਾਹਿਬ।"

"ਕਿਉਂ ਹਜ਼ੂਰ? ਬੋਲੇਗੀ ਕਿਉਂ ਨਹੀਂ?"

"ਸਿਰਫ ਇਸ ਕਰਕੇ ਕਿ ਉਹਦੇ ਅੰਦਰੋਂ ਬੈਟਰੀ ਕੱਢ ਲਈ ਗਈ ਹੈ। ਉਸ ਵਲੋਂ ਇਕੱਠਾ ਕੀਤਾ ਗਿਆ ਬਿਓਰਾ ਅਗੋਂ ਵਿਸ਼ਲੇਸ਼ਣ ਲਈ ਦਿੱਤਾ ਗਿਆ ਹੈ ਤਾਂ ਜੋ ਕੰਮ ਤੇ ਖ਼ੂਬਸੂਰਤੀ ਵਿਰਕਾਰ ਸਬੰਧ ਨਿਸਚਿਤ ਕੀਤਾ ਜਾ ਸਕੇ। ਇਹਨਾਂ ਸਬੰਧਾਂ ਦੀਆਂ ਜਟਿਲਤਾਵਾਂ ਨੂੰ ਹੱਲ ਕਰਕੇ, ਟਰੱਸਟ ਵਧ ਤੋਂ ਵਧ ਸੁਯੋਗਤਾ ਦਾ ਲਾਭ ਲੈ ਸਕਦਾ ਹੈ।" ਇਹ ਆਖ ਕੇ, ਸਿੰਘਾਨੀਆਂ ਨੇ ਰੂਬੀ ਦੇ ਕੰਨ ਪਿੱਛੇ ਮਲਕੜੇ ਜਿਹੇ ਇਕ ਬਟਨ ਦਬਿਆ ਤੇ ਉਸ ਨੂੰ ਸਿੱਧੇ ਦਾਅ ਬਿਠਾ ਦਿੱਤਾ।

ਖੰਨਾ ਸਿਰਫ ਟੇਡੀਆਂ ਅੱਖਾਂ ਨਾਲ ਉਹਦੇ ਵੱਲ ਦੇਖਣ ਤੋਂ ਸਿਵਾਏ ਕੁਝ ਨਾ ਕਰ ਸਕਿਆ। ਰੂਬੀ ਦੀਆਂ ਅੱਖਾਂ ਵਿਚੋਂ ਰੋਸ਼ਨੀ ਨਿਕਲੀ ਅਤੇ ਉਹਦੇ ਸਾਮ੍ਹਣੇ ਕੰਧ ਉਤੇ ਇਕ ਫਿਲਮ ਚਲਣ ਲੱਗੀ–ਖੰਨਾ ਦੇ ਵਤੀਰੇ ਦੀਆਂ ਤਸਵੀਰਾਂ।

ਖੰਨਾ ਦੀ ਸ਼ਰਮਿੰਦਗੀ ਦਾ ਕੋਈ ਆਰ–ਪਾਰ ਨਹੀਂ ਸੀ। ਉਹ ਬੁੜ ਬੁੜਾਇਆ, "ਮਾਫ ਕਰਨਾ, ਹਜ਼ੂਰ।"

ਉਸ ਨੂੰ ਲੱਗਾ ਜਿਵੇਂ ਉਹ ਮੀਲਾਂ ਤੋਂ ਆ ਰਹੇ ਸਿੰਘਾਨੀਆ ਦੇ ਬੋਲ ਸੁਣ ਰਿਹਾ ਹੋਵੇ।

'ਖੰਨਾ ਸਾਹਿਬ, ਰੂਬੀ 'ਰੋਬੇਟ ਨਿੱਜੀ ਸਕੱਤਰ' ਹੈ, ਟਰੱਸਟ ਨੂੰ ਪੂਰੀ ਤਰ੍ਹਾਂ ਸਮਰਪਤ। ਜੋ ਸੂਚਨਾ ਉਸ ਨੇ ਇਕੱਠੀ ਕੀਤੀ ਹੈ, ਉਸ ਦਾ ਖ਼ੂਬਸੂਰਤੀ ਤੇ ਸੁਯੋਗਤਾ ਵਿਚਲੇ ਰਿਸ਼ਤੇ ਨੂੰ ਜਾਣਨ ਲਈ ਅੱਗੋਂ ਅਧਿਅਨ ਕੀਤਾ ਜਾ ਰਿਹਾ ਹੈ। ਜਿਵੇਂ ਇਕ ਖ਼ੂਬਸੂਰਤ ਸਹਿ-ਕਰਮੀ ਦੀ ਮੌਜੂਦਗੀ ਸਦਕਾ ਇਕ ਵਿਅਕਤੀ ਦੇ ਕੰਮ ਦੇ ਘੰਟੇ ਵਧ ਜਾਂਦੇ ਹਨ, ਸੁਯੋਗਤਾ ਹੌਲੀ ਹੌਲੀ ਘਟਦੀ ਜਾਂਦੀ ਹੈ, ਕਿਉਂਕਿ ਮਨ ਕੰਮ ਉਤੇ ਘੱਟ ਤੇ ਸਹਿ-ਕਰਮੀ ਉਤ ਵਧੇਰੇ ਇਕਾਗਰ ਰਹਿਣ ਲਗਦਾ ਹੈ। ਤੁਹਾਡੇ ਨਾਲ ਵੀ ਇਹੋ ਗੱਲ ਵਾਪਰੀ ਸੀ। ਹੁਣ, ਅਲਵਿਦਾ, ਖੰਨਾ ਸਾਹਿਬ!"

*(ਇਕ ਹਿੰਦੀ ਕਹਾਣੀ)*

# ਮੁਤਬੰਨਾ

## ਅਰਵਿੰਦ ਮਿਸ਼ਰਾ

ਅਪ੍ਰੇਸ਼ਨ ਥੇਟਰ ਵਿਚ ਇਕ ਨਾਜ਼ਕ ਅਪ੍ਰੇਸ਼ਨ ਹੋ ਰਿਹਾ ਸੀ। ਬਾਹਰ ਵਾਤਾਵਰਣ ਤਣਾਓ ਨਾਲ ਭਰਪੂਰ ਸੀ। ਮਸਲੇ ਉਤੇ ਵਿਚਾਰ ਕਰਦੇ ਲੋਕਾਂ ਦੀਆਂ ਉਤੇਜਤ ਆਵਾਜ਼ਾਂ ਸੁਣੀਆਂ ਜਾ ਸਕਦੀਆਂ ਸਨ।

"ਉਫ! ਕੇਡੀ ਭਿਆਨਕ ਦੁਰਘਟਨਾ! ਵਿਚਾਰਾ ਰਾਘਵ! ਸਮਝ ਨਹੀਂ ਆਉਂਦੀ ਕਿ ਬਚੇਗਾ ਵੀ ਜਾਂ ਨਹੀਂ!"

"ਪਿਛਲੇ ਛੇ ਘੰਟਿਆਂ ਤੋਂ ਵਿਚਾਰਾ ਅਪ੍ਰੇਸ਼ਨ ਥੇਟਰ ਵਿਚ ਪਿਆ ਹੋਇਐ।"

"ਰਾਘਵ ਦਾ ਪਿਓ ਅਪ੍ਰੇਸ਼ਨ ਥੇਟਰ ਦੀ ਲਾਲ ਬੱਤੀ ਵੱਲ ਬਸ ਝਾਕੀ ਜਾ ਰਿਹਾ ਹੈ। ਹੋਰ ਵਿਚਾਰਾ ਕਰ ਵੀ ਕੀ ਸਕਦੈ? ਆਖਰ, ਰਾਘਵ ਉਹਦਾ ਇਕੋ–ਇਕ ਪੁੱਤਰ ਏ।"

"ਉਸ ਨੇ ਆਪਣੇ ਪੁੱਤਰ ਨੂੰ ਮੁਕਾਬਲੇ ਦੇ ਇਮਤਿਹਾਨਾਂ ਦੀ ਪੜ੍ਹਾਈ ਕਰਾਉਣ ਵਾਲੇ ਹੋਸਟਲ ਵਿਚ ਰਹਿਣ ਭੇਜਿਆ ਸੀ ਤਾਂ ਜੋ ਪੀ. ਐਮ. ਟੀ. ਦੇ ਇਮਤਿਹਾਨ ਦੀ ਤਿਆਰੀ ਕਰ ਸਕੇ।

"ਪੀ. ਐਮ. ਟੀ. ਦਾ ਇਮਤਿਹਾਨ ਪਰਸੋਂ ਸ਼ੁਰੂ ਹੋਣ ਵਾਲਾ ਏ।"

"ਜਾਪਦਾ ਸੀ ਉਹਨੇ ਚੰਗੀ ਤਿਆਰੀ ਕਰ ਲਈ ਏ।"

"ਉਹ ਜ਼ਰੂਰ ਚੁਣਿਆ ਜਾਂਦਾ।"

"ਉਹਦਾ ਸਾਥੀ ਗੌਰਵ ਵੀ ਇਸ ਪ੍ਰੀਖਿਆ ਦੀ ਤਿਆਰੀ ਕਰ ਰਿਹੈ।"

"ਓਏ, ਰਹਿਣ ਦਿਓ ਉਹਦੀ ਗੱਲ! ਪੀ. ਐਮ. ਟੀ. ਕੋਈ ਮਜ਼ਾਕ ਨਹੀਂ।"

"ਉੱਚੀ ਨਾ ਬੋਲ, ਯਾਰ। ਗੌਰਵ ਦਾ ਪਿਓ ਸਰਜਨ ਹੈ ਜਿਹੜਾ ਰਾਘਵ ਦਾ ਅਪ੍ਰੇਸ਼ਨ ਕਰ ਰਿਹਾ ਏ।"

"ਸਰਜਰੀ ਦੀ ਕੋਈ ਖ਼ਾਸ ਸਿਖਲਾਈ ਲੈ ਕੇ ਅਮਰੀਕਾ ਤੋਂ ਬਸ ਪਰਤਿਆ ਈ ਏ। ਬੜਾ ਉੱਘਾ ਤੰਤੂ–ਸਰਜਨ ਹੈ।"

"ਦੁਰਘਟਨਾ ਵਿਚ ਰਾਘਵ ਦਾ ਸਿਰ ਬੁਰੀ ਤਰ੍ਹਾਂ ਪਾਟ ਗਿਆ ਸੀ।"

"ਦੇਖੀਏ, ਕੀ ਹੁੰਦਾ ਏ।"

* * *

ਉਡੀਕ ਕਮਰੇ ਵਿਚ ਵੀ ਕੁਝ ਇਸੇ ਹੀ ਤਰ੍ਹਾਂ ਦਾ ਦ੍ਰਿਸ਼ ਸੀ। ਜਿਥੇ ਵਿਦਿਆਰਥੀਆਂ ਦੀ ਭੀੜ ਜ਼ਿੰਦਗੀ ਤੇ ਮੌਤ ਵਿਚਕਾਰ ਲਟਕ ਰਹੇ ਆਪਣੇ ਬਦਕਿਸਮਤ ਦੋਸਤ ਦੀ ਖ਼ਬਰ ਸੁਣਨ ਲਈ

ਉਤਸੁਕਤਾ ਨਾਲ ਉਡੀਕ ਕਰ ਰਹੀ ਸੀ।

* * *

ਅਚਾਨਕ ਅਪ੍ਰੇਸ਼ਨ ਥੇਟਰ ਦਾ ਦਰਵਾਜ਼ਾ ਖੁਲ੍ਹਿਆ। ਪੀਲਾ ਜ਼ਰਦ ਮੂੰਹ ਲਟਕਾਈ ਡਾ. ਵਿਸ਼ਾਲ ਬਾਹਰ ਆਇਆ ਅਤੇ ਭਰੜਾਈ ਹੋਈ ਆਵਾਜ਼ ਵਿਚ ਬੋਲਿਆ,"ਰਾਘਵ ਦੇ ਮਾਤਾ-ਪਿਤਾ ਕਿੱਥੇ ਨੇ?"

ਰਾਘਵ ਦਾ ਪਿਓ ਦੌੜ ਕੇ ਅੱਗੇ ਹੋਇਆ। "ਮੇਰਾ ਪੁੱਤਰ ਠੀਕ ਠਾਕ ਹੈ ਨਾ, ਡਾਕਟਰ? ਉਹਨੂੰ ਬਚਾ ਲਓ ਡਾਕਟਰ....,"ਉਹਨੇ ਭਰੇ ਹੋਏ ਗੱਚ ਨਾਲ ਭਾਵੁਕ ਤਰਲਾ ਲਿਆ।

"ਮੈਨੂੰ ਅਫਸੋਸ ਹੈ ਕਿ ਮੈਂ ਉਸ ਨੂੰ ਨਹੀਂ ਬਚਾ ਸਕਿਆ। ਸੱਚੀਂ ਬੜਾ ਅਫਸੋਸ ਹੈ," ਡਾ. ਵਿਸ਼ਾਲ ਨੇ ਪੇਸ਼ਾਵਰ ਅੰਦਾਜ਼ ਨਾਲ ਆਖਿਆ ਤੇ ਪਰੇ ਚਲਾ ਗਿਆ।

ਉਹ ਉੱਕਾ ਹੀ ਦਰਦਨਾਕ ਨਜ਼ਾਰਾ ਸੀ। ਰਾਘਵ ਦੇ ਪਿਓ ਦੇ ਚਿਹਰੇ ਉਤੇ ਪੀੜਾ ਤੇ ਤੜਪ ਦੇਖੀ ਜਾ ਸਕਦੀ ਸੀ ਅਤੇ ਰਾਘਵ ਦੇ ਮਿਤਰ ਵੀ ਪੱਥਰ ਦੇ ਬੁੱਤ ਬਣੇ ਹੋਏ ਸਨ।

* * *

ਪਰਛਾਵੇਂ ਢਲ ਗਏ ਸਨ। ਡਾ. ਵਿਸ਼ਾਲ ਅਜੇ ਘਰ ਨਹੀਂ ਸੀ ਮੁੜਿਆ। ਬੇਚੈਨੀ ਦੀ ਹਾਲਤ ਵਿਚ ਉਹਦੀ ਪਤਨੀ ਇਧਰ ਉਧਰ ਫਿਰ ਰਹੀ ਸੀ। ਅਚਾਨਕ ਘੰਟੀ ਵੱਜੀ। ਗੌਰਵ ਦੀ ਮਾਂ ਦਰਵਾਜ਼ੇ ਵੱਲ ਭੱਜੀ ਗਈ ਅਤੇ ਸ਼ਿਕਾਇਤ ਕਰਨ ਲੱਗੀ, "ਅੱਜ ਤੁਸੀਂ ਬੜੀ ਦੇਰ ਕਰ ਦਿੱਤੀ ਏ।"

"ਉਫ, ਤੂੰ ਖਬਰ ਨਹੀਂ ਸੁਣੀ? ਗੌਰਵ ਦੇ ਸਾਥੀ ਦਾ ਅਜ ਐਕਸੀਡੈਂਟ ਹੋ ਗਿਆ ਸੀ। ਪੂਰੀ ਵਾਹ ਲਾ ਕੇ ਵੀ ਮੈਂ ਉਸ ਨੂੰ ਬਚਾ ਨਹੀਂ ਸਕਿਆ," ਡਾ. ਵਿਸ਼ਾਲ ਨੇ ਥੱਕੀ ਹੋਈ ਆਵਾਜ਼ ਵਿਚ ਜੁਆਬ ਦਿੱਤਾ।

"ਕੀ? ਰਾਘਵ ਨਹੀਂ ਰਿਹਾ? ਇਹ ਕਿਸ ਤਰ੍ਹਾਂ ਹੋ ਗਿਆ? ਕਿੰਨਾ ਪਿਆਰਾ ਤੇ ਸਿਆਣਾ ਮੁੰਡਾ ਸੀ ਉਹ। ਬੜਾ ਮਾੜਾ ਹੋਇਆ," ਗੌਰਵ ਦੀ ਮਾਂ ਨੇ ਦੁਖਭਰੀ ਆਵਾਜ਼ ਵਿਚ ਆਖਿਆ।

"ਗੱਲ ਸੁਣ, ਗੌਰਵ ਕਿਥੇ ਹੈ? ਅਜੇ ਵਾਪਸ ਨਹੀਂ ਆਇਆ? ਰਾਘਵ ਦੀ ਮੌਤ ਦਾ ਸੁਣ ਕੇ ਉਹਨੂੰ ਬੜਾ ਦੁਖ ਹੋਵੇਗਾ," ਡਾ. ਵਿਸ਼ਾਲ ਨੇ ਹੌਕਾ ਭਰਦਿਆਂ ਆਖਿਆ।

ਦਰਵਾਜ਼ੇ ਦੀ ਘੰਟੀ ਫੇਰ ਖੜਕੀ," ਲਗਦੈ ਗੌਰਵ ਆ ਗਿਐ," ਕੁਝ ਕੁਝ ਯਕੀਨ ਨਾਲ ਗੌਰਵ ਦੀ ਮਾਂ ਨੇ ਆਖਿਆ।

"ਹਾਏ, ਡੈਡੀ, ਮੇਰਾ ਦੋਸਤ ਰਾਘਵ ਨਹੀਂ ਰਿਹਾ! ਮੈਂ ਉਹਦੇ ਬਗ਼ੈਰ ਜ਼ਿੰਦਾ ਨਹੀਂ ਰਹਿ ਸਕਿਦਾ!" ਆਪਣੇ ਪਿਓ ਨਾਲ ਚੰਬੜ ਕੇ ਰਾਘਵ ਕੁਰਲਾਇਆ।

"ਹੌਸਲਾ ਕਰ, ਬੇਟਾ! ਹੁਣ ਜੋ ਕਿਸਮਤ ਵਿਚ ਲਿਖਿਆ ਸੀ ਹੋ ਗਿਆ। ਪਰਸੋਂ ਤੇਰਾ ਇਮਤਿਹਾਨ ਹੈ, ਉਹਦੇ ਵੱਲ ਮਨ ਲਾ," ਡਾ. ਵਿਸ਼ਾਲ ਨੇ ਠਰ੍ਹੰਮੇ ਨਾਲ ਆਖਿਆ।

"ਪਰ, ਡੈਡੀ...."

"ਕੋਈ ਪਰ-ਪੁਰ ਨਹੀਂ। ਬਹੁਤਾ ਭਾਵੁਕ ਨਾ ਹੋ। ਆਪਣੀ ਮੰਜ਼ਿਲ ਦੀ ਚਿੰਤਾ ਕਰ। ਤੈਨੂੰ ਹੋਸਟਲ ਵਿਚ ਇਸ ਵਾਸਤੇ ਭੇਜਿਆ ਸੀ ਕਿ ਤੇਰੇ ਵਿਚ ਆਤਮ-ਵਿਸ਼ਵਾਸ ਆ ਜਾਵੇ।

ਪਰ......."

"ਛੱਡੋ ਵੀ ਹੁਣੇ ਹੁਣੇ ਆਇਆ ਏ, ਸਵੇਰ ਦਾ ਭੁੱਖਾ ਤਿਹਾਇਆ ਹੋਵੇਗਾ, ਤੇ ਤੁਸੀਂ ਡਾਂਟਣ ਲਗ ਪਏ ਜੇ! ਜਾਹ ਪੁੱਤਰ, ਫ੍ਰਿਜ ਵਿਚੋਂ ਕੁਝ ਕੱਢ ਲੈ ਖਾਣ ਪੀਣ ਵਾਸਤੇ ਤੇ ਆਪਣੇ ਡੈਡੀ ਨੂੰ ਵੀ ਲਿਆ ਕੇ ਕੁਝ," ਗੌਰਵ ਦੀ ਮਾਂ ਦਖ਼ਲ ਦੇਂਦੀ ਬੋਲੀ।

"ਮੈਂ ਸਿਰਫ ਕਾਫੀ ਪੀਵਾਂਗਾ। ਕੁਝ ਖਾਣ ਨੂੰ ਜੀਅ ਨਹੀਂ ਕਰਦਾ। ਗੌਰਵ, ਤੂੰ ਜ਼ਰੂਰ ਕੁਝ ਖਾ ਲੈ," ਡਾ. ਵਿਸ਼ਾਲ ਨੇ ਆਖਿਆ। ਗੌਰਵ ਚਲਾ ਗਿਆ ਤਾਂ ਡਾ. ਵਿਸ਼ਾਲ ਨੇ ਆਪਣੀ ਪਤਨੀ ਨੂੰ ਕਿਹਾ,"ਦੇਖ ਦੀਪਕਾ, ਗੌਰਵ ਦੇ ਸਿਵਾਏ, ਸਾਡੇ ਦੂਜੇ ਪੁੱਤਰ ਬਹੁਤ ਬੁਧੀਮਾਨ ਨੇ। ਦੋਵੇਂ ਅਜ ਚੰਗੀਆਂ ਪਦਵੀਆਂ ਉਤੇ ਲੱਗੇ ਹੋਏ ਨੇ। ਸਾਡੀ ਧੀ ਉਚੇਰੀ ਪੜ੍ਹਾਈ ਵਾਸਤੇ ਅਮਰੀਕਾ ਗਈ ਹੋਈ ਏ। ਮੈਨੂੰ ਸਿਰਫ ਗੌਰਵ ਦੀ ਚਿੰਤਾ ਖਾਂਦੀ ਏ। ਮੈਂ ਉਹਨੂੰ ਡਾਕਟਰ ਬਣਾਉਣਾ ਚਾਹੁੰਦਾ ਸਾਂ, ਪਰ ਜਾਪਦੈ ਉਹਦੇ ਕੋਲ 'ਦਿਮਾਗ' ਨਾਂ ਦੀ ਕੋਈ ਚੀਜ਼ ਹੈ ਹੀ ਨਹੀਂ। ਮੇਰਾ ਮਤਲਬ ਹੈ 'ਮਗਜ਼' ਹੈ ਨਹੀਂ।"

"ਦੇਖੋ, ਹੁਣ ਤੁਸੀਂ ਆਦਮੀ ਦੀ ਜ਼ਬਾਨ ਵਿਚ ਗੱਲ ਨਹੀਂ ਕਰ ਰਹੇ। 'ਮਗਜ਼' ਦਾ ਕੀ ਮਤਲਬ ਹੋਇਆ? ਸਿਰਫ ਇਸੇ ਚੀਜ਼ ਨਾਲ ਹੀ ਸਿਆਣਪ ਆਉਂਦੀ ਏ?" ਦੀਪਕਾ ਨੇ ਦੁਖੀ ਆਵਾਜ਼ ਵਿਚ ਪੁੱਛਿਆ।

ਡਾ. ਵਿਸ਼ਾਲ ਨੇ ਵਿਆਕੁਲ ਹੋ ਕੇ ਜਵਾਬ ਦਿੱਤਾ, "ਉਫ, ਮੈਂ ਭੁੱਲ ਹੀ ਗਿਆ ਸੀ ਕਿ ਤੂੰ ਵੀ ਤੰਤੂ ਵਿਗਿਆਨ ਦੀ ਮਾਹਿਰ ਏਂ। ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ 'ਨੀਓਪੋਲੀਅਨ' ਕਹਿਣਾ ਚਾਹੀਦਾ ਸੀ 'ਮਗ਼ਜ਼' ਦੀ ਥਾਂ ਤੇਰੇ ਸਾਮ੍ਹਣੇ । ਪਰ ਮੈਂ ਅੱਜ ਦੇ ਅਪ੍ਰੇਸ਼ਨ ਨੂੰ ਪਹਿਲਾਂ ਹੀ 'ਅਪ੍ਰੇਸ਼ਨ ਮਗ਼ਜ਼' ਦਾ ਨਾਂ ਦੇ ਚੁੱਕਾ ਹਾਂ।"

"ਜਿਸ ਵਿੱਚ ਤੁਸੀਂ ਅਸਫਲ, ਰਹੇ......", ਦੀਪਕਾ ਨੇ ਖੁਣਸ ਨਾਲ ਆਖਿਆ।

"ਸ਼ਾਇਦ, ਪੂਰੀ ਤਰਾਂ, ਅਸਫਲ ਨਹੀਂ। ਮੇਰੀ ਆਸ ਅਜੇ ਵੀ ਕਾਇਮ ਹੈ।" ਡਾ. ਵਿਸ਼ਾਲ ਨੇ ਭੇਦ ਭਰੇ ਅੰਦਾਜ਼ ਵਿੱਚ ਆਖਿਆ।

"ਕੀ ਮਤਲਬ? ਰਾਘਵ ਨੂੰ ਅਜੇ ਵੀ ਬਚਾਇਆ ਜਾ ਸਕਦਾ ਏ?"

"ਮੂਰਖ ਨਾ ਬਣ, ਮੁਰਦੇ ਵਿੱਚ ਕਦੇ ਜਾਨ ਨਹੀਂ ਪੈਂਦੀ।"

"ਫੇਰ, ਤੁਹਾਨੂੰ ਕਿਹੜੀ ਆਸ ਨਜ਼ਰ ਆਉਂਦੀ ਏ?"

"ਐਸੀ ਕੋਈ ਆਸ ਨਹੀਂ। ਰਾਘਵ ਕਲਿਨਕੀ ਹੀ ਨਹੀਂ, ਜੀਵ-ਵਿਗਿਆਨਕ ਮੌਤ ਵੀ ਮਰ ਚੁੱਕਾ ਹੈ। ਇਸ ਮੌਤ ਦਾ ਮਤਲਬ ਤੈਨੂੰ ਪਤਾ ਹੀ ਐ – ਸਾਰੀ ਖੇਡ ਖਤਮ। ਦਿਮਾਗ ਦੇ ਸਾਰੇ ਕੋਸ਼ਾਣੂ ਮੁਰਦਾ ਹੋ ਗਏ ਹਨ।"

"ਤੇ ਫੇਰ ਬੁਝਾਰਤਾਂ ਕਿਉਂ ਪਾ ਰਹੇ ਜੇ? ਜੇ ਖੇਡ ਹੀ ਖਤਮ ਹੋ ਗਈ ਤਾਂ ਆਸ ਦੀ ਕਿਰਨ ਕਿਥੋਂ ਰਹਿ ਗਈ?"

"ਇਸ ਨੂੰ ਭੁੱਲ ਜਾ। ਮੈਂ ਸੋਚੇ ਬਿਨਾਂ ਹੀ ਬੋਲੀ ਜਾ ਰਿਹਾ ਸਾਂ। ਜ਼ਬਾਨ ਥਿੜਕ ਗਈ ਸੀ।"

"ਜ਼ਬਾਨ ਥਿੜਕ ਗਈ ਸੀ? ਤੁਸੀਂ ਸੰਜੀਦਾ ਵੀ ਹੋ? ਤਬੀਅਤ ਤਾਂ ਠੀਕ ਏ ਨਾ?" ਅਚਾਨਕ ਗੌਰਵ ਦੇ ਆ ਜਾਣ ਨਾਲ ਗੱਲਬਾਤ ਬੰਦ ਹੋ ਗਈ।

"ਮੈਂ ਹੋਸਟਲ ਜਾ ਰਿਹਾ ਹਾਂ, ਮਾਂ।"

"ਅੱਜ ਹੋਸਟਲ ਨਾ ਜਾ, ਇਥੇ ਹੀ ਪੜ੍ਹ ਬਹਿ ਕੇ", ਦੀਪਕਾ ਨੇ ਤਰਲਾ ਕੀਤਾ।

"ਪਰ ਮੇਰੀਆਂ ਕਾਪੀਆਂ–ਕਿਤਾਬਾਂ ਸਭ ਉਥੇ ਨੇ।"

"ਠੀਕ ਏ, ਜਿਵੇਂ ਤੇਰੀ ਮਰਜ਼ੀ। ਇਸ ਵਾਰੀ ਤੇਰੇ ਸਾਰੇ ਪਰਚੇ ਪਰਸੋਂ ਹੋਣੇ ਨੇ, ਅਤੇ ਅਗਲੇ ਦਿਨ ਨਤੀਜੇ ਦਾ ਐਲਾਨ। ਕਿ ਨਹੀਂ?"

"ਹਾਂ।"

"ਜਾਹ ਫੇਰ ਕਰ ਪੜ੍ਹਾਈ। ਵਕਤ ਬਹੁਤ ਥੋੜ੍ਹਾ ਹੈ।"

"ਤੇ ਸੁਣ, ਭਲਕੇ ਸਵੇਰੇ ਮੈਨੂੰ ਉਥੇ ਹੀ ਮਿਲੀ; ਪ੍ਰਯੋਗਸ਼ਾਲਾ ਵਾਲੇ ਮੇਰੇ ਕਮਰੇ ਵਿੱਚ, ਠੀਕ ਅੱਠ ਵਜੇ। ਆਏਂਗਾ?"

"ਚੰਗਾ, ਡੈਡੀ, ਮੱਮੀ, ਸ਼ੁਭ–ਰਾਤਰੀ।"

"ਸ਼ੁਭ–ਰਾਤਰੀ", ਡਾ. ਵਿਸ਼ਾਲ ਤੇ ਦੀਪਕਾ ਨੇ ਇਕੱਠਿਆਂ ਜਵਾਬ ਦਿੱਤਾ।

ਅਖਬਾਰ ਵੇਚਣ ਵਾਲੇ ਨੇ ਫਾਟਕ ਤੋਂ ਆਵਾਜ਼ ਦਿੱਤੀ, "ਅਖਬਾਰ।"

ਦੀਪਕਾ ਨੇ ਜਾ ਕੇ ਅਖਬਾਰ ਚੁੱਕ ਲਿਆਂਦਾ ਅਤੇ ਸੁਰਖੀਆਂ ਉਤੇ ਸਰਸਰੀ ਨਜ਼ਰ ਮਾਰੀ। "ਹੈਂ, ਸਾਡੇ ਗੌਰਵ ਦੀ ਤਸਵੀਰ! ਹੈਂ.....ਯਕੀਨ ਨਹੀਂ ਆਉਂਦਾ। ਗੌਰਵ ਪੀ. ਐਮ. ਟੀ. ਦੇ ਇਮਤਿਹਾਨ ਵਿਚੋਂ ਅੱਵਲ ਆਇਐ! ਵਿਸ਼ਾਲ ਦੇਖੋ, ਅਜ ਦੀਆਂ ਖ਼ਬਰਾਂ ਕਹਿੰਦੀਆਂ ਨੇ ਕਿ ਸਾਡਾ ਪੁੱਤਰ ਗੌਰਵ ਪੀ. ਐਮ. ਟੀ ਵਿਚੋਂ ਅੱਵਲ ਆਇਆ ਏ। ਪਹਿਲੇ ਸਫੇ ਉਤੇ ਉਹਦੀ ਤਸਵੀਰ ਛਪੀ ਏ!" ਖੁਸ਼ੀ ਨਾਲ ਦੀਪਕਾ ਦੀ ਆਵਾਜ਼ ਕੰਬ ਰਹੀ ਸੀ।

"ਸੱਚ! ਮੈਨੂੰ ਪਤਾ ਸੀ, ਮੇਰਾ ਪੁੱਤਰ ਅੱਵਲ ਆਏਗਾ", ਡਾ. ਵਿਸ਼ਾਲ ਨੇ ਭਰੋਸੇ ਨਾਲ ਜਵਾਬ ਦਿੱਤਾ।

"ਹੂੰ, ਭੁਲ ਜਾਓ! ਕਿਤੇ ਨਾ ਕਿਤੇ ਜ਼ਰੂਰ ਕੋਈ ਗ਼ਲਤੀ ਹੋ ਗਈ ਏ। ਮੇਰਾ ਮਤਲਬ....... ਇਹ ਖ਼ਬਰ ਗਲਤੀ ਨਾਲ ਛਪ ਗਈ ਏ।"

"ਕੀ ਗੱਲਾਂ ਕਰਦੀ ਏ? ਗੌਰਵ ਸਚਮੁਚ ਅੱਵਲ ਆਇਐ। ਮੈਨੂੰ ਉਸ ਵਿੱਚ ਪੂਰਾ ਵਿਸ਼ਵਾਸ ਏ। ਖ਼ਬਰ ਸੌ ਫੀਸਦੀ ਸੱਚ ਏ।"

"ਪਰ ਇਹ ਸਭ ਕਿਵੇਂ ਹੋ ਗਿਆ? ਮੈਨੂੰ ਤਾਂ ਅਜੇ ਵੀ ਯਕੀਨ ਨਹੀਂ........"

ਬਹਿਸ ਸ਼ਾਇਦ ਚਲਦੀ ਰਹਿੰਦੀ ਜੇ ਟੈਲੀਫੋਨ ਨਾ ਖੜਕਦਾ। "ਹੈਲੋ, ਡਾ. ਵਿਸ਼ਾਲ ਬੋਲਦਾਂ।"

"ਮੁਬਾਰਕਾਂ, ਡਾ. ਵਿਸ਼ਾਲ! ਮੈਂ ਮਧੂਕਰ ਬੋਲ ਰਿਹਾਂ, ਕੋਚਿੰਗ ਸੈਂਟਰ ਦਾ ਵਾਰਡਨ। ਗੌਰਵ ਪੀ. ਐਮ. ਟੀ. ਵਿੱਚੋਂ ਅੱਵਲ ਰਿਹਾ ਏ। ਗੱਲ ਕਰਾਓ ਉਹਦੇ ਨਾਲ, ਮੈਂ ਆਪ ਵਧਾਈ ਦੇਣਾ ਚਾਹੁੰਦਾ ਹਾਂ।"

"ਹੈਲੋ, ਪਰ ਉਹ ਤਾਂ ਹੈ ਨਹੀਂ ਇਥੇ। ਅਸਲ ਵਿਚ ਮੈਂ ਆਖਣ ਵਾਲਾ ਸਾਂ ਕਿ ਹੋਸਟਲ ਤੋਂ ਘਰ ਆ ਜਾਵੇ। ਹੋਸਟਲ ਵਿੱਚ ਨਹੀਂ ਉਹ?"

"ਨਹੀਂ, ਡਾ. ਵਿਸ਼ਾਲ! ਇਥੋਂ ਉਹ ਕੱਲ੍ਹ ਸ਼ਾਮੀਂ ਹੀ ਚਲਾ ਗਿਆ ਸੀ। ਉਹਦੇ ਦੋਸਤਾਂ ਨੇ ਵੀ ਮੈਨੂੰ ਇਹੋ ਦਸਿਐ। ਉਹ ਵਧਾਈਆਂ ਦੇਣ ਵਾਸਤੇ ਬੇਚੈਨੀ ਨਾਲ, ਉਡੀਕ ਰਹੇ ਨੇ ਉਹਦੀ, ਮੈਂ ਹੈਰਾਨ ਆਂ ਕਿ ਉਹ ਘਰ ਨਹੀਂ ਆਇਆ। ਪਰ, ਉਹ ਕਿਥੇ ਜਾ ਸਕਦਾ ਏ?"

"ਇਹੋ ਸਵਾਲ ਮੈਨੂੰ ਪ੍ਰੇਸ਼ਾਨ ਕਰ ਰਿਹਾ ਏ, ਮਧੂਕਰ ਸਾਹਿਬ। ਉਹ ਪਿਛਲੀ ਰਾਤ ਤੋਂ ਗ਼ਾਇਬ ਏ, ਇਸ ਲਈ ਇਹ ਮਾਮਲਾ ਗੰਭੀਰ ਚਿੰਤਾ ਦਾ ਏ। ਫੌਰਨ ਥਾਨੇ ਇਤਲਾਹ ਕਰਨੀ ਪਵੇਗੀ।"

"ਠੀਕ ਏ, ਡਾਕਟਰ! ਮੈਂ ਵੀ ਪੜਤਾਲ ਕਰਾਂਗਾ। ਰੇਡੀਓ ਤੇ ਟੈਲੀਵੀਯਨ ਤੋਂ ਐਲਾਨ ਕਰਾਉਣਾ ਚੰਗਾ ਰਹੇਗਾ, ਜਾਂ ਦੋ ਕੁ ਘੰਟੇ ਉਡੀਕ ਲਈਏ। ਹੋ ਸਕਦਾ ਹੈ ਆ ਜਾਵੇ। ਕਿਧਰੇ ਕਿਸੇ ਦੋਸਤ ਕੋਲ ਚਲਾ ਗਿਆ ਹੋਵਗਾ। ਮੈਂ ਫੇਰ ਫੋਨ ਕਰਾਂਗਾ।"

ਡਾ. ਵਿਸ਼ਾਲ ਨੇ ਕੰਬਦੇ ਹੱਥਾਂ ਨਾਲ ਚੋਗਾ ਰੱਖ ਦਿੱਤਾ।

ਟੈਲੀਫੋਨ ਉਤੇ ਹੋ ਰਹੀ ਗੱਲਬਾਤ ਨੂੰ ਸੁਣਦੀ ਰਹੀ ਦੀਪਕਾ ਨੇ ਗੰਭੀਰ ਹੋ ਕੇ ਆਖਿਆ, " ਮੈਨੂੰ ਤਾਂ ਚਿੰਤਾ ਲੱਗ ਗਈ ਏ। ਅਜੀਬ ਅਜੀਬ ਗੱਲਾਂ ਵਾਪਰ ਰਹੀਆਂ ਨੇ। ਮਿਹਰਬਾਨੀ ਕਰਕੇ, ਗੌਰਵ ਨੂੰ ਜਲਦੀ ਲਿਆਓ ਲੱਭ ਕੇ।"

"ਨਿੱਕੀ ਜਿਹੀ ਗੱਲ ਪਿੱਛੇ ਤੂੰ ਪ੍ਰੇਸ਼ਾਨ ਹੋ ਜਾਂਦੀ ਏਂ। ਕਿਸੇ ਦੋਸਤ ਦੇ ਚਲਾ ਗਿਆ ਹੋਵੇਗਾ।"

"ਨਹੀਂ, ਨਹੀਂ, ਪੁਲੀਸ ਨੂੰ ਇਤਲਾਹ ਦੇਵੋ!"

"ਠੀਕ ਏ, ਇਤਲਾਹ ਕਰ ਦਿਆਂਗਾ ਪੁਲੀਸ ਨੂੰ, ਨਾਲੇ ਰੇਡੀਓ ਤੇ ਟੈਲੀਵੀਯਨ ਵਾਲਿਆਂ ਨੂੰ ਵੀ। ਮੈਂ ਰਤਾ ਆਪਣੇ ਮਿੱਤਰ ਗੌਤਮ ਨੂੰ ਮਿਲ ਆਵਾਂ। ਬੜਾ ਜ਼ਰੂਰੀ ਕੰਮ ਏ।"

ਡਾ. ਵਿਸ਼ਾਲ ਮਿੰਟਾਂ ਸਕਿੰਟਾਂ ਵਿੱਚ ਘਰੋਂ ਨਿਕਲ ਗਿਆ।

* * *

"ਜੀ ਆਇਆਂ ਨੂੰ, ਵਿਸ਼ਾਲ ਭਾਈ। ਤੇਰੇ ਪੁੱਤਰ ਨੇ ਅੱਵਲ ਆ ਕੇ ਕਮਾਲ ਦਾ ਮਾਅਰਕਾ ਮਾਰਿਆ ਏ। ਬਹੁਤ, ਬਹੁਤ ਮੁਬਾਰਕਾਂ!" ਡਾ. ਗੌਤਮ ਨੇ ਆਖਿਆ ਜਿਹੜਾ ਡਾ. ਵਿਸ਼ਾਲ ਦਾ ਬਹੁਤ ਗੂੜ੍ਹਾ ਮਿੱਤਰ ਸੀ।

ਡਾ. ਵਿਸ਼ਾਲ ਨੇ ਵਧਾਈ ਵੱਲ ਕੋਈ ਧਿਆਨ ਨਾ ਦੇਂਦਿਆ ਕਿਹਾ, "ਡਾ. ਗੌਤਮ, ਮੈਂ ਹੁਣੇ ਪੁਲੀਸ ਸਟੇਸ਼ਨ ਤੋਂ ਆ ਰਿਹਾ ਹਾਂ।"

"ਕਿਉਂ? ਸੁਖ ਤਾਂ ਹੈ ਨਾ?"

"ਸੁਖ ਕੀ ਹੋਣੀ ਏ? ਕੱਲ੍ਹ ਦਾ ਗੌਰਵ ਨਹੀਂ ਮਿਲ ਰਿਹਾ ਕਿਤੋਂ। ਲੋਕ ਸਵੇਰ ਦੇ ਉਹਨੂੰ ਲਭ ਰਹੇ ਨੇ। ਗੌਰਵ ਨੂੰ ਵਧਾਈ ਦੇਣ ਵਾਲੇ ਲੋਕਾਂ ਦਾ ਤਾਂਤਾ ਲੱਗਾ ਹੋਇਐ, ਪਰ ਉਹਦਾ ਕੋਈ ਅਤਾ–ਪਤਾ ਨਹੀਂ।"

"ਹੋ ਸਕਦੈ ਕਿਸੇ ਦੋਸਤ ਕੋਲ ਚਲਾ ਗਿਆ ਹੋਵੇ। ਐਵੇਂ ਪ੍ਰੇਸ਼ਾਨ ਹੋ ਰਹੇ ਹੋ।"

"ਨਹੀਂ ਯਾਰ! ਆਪਣੀ ਕਾਮਯਾਬੀ ਤੋਂ ਬਾਦ ਉਹਨੂੰ ਸਾਡੇ ਕੋਲ ਆਉਣਾ ਚਾਹੀਦਾ ਸੀ।"

"ਵਿਸ਼ਾਲ! ਜੇ ਬੁਰਾ ਨਾ ਮਨਾਏਂ ਤਾਂ ਇਕ ਗੱਲ ਆਖਾਂ? ਗੌਰਵ ਦਾ ਪੀ. ਐਮ. ਟੀ. ਵਿਚੋਂ ਅੱਵਲ ਆਉਣਾ ਯਕੀਨ ਕਰਨ ਵਾਲੀ ਗੱਲ ਨਹੀਂ। ਅਚਾਨਕ ਉਹਦੇ ਵਿੱਚ ਕੀ ਤਬਦੀਲੀ ਆ ਗਈ.......... ਉਹ ਹਮੇਸ਼ਾ ਦਰਮਿਆਨੇ ਦਰਜੇ ਦਾ ਵਿਦਿਆਰਥੀ ਰਿਹਾ ਏ! ਨਾਲੇ, ਤੈਨੂੰ ਹਮੇਸ਼ਾ ਉਹਦੀ ਚਿੰਤਾ ਰਹਿੰਦੀ ਸੀ"।

ਡਾ. ਗੌਤਮ ਨੇ ਧੀਮੀ ਸੁਰ ਵਿੱਚ ਆਖਿਆ।

"ਗੌਤਮ, ਮੈਂ ਤੇਰੇ ਕੋਲੋਂ ਕੋਈ ਗੱਲ ਛੁਪਾਵਾਂਗਾ ਨਹੀਂ। ਗੌਰਵ ਦੇ ਅੱਵਲ ਆਉਣ ਦਾ ਇਕ ਰਾਜ਼ ਹੈ। ਇਹ ਰਾਜ਼ ਮੈਂ ਸਿਰਫ ਤੈਨੂੰ ਦੱਸ ਦਿਆਂਗਾ, ਕਿਉਂਕਿ ਤੂੰ ਮੇਰਾ ਖੋਜ–ਸਹਿਕਰਮੀ ਏਂ। ਅਸਲ ਵਿੱਚ, ਗੌਰਵ ਦੀ ਸਫਲਤਾ ਸਾਡੀ ਖੋਜ ਦਾ ਨਤੀਜਾ ਹੈ।"

"ਇਹ ਕਿਵੇਂ ਸੰਭਵ ਹੋ ਸਕਦੈ?" ਡਾ. ਗੌਤਮ ਨੇ ਉਤਸੁਕ ਹੋ ਕੇ ਪੁੱਛਿਆ।

"ਡਾਕਟਰ ਵਿਸ਼ਾਲ ਨੇ ਧੀਰਜ ਨਾਲ ਕਹਿਣਾ ਸ਼ੁਰੂ ਕੀਤਾ, "ਤੈਨੂੰ ਯਾਦ ਹੋਵੇਗਾ ਜਦੋਂ ਅਮ੍ਰੀਕੀ ਵਿਗਿਆਨੀ ਮੈਕਨੋਲ ਪਾਣੀ ਦੇ ਜੀਵਾਂ ਵਿੱਚ ਇਕ ਦੀ ਸਿਮ੍ਰਿਤੀ ਦੂਜੇ ਵਿੱਚ ਪਾਉਣ ਦਾ ਤਜਰਬਾ ਕਰ ਰਿਹਾ ਸੀ, ਮੈਂ ਆਪਣੀ ਪ੍ਰਯੋਗਸ਼ਾਲਾ ਵਿੱਚ ਕੰਮ ਕਰ ਰਿਹਾ ਸੀ। ਅਚਾਨਕ ਮੈਨੂੰ ਸੁੱਝੀ ਕਿ ਸਿਮ੍ਰਿਤੀ ਦੀ ਥਾਂ-ਬਦਲੀ ਕਰਨਾ ਉਚੇਰੇ ਜੀਵਾਂ ਵਿੱਚ ਵੀ ਸੰਭਵ ਹੈ।"

"ਸੋ, ਅਮ੍ਰੀਕਾ ਤੋਂ ਵਾਪਸ ਆ ਕੇ, ਤੂੰ ਇਸ ਪ੍ਰੋਜੈਕਟ ਉਤੇ ਕੰਮ ਕਰਨ ਲੱਗ ਪਿਆ। ਇਹਦਾ ਮੈਨੂੰ ਪਤਾ ਹੈ ਕਿਉਂਕਿ ਜਦੋਂ ਮੈਂ ਤੇਰੇ ਕੋਲ ਆਇਆ ਸੀ ਤੂੰ ਇਸ ਪ੍ਰੋਜੈਕਟ ਵਿੱਚ ਰੁੱਝਾ ਹੋਇਆ ਸੀ।"

"ਪਰ, ਪਿਆਰੇ ਗੌਤਮ, ਤੈਨੂੰ ਕੁਝ ਹੋਰ ਖਾਸ ਤੱਥਾਂ ਦਾ ਨਹੀਂ ਪਤਾ। ਅਜੇ ਮੈਂ ਤੈਨੂੰ ਇਸ ਬਾਰੇ ਦੱਸਾਂਗਾ....... ਜਦੋਂ ਸਾਨੂੰ ਪਤਾ ਲਗ ਗਿਆ ਕਿ ਹਰਕਾਰਾ ਆਰ. ਐਨ. ਏ. ਯਾਦ ਦਾ ਕੋਸ਼ਾਣੂ ਹੈ, ਮੈਂ ਤੈਨੂੰ ਨੀਵੀਂ ਪੱਧਰ ਦੇ ਜੀਵਾਂ ਦੀ ਤਕਨੀਕੀ ਪ੍ਰਕਿਰਿਆ ਵਿੱਚੋ ਆਰ. ਐਨ. ਏ. ਦੇ ਰਾਹ ਲੱਭਣ ਦਾ ਕਾਰਜ ਸੌਂਪਿਆ ਸੀ। ਆਪ ਮੈਂ ਉਹਨਾਂ ਕੋਸ਼ਾਣੂਆਂ ਦੀ ਭਾਲ ਵਿੱਚ ਲੱਗਾ ਰਿਹਾ ਜਿਹੜੇ ਭਾਰਤੀ ਨਸਲ ਦੇ ਬਾਂਦਰ ਦੇ ਦਿਮਾਗ ਵਿੱਚ ਇਸ ਯਾਦ ਦੇ ਅਣੂਆਂ ਦਾ ਸੰਸਲੇਸ਼ਣ ਕਰਦੇ ਹਨ।"

"ਤੇ ਇਹ ਗੱਲ ਤੂੰ ਮੈਥੋਂ ਲੁਕਾ ਰਖੀ", ਗੌਤਮ ਨੇ ਦੁਖੀ ਦਿਲ ਨਾਲ ਆਖਿਆ।

"ਮੈਨੂੰ ਮਾਫ ਕਰ ਦੇ, ਦੋਸਤ! ਮੈਨੂੰ ਖਤਰਾ ਸੀ ਕਿ ਸ਼ਾਇਦ ਮੈਂ ਕਾਮਯਾਬ ਨਾ ਹੋਵਾਂ ਤੇ ਤੂੰ ਮੇਰਾ ਮਜ਼ਾਕ ਉਡਾਏਂਗਾ।"

"ਹੱਛਾ, ਅੱਗੇ ਚਲ।"

"ਆਰਥਰ ਕੋਸਲਰ ਨੇ, ਆਮ ਵਿਗਿਆਨ ਬਾਰੇ ਆਪਣੇ ਇਕ ਲੇਖ ਵਿੱਚ ਸਿਮ੍ਰਿਤੀ ਦੀ ਥਾਂ-ਬਦਲੀ ਦੇ ਤਜਰਬਿਆਂ ਅਤੇ ਇਹਨਾਂ ਤਜਰਬਿਆਂ ਵਿੱਚ ਲੱਗੇ ਵਿਗਿਆਨੀਆਂ ਬਾਰੇ ਲਿਖਿਆ ਹੈ। ਉਸ ਲੇਖ ਤੋਂ ਮੈਨੂੰ ਉਤਸਾਹ ਮਿਲਿਆ ਅਤੇ ਮੈਂ ਬਾਂਦਰ ਦੇ ਦਿਮਾਗ਼ੀ ਕੋਸ਼ਾਣੂਆਂ ਵਿੱਚ ਆਰ. ਐਨ. ਏ. ਦੀ ਹੋਂਦ ਦਾ ਪਲ ਪਲ ਦਾ ਰਿਕਾਰਡ ਰਖਣਾ ਸ਼ੁਰੂ ਕਰ ਦਿੱਤਾ ਅਤੇ ਕੋਸ਼ਾਣੂਆਂ ਨੂੰ ਅਲੱਗ ਕਰਨ ਵਿਚ ਸਫਲ ਹੋ ਗਿਆ। ਜਦੋਂ ਮੈਂ ਇਹਨਾਂ ਨੂੰ ਦੂਜੇ ਬਾਂਦਰਾਂ ਦੇ ਦਿਮਾਗ਼ੀ ਕੋਸ਼ਾਣੂਆਂ ਵਿੱਚ ਪਾ ਦਿੱਤਾ ਅਤੇ ਕਾਮਯਾਬ ਹੋ ਗਿਆ, ਤਾਂ ਮੇਰੀ ਖੁਸ਼ੀ ਦਾ ਕੋਈ ਪਾਰਾਵਾਰ ਨਾ ਰਿਹਾ। ਇਹ ਤਜਰਬਾ ਮੈਂ ਕਈ ਵਾਰੀ ਕੀਤਾ ਤੇ ਹਰ ਵਾਰੀ ਇਕੋ ਨਤੀਜਾ, ਉਹ ਇਹ, ਕਿ ਯਾਦ ਦੀ ਥਾਂ-ਬਦਲੀ ਸੰਭਵ ਹੋ ਗਈ ਸੀ।"

"ਤੇ ਤੂੰ ਇਹ ਤਜਰਬੇ ਮਨੁੱਖਾਂ ਉਤੇ ਕਰਨ ਦਾ ਫੈਸਲਾ ਕੀਤਾ", ਡਾ. ਗੌਤਮ ਨੇ ਪ੍ਰਤੱਖ ਕਟਾਖਸ਼ ਨਾਲ ਆਖਿਆ।

"ਹਾਂ, ਤੇ ਇਹਦੇ ਵਾਸਤੇ ਮੈਂ ਗੌਰਵ ਨੂੰ ਚੁਣਿਆ। ਜਦੋਂ ਮੈਂ ਉਹਦੇ ਰੂਮ-ਮੇਟ ਦੀ ਜਾਨ ਨਾ ਬਚਾ ਸਕਿਆ, ਤਾਂ ਮੈਂ ਫੌਰਨ ਉਹਦੇ ਸਿਮ੍ਰਿਤੀ ਕੋਸ਼ਾਣੂ ਵੱਖ ਕਰ ਲਏ। ਅਚਾਨਕ ਸੁੱਝੀ ਕਿ ਮੈਂ ਰਾਘਵ ਦੀ ਯਾਦ ਗੌਰਵ ਦੇ ਦਿਮਾਗ਼ ਵਿੱਚ ਪਾ ਦੇਵਾਂ।"

"ਇਹੋ ਕਾਰਨ ਹੈ ਕਿ ਗੌਰਵ ਪੀ. ਐਮ. ਟੀ. ਦੇ ਇਮਤਿਹਾਨ ਵਿੱਚੋਂ ਅੱਵਲ ਦਰਜੇ 'ਤੇ ਕਾਮਯਾਬ ਹੋ ਗਿਆ। ਇਸ ਤੋਂ ਪਤਾ ਲੱਗਦਾ ਹੈ, ਡਾ. ਵਿਸ਼ਾਲ, ਕਿ ਤੇਰਾ ਤਜਰਬਾ ਮਨੁੱਖਾਂ ਉਤੇ ਵੀ ਸਫਲ ਹੋ ਗਿਆ", ਡਾ. ਗੌਤਮ ਨੇ ਖੜਕਦੀ ਆਵਾਜ਼ ਵਿੱਚ ਆਖਿਆ।

"ਪਰ ਗੌਤਮ........ ਪਤਾ ਨਹੀਂ ਕਿਉਂ........ਮੇਰੇ ਮਨ ਵਿੱਚ ਗੰਭੀਰ ਸ਼ੰਕੇ ਹਨ। ਗੌਰਵ

ਦੀ ਅਜੇ ਤੱਕ ਕੋਈ ਖਬਰ ਨਹੀਂ।"

ਡਾ. ਗੌਤਮ ਦੇ ਕੁਝ ਆਖਣ ਤੋਂ ਪਹਿਲਾਂ, ਟੈਲੀਫੋਨ ਦੀ ਘੰਟੀ ਖੜਕੀ। ਡਾ. ਗੌਤਮ ਨੇ ਚੋਗਾ ਚੁਕਿਆ। "ਹੈਲੋ.......ਹਾਂ .......ਇਥੇ ਹੈ.........ਵਿਸ਼ਾਲ, ਭਾਬੀ ਜੀ ਨੇ, ਤੇਰੀ ਪਤਨੀ, ਤੇਰੇ ਨਾਲ ਗੱਲ ਕਰਨੀ ਹੈ।"

"ਹੈਲੋ....... ਹਾਂ........ ਹਾਂ .........ਕੀ? ਗੌਰਵ ਉਥੇ ਚਲਾ ਗਿਐ? ਪਰ ਕਿਉਂ? ਅੱਛਾਂ ਮੈਂ ਹੁਣੇ ਜਾਂਦਾ ਹਾਂ।"

ਡਾ. ਵਿਸ਼ਾਲ ਨੇ ਚੋਗਾ ਰਖਿਆ ਤੇ ਕੰਬਦੀ ਆਵਾਜ਼ ਨਾਲ ਆਖਿਆ, " ਅਜੀਬ ਗੱਲ ਏ। ਗੌਰਵ ਰਾਘਵ ਦੇ ਮਾਪਿਆਂ ਕੋਲ ਪਿੰਡ ਚਲਾ ਗਿਐ। ਰਾਘਵ ਦੇ ਪਿਤਾ ਨੇ ਖ਼ਬਰ ਦਿੱਤੀ ਏ। ਮੈਨੂੰ ਤੁਰੰਤ ਪਹੁੰਚਣ ਲਈ ਆਖਿਆ ਏ। ਉਹਦਾ ਪਿੰਡ ਸੱਠ ਕਿਲੋਮੀਟਰ ਹੈ ਇਥੋਂ। ਗੌਤਮ ਚਲ ਮੇਰੇ ਨਾਲ। ਕਾਰ ਕੱਢ ਬਾਹਰ। ਛੇਤੀ ਕਰ।"

ਅਗਲੇ ਪਲ ਗੌਤਮ ਦੀ ਮਾਰੂਤੀ ਕਾਰ ਪਿੰਡ ਵੱਲ ਦੌੜੀ ਜਾ ਰਹੀ ਸੀ।

* * *

ਰਾਘਵ ਦੇ ਪਿਤਾ ਨੇ ਆਪਣੇ ਬੂਹੇ ਅੱਗੇ ਰੁਕੀ ਕਾਰ ਅਤੇ ਨਾਲ ਹੀ ਉਸ ਦੇ ਹਾਰਨ ਦੀ ਆਵਾਜ਼ ਸੁਣੀ। ਉਸ ਨੇ ਆਪਣੀ ਪਤਨੀ ਨੂੰ ਕਿਹਾ, "ਜਾਪਦੈ ਡਾ. ਵਿਸ਼ਾਲ ਆ ਗਏ। ਰਤਾ ਵੇਖ, ਗੌਰਵ ਇਸ ਵੇਲੇ ਰਾਘਵ ਦੇ ਕਮਰੇ ਵਿੱਚ ਏ ਨਾ। ਮੈਂ ਡਾ. ਸਾਹਿਬ ਨੂੰ ਲੈ ਆਵਾਂ।"

ਉਸ ਨੇ ਗੌਰਵ ਦੇ ਪਿਤਾ ਦਾ ਨਿਘੇ ਦਿਲ ਨਾਲ ਸਵਾਗਤ ਕੀਤਾ। "ਜੀ ਆਇਆਂ ਨੂੰ, ਜੀ ਆਇਆਂ ਨੂੰ, ਅਸੀਂ ਬੜੀ ਬੇਤਾਬੀ ਨਾਲ ਤੁਹਾਡਾ ਹੀ ਇੰਤਜ਼ਾਰ ਕਰ ਰਹੇ ਸੀ, ਡਾਕਟਰ ਸਾਹਿਬ।"

ਰਸਮੀ ਸੁਖ ਸਾਂਦ ਪੁੱਛਣ ਤੋਂ ਬਿਨਾਂ ਹੀ, ਡਾ. ਵਿਸ਼ਾਲ ਨੇ ਸਿੱਧੀ ਮਤਲਬ ਦੀ ਗੱਲ ਛੇੜੀ, "ਕਿਥੇ ਹੈ ਗੌਰਵ? ਤੁਸੀਂ ਇਤਲਾਹ ਦਿੱਤੀ ਹੈ ਕਿ ਉਹ ਇਥੇ ਹੈ। ਉਹ ਠੀਕ ਠਾਕ ਏਨਾ? ਹਾਂ, ਇਹ ਮੇਰੇ ਮਿੱਤਰ ਨੇ ਡਾ. ਗੌਤਮ।"

"ਨਮਸਤੇ! ਬਹਿ ਜਾਓ। ਖੜੇ ਕਿਉਂ ਜੇ?" ਰਾਘਵ ਦੇ ਪਿਤਾ ਨੇ ਆਖਿਆ।

ਡਾ. ਵਿਸ਼ਾਲ ਬੜਾ ਬੇਚੈਨ ਹੋ ਰਿਹਾ ਸੀ ਤੇ ਉਸ ਨੇ ਫਿਰ ਪੁੱਛਿਆ, "ਗੌਰਵ ਇਥੇ ਨਹੀਂ? ਗਿਆ ਹੈ ਕਿਧਰੇ?"

"ਨਹੀਂ, ਉਹ ਬਹੁਤਾ ਕਰਕੇ ਰਾਘਵ ਦੇ ਕਮਰੇ ਵਿੱਚ ਹੀ ਬੈਠਾ ਰਹਿੰਦਾ ਹੈ। ਜਿਵੇਂ ਰਾਘਵ ਕਰਦਾ ਹੁੰਦਾ ਸੀ। ਉਹ ਬਹੁਤਾ ਵਕਤ ਆਪਣੇ ਕਮਰੇ ਵਿੱਚ ਵੜਿਆ ਕੋਈ ਨਾ ਕੋਈ ਕਿਤਾਬ ਪੜ੍ਹਦਾ ਰਹਿੰਦਾ ਸੀ। ਡਾਕਟਰ, ਜਾਪਦੈ ਹੈ ਕਿ ਗੌਰਵ ਬਹੁਤ ਬਦਲ ਗਿਆ ਹੈ। ਉਹ ਬਿਲਕੁਲ ਉਸ ਤਰ੍ਹਾਂ ਹੀ ਕਰਦੈ ਜਿਵੇਂ ਰਾਘਵ ਕਰਦਾ ਹੁੰਦਾ ਸੀ। ਉਹ ਮੈਨੂੰ ਆਪਣੇ ਪਿਉ ਵਾਂਗ ਸਮਝਦੈ ਤੇ ਰਾਘਵ ਦੀ ਮਾਂ ਨੂੰ ਆਪਣੀ ਮਾਂ।"

ਰਾਘਵ ਦਾ ਪਿਤਾ ਕੁਝ ਹੋਰ ਕਹਿਣ ਵਾਲਾ ਸੀ ਕਿ ਡਾ. ਵਿਸ਼ਾਲ ਵਿਚੋਂ ਬੋਲ ਪਿਆ, "ਇਹ ਤੁਸੀਂ ਕੀ ਕਹਿ ਰਹੇ ਓ?"

"ਅਜੀਬ ਗੱਲ ਏ!" ਡਾ. ਗੌਤਮ ਵੀ ਸਥਿਤੀ ਨੂੰ ਸਮਝ ਨਹੀਂ ਸੀ ਸਕਿਆ। ਏਨੇ ਨੂੰ ਗੌਰਵ ਕਮਰੇ ਵਿੱਚ ਆ ਗਿਆ। ਸਭ ਦੀਆਂ ਨਜ਼ਰਾਂ ਉਸ ਵੱਲ ਮੁੜੀਆਂ।

"ਨਮਸਤੇ, ਡਾਕਟਰ ਅੰਕਲ! ਨਮਸਤੇ ਅੰਕਲ!" ਗੌਰਵ ਨੇ ਆਉਣ ਵਾਲਿਆਂ ਦਾ ਇਕ ਇਕ ਕਰਕੇ ਸਵਾਗਤ ਕੀਤਾ।

"ਅੰਕਲ ਨਹੀਂ, ਬੇਟੇ! ਇਹ ਤੇਰੇ ਪਿਤਾ ਨੇ", ਰਾਘਵ ਦੇ ਪਿਤਾ ਨੇ ਕਿਹਾ।

"ਕੀ ਆਖ ਰਹੇ ਓ, ਪਿਤਾ ਜੀ? ਕੀ ਸਮਝਦੇ ਹੋ, ਮੈਂ ਅੰਕਲ ਨੂੰ ਪਛਾਣ ਨਹੀਂ ਸਕਦਾ? ਇਹ ਦੋਵੇਂ ਅੰਕਲ ਬੜੇ ਚੰਗੇ ਨੇ। ਮੇਰਾ ਫਿਕਰ ਕਰਦੇ ਨੇ।"

"ਪਿਆਰੇ ਗੌਰਵ, ਤੂੰ ਕੀ ਗੱਲਾਂ ਕਰ ਰਿਹਾ ਏ? ਤੈਨੂੰ ਕੀ ਹੋ ਗਿਐ?" ਝੁੰਜਲਾਇਆ ਹੋਇਆ ਡਾ. ਵਿਸ਼ਾਲ ਬੋਲਿਆ।

"ਅੰਕਲ, ਤੁਸੀਂ ਮੈਨੂੰ ਗੌਰਵ ਕਿਉਂ ਸਦਦੇ ਓ? ਮੈਂ ਰਾਘਵ ਆਂ। ਗੌਰਵ ਕਿਉਂ ਨਹੀਂ ਆਇਆ ਤੁਹਾਡੇ ਨਾਲ?"

ਡਾ. ਗੌਤਮ ਨੇ ਵਿਸ਼ਾਲ ਦੇ ਕੰਨ ਵਿੱਚ ਆਖਿਆ, "ਤੂੰ ਆਪਣਾ ਪੁੱਤਰ ਗੁਆ ਲਿਐ, ਦੋਸਤ। ਤੇਰਾ 'ਅਪ੍ਰੇਸ਼ਨ ਮਗਜ਼' ਅਸਫਲ ਹੋ ਗਿਐ।"

"ਉਫ, ਨਹੀਂ, ਇਸ ਤਰ੍ਹਾਂ ਨਾ ਆਖ! ਮੈਥੋਂ ਬਰਦਾਸ਼ਤ ਨਹੀਂ ਹੁੰਦਾ।"

"ਤੈਨੂੰ ਇਸ ਤਲਖ਼ ਹਕੀਕਤ ਦਾ ਸਾਮ੍ਹਣਾ ਕਰਨਾ ਹੀ ਪਵੇਗਾ। ਤੂੰ ਆਪਣੀਆਂ ਵਿਗਿਆਨਕ ਖੋਜਾਂ ਦੇ ਉਲਟ–ਅਸਰ ਨੂੰ ਮਹਿਸੂਸ ਨਹੀਂ ਕੀਤਾ, ਮੇਰੇ ਦੋਸਤ। ਮਾਲੂਮ ਹੁੰਦੈ ਕਿ ਰਾਘਵ ਦੀ ਮੁਕੰਮਲ ਯਾਦ ਗੌਰਵ ਦੇ ਦਿਮਾਗ਼ ਵਿੱਚ ਚਲੀ ਗਈ ਹੈ, ਸਿਰਫ ਓਨਾ ਹਿੱਸਾ ਨਹੀਂ ਜਿੰਨਾ ਤੂੰ ਭੇਜਣਾ ਚਾਹੁੰਦਾ ਸੀ।"

ਰਾਘਵ ਦੇ ਪਿਤਾ ਨੇ ਹੈਰਾਨੀ ਨਾਲ ਪੁੱਛਿਆ, "ਤੁਸੀਂ ਕੀ ਗੱਲਾਂ ਕਰ ਰਹੇ ਹੋ? ਮੈਨੂੰ ਕੋਈ ਸਮਝ ਨਹੀਂ ਆਈ।"

ਡਾ. ਵਿਸ਼ਾਲ ਨੇ ਲਾਚਾਰੀ ਨਾਲ ਜਵਾਬ ਦਿੱਤਾ, "ਗੌਤਮ, ਤੁਸੀਂ ਮਿਹਰਬਾਨੀ ਕਰਕੇ ਇਹਨਾਂ ਨੂੰ ਸਮਝਾ ਸਕਦੇ ਹੋ? ਮੇਰੇ ਕੋਲੋਂ ਤਾਂ ਬੋਲਿਆ ਹੀ ਨਹੀਂ ਜਾਂਦਾ। ਉਫ........ ਮੈਂ ਕੀ ਕਰ ਬੈਠਾ!"

"ਮਾਜਰਾ ਕੀ ਹੈ, ਡਾ. ਗੌਤਮ? ਮੈਨੂੰ ਦੱਸੋ ਤਾਂ ਸਹੀ। ਮੈਨੂੰ ਚਿੰਤਾ ਹੋ ਰਹੀ ਹੈ", ਰਾਘਵ ਦੇ ਪਿਤਾ ਨੇ ਕਿਹਾ ਜਿਹੜਾ ਹੁਣ ਬਿਲਕੁਲ ਬੌਂਦਲ ਗਿਆ ਸੀ।

"ਹਾਂ, ਤੁਹਾਨੂੰ ਦੱਸਣਾ ਹੀ ਪਵੇਗਾ.....ਕੀ ਤੁਹਾਡਾ ਪੁੱਤਰ ਬਹੁਤ ਪ੍ਰਤਿਭਾਸ਼ਾਲੀ ਨਹੀਂ ਸੀ? ਅਤੇ ਉਹਨੇ ਪੀ. ਐਮ. ਟੀ. ਦੇ ਇਮਤਿਹਾਨ ਦੀ ਚੰਗੀ ਤਿਆਰੀ ਕੀਤੀ ਹੋਈ ਸੀ।

"ਹਾਏ, ਮੈਨੂੰ ਇਹਦਾ ਚੇਤਾ ਨਾ ਕਰਾਓ, ਡਾਕਟਰ। ਉਹਨੂੰ ਯਾਦ ਕਰਦਿਆਂ ਮੇਰੀ ਜਾਨ ਨਿਕਲਦੀ ਏ! ਪਰ ਤੁਸੀਂ ਉਹਦੀਆਂ ਗੱਲਾਂ ਕਿਉਂ ਕਰਦੇ ਹੋ?" ਰਾਘਵ ਦੇ ਪਿਤਾ ਨੇ ਲੰਮਾ ਹੌਕਾ ਭਰਦਿਆਂ ਆਖਿਆ।

"ਕਿਉਂਕਿ, ਰਾਘਵ ਅਜੇ ਜਿਉਂਦਾ ਹੈ। ਉਹ ਮਰਿਆ ਨਹੀਂ।"

"ਕੀ ਗੱਲਾਂ ਕਰਦੇ ਜੇ? ਮੇਰੇ ਨਾਲ ਇਹ ਜ਼ਾਲਿਮ ਮਜ਼ਾਕ ਨਾ ਕਰੋ, ਡਾਕਟਰ। ਮੈਂ ਆਪਣੇ ਹੱਥੀਂ ਉਹਦੀ ਚਿਤਾ ਨੂੰ ਅੱਗ ਦਿਤੀ ਹੈ", ਰਾਘਵ ਦਾ ਪਿਤਾ ਡੁਸਕਣ ਲੱਗ ਪਿਆ।

"ਇਹ ਠੀਕ ਹੈ, ਰਾਘਵ ਦਾ ਸਰੀਰ ਨਹੀਂ ਰਿਹਾ। ਪਰ ਉਹਦਾ ਮਨ ਗੌਰਵ ਦੇ ਦਿਮਾਗ਼ ਵਿੱਚ ਅਜੇ ਜ਼ਿੰਦਾ ਹੈ।"

"ਇਹਦੇ ਬਾਰੇ ਮੈਨੂੰ ਕੁਝ ਚਾਨਣਾ ਪਾ ਸਕਦੇ ਓ, ਡਾਕਟਰ। ਮੈਂ ਕੁਝ ਸਮਝਿਆ ਨਹੀਂ।"

"ਦੇਖ, ਜਦੋਂ ਡਾ. ਵਿਸ਼ਾਲ ਰਾਘਵ ਨੂੰ ਬਚਾ ਨਾ ਸਕਿਆ, ਤਾਂ ਉਸ ਨੇ ਉਹਦੇ ਸਿਮ੍ਰਿਤੀ

ਕੋਸ਼ਾਣੂ ਕੱਢ ਲਏ ਤੇ ਗੌਰਵ ਦੇ ਦਿਮਾਗ਼ ਵਿੱਚ ਪਾ ਦਿਤੇ ਤਾਂ ਜੇ ਉਹ ਬੁਧੀਮਾਨ ਬਣ ਜਾਏ। ਡਾ. ਵਿਸ਼ਾਲ ਨੇ ਸੋਚਿਆ ਸੀ ਜਿਉਂ ਹੀ ਗੌਰਵ ਆਪਣੇ ਇਮਤਿਹਾਨ ਵਿੱਚ ਪਰਚਾ ਹੱਲ ਕਰਨ ਬੈਠੇਗਾ, ਗੌਰਵ ਅੰਦਰਲੇ ਰਾਘਵ ਦੇ ਸਿਮ੍ਰਿਤੀ ਕੋਸ਼ਾਣੂ ਕਾਰਜਸ਼ੀਲ ਹੋ ਜਾਣਗੇ ਤੇ ਪਰਚਾ ਹੱਲ ਕਰਨ ਵਿੱਚ ਗੌਰਵ ਦੀ ਮਦਦ ਕਰਨਗੇ। ਇਹ ਬਹੁਤ ਚੰਗਾ ਹੋਵੇਗਾ, ਡਾ. ਵਿਸ਼ਾਲ ਨੇ ਸੋਚਿਆ। ਉਹ ਇਹ ਨਾ ਸਮਝ ਸਕਿਆ ਕਿ ਰਾਘਵ ਦੀ ਪੂਰੀ ਸਮ੍ਰਿਤੀ ਹੀ ਗੌਰਵ ਦੇ ਦਿਮਾਗ਼ ਵਿੱਚ ਚਲੀ ਜਾਵੇਗੀ। ਇਸ ਕਾਰਨ ਹੀ ਗੌਰਵ ਮਾਨਸਿਕ ਤੌਰ ਤੇ ਬਦਲ ਕੇ ਰਾਘਵ ਬਣ ਗਿਆ ਹੈ।"

ਡਾ. ਵਿਸ਼ਾਲ ਨੇ ਦਰਦ ਭਰੀ ਆਵਾਜ਼ ਨਾਲ ਏਨਾ ਹੋਰ ਆਖ ਦਿਤਾ,"ਪਰ ਮੇਰਾ ਤਜਰਬਾ ਅਸਫਲ ਰਿਹਾ ਕਿਉਂਕਿ ਆਪਣੀ ਖੁਦਗ਼ਰਜ਼ੀ ਵਿੱਚ, ਮੈਂ ਤਜਰਬੇ ਦੇ ਦੂਰ–ਰਸ ਅਸਰ ਨੂੰ ਅੱਖੋਂ ਓਹਲੇ ਕਰ ਗਿਆ। ਮੈਂ ਕਦੇ ਸੋਚਿਆ ਵੀ ਨਹੀਂ ਸੀ ਮੈਨੂੰ ਏਡੀ ਸਖ਼ਤ ਸਜ਼ਾ ਮਿਲੇਗੀ। ਉਫ, ਹੁਣ ਕੀ ਹੋ ਸਕਦਾ ਹੈ?"

"ਤੁਸੀਂ ਗੌਰਵ ਦੇ ਦਿਮਾਗ਼ ਦੀ ਖੋਜ ਕਰ ਸਕਦੇ ਹੋ। ਤੇ ਜੇ ਲੋੜ ਪਵੇ ਤਾਂ ਅਪ੍ਰੇਸ਼ਨ ਕਰਕੇ ਉਹਨੂੰ ਪਹਿਲਾਂ ਵਾਲੀ ਹਾਲਤ ਵਿੱਚ ਲਿਆ ਸਕਦੇ ਹੋ", ਰਾਘਵ ਦੇ ਪਿਤਾ ਨੇ ਸੁਝਾਇਆ।

"ਨਹੀਂ, ਮੈਂ ਇਹ ਖ਼ਤਰਾ ਮੁਲ ਨਹੀਂ ਲੈ ਸਕਦਾ। ਹੋ ਸਕਦੈ, ਉਹਦੀ ਸਾਰੀ ਸਿਮ੍ਰਿਤੀ ਹੀ ਰੁੜ੍ਹ ਜਾਏ। ਘੱਟੋ ਘੱਟ ਇਸ ਵੇਲੇ ਜੋ ਵੀ ਹੈ, ਠੀਕ ਠਾਕ ਤਾਂ ਹੈ।"

"ਬੇਟਾ, ਸੁਣ ਲਿਆ ਈ? ਇਹ ਡਾ. ਵਿਸ਼ਾਲ ਤੇਰੇ ਪਿਤਾ ਹਨ, ਮੈਂ ਨਹੀਂ ਰਾਘਵ ਦੇ ਪਿਤਾ ਨੇ ਪਿਆਰ ਨਾਲ ਗੌਰਵ ਦੇ ਮੋਢਿਆਂ ਨੂੰ ਪਲੋਸਦਿਆਂ ਆਖਿਆ।

"ਮੈਨੂੰ ਕੁਝ ਸਮਝ ਨਹੀਂ ਆਉਂਦੀ। ਮੈਂ ਭੰਬਲ ਭੂਸੇ ਵਿੱਚ ਪਿਆ ਹੋਇਆ ਆਂ। ਮੈਨੂੰ ਸਿਰਫ ਇਹ ਪਤਾ ਹੈ ਕਿ ਤੁਸੀਂ ਮੇਰੇ ਪਿਤਾ ਓ ਤੇ ਡਾਕਟਰ ਮੇਰੇ ਅੰਕਲ", ਗੌਰਵ ਨੇ ਸਪਸ਼ਟ ਰੂਪ ਵਿੱਚ ਆਖਿਆ।

"ਉਫ, ਮੈਂ ਕੀ ਕਰਾਂ? ਮੈਂ ਪੁੱਤਰ ਗੁਆ ਲਿਆ! ਮੈਂ ਆਪਣੇ ਆਪ ਨੂੰ ਕਦੇ ਮਾਫ ਨਹੀਂ ਕਰ ਸਕਾਂਗਾ। " ਡਾ. ਵਿਸ਼ਾਲ ਨੇ ਵਿਰਲਾਪ ਕੀਤਾ। ਉਹਦੀਆਂ ਅੱਖਾਂ ਵਿੱਚ ਅੱਥਰੂ ਆ ਗਏ ਸਨ।

"ਬਹਾਦਰ ਬਣ!" ਡਾ. ਗੌਤਮ ਨੇ ਢਾਰਸ ਦਿੱਤੀ ਭਾਵੇਂ ਉਹ ਆਪ ਵੀ ਪ੍ਰਤੱਖ ਡੋਲਿਆ ਹੋਇਆ ਸੀ। ਵਾਤਾਵਰਣ ਤਣਾਓ ਪੂਰਨ ਹੋ ਗਿਆ ਸੀ।

ਰਾਘਵ ਦੇ ਪਿਤਾ ਨੇ ਚੁੱਪ ਤੋੜੀ, " ਮੇਰੀ ਇਕ ਅਰਜ਼ ਹੈ। ਰਾਘਵ ਸਾਡੇ ਬੁਢਾਪੇ ਦਾ ਇਕੋ ਇਕ ਆਸਰਾ ਸੀ। ਉਹਦੀ ਮੌਤ ਬਾਦ ਅਸੀਂ ਬੁਰੀ ਤਰ੍ਹਾਂ ਹਿਲ ਗਏ ਹਾਂ। ਜਿਊਣ ਨੂੰ ਜੀਅ ਨਹੀਂ ਕਰਦਾ। ਡਾਕਟਰ, ਤੁਹਾਡੇ ਕਈ ਖੁਸ਼ਹਾਲ ਪੁੱਤਰ ਹਨ। ਜੇ ਕਿਤੇ ਤੁਸੀਂ ਸਾਡੇ ਦੁਖ ਦੀ ਥਾਹ ਪਾ ਸਕੋ।"

"ਕੀ ਕਹਿਣਾ ਚਾਹੁੰਦੇ ਹੋ?" ਡਾ. ਵਿਸ਼ਾਲ ਨੇ ਸ਼ੱਕੀ ਅੰਦਾਜ਼ ਨਾਲ ਪੁੱਛਿਆ।

"ਸਿਰਫ ਇਹ, ਪਈ ਜੇ ਤੁਸੀਂ ਮੰਨ ਲਓ ਤਾਂ ਮੈਂ ਗੌਰਵ ਨੂੰ ਮੁਤਬੰਨਾ ਬਣਾ ਲਵਾਂਗਾ। ਇਹ ਅਰਜ਼ ਹੈ, ਡਾਕਟਰ। ਰਦ ਨਾ ਕਰਿਓ।"

"ਤੇਰੀ ਕੀ ਇੱਛਾ ਹੈ ਗੌਰਵ....... ਮੇਰਾ ਮਤਲਬ ਹੈ, ਪਿਆਰੇ ਰਾਘਵ?" ਡਾ. ਗੌਤਮ ਨੇ ਕਿਸੇ ਆਸ ਨਾਲ ਗੌਰਵ ਵੱਲ ਦੇਖਦਿਆਂ ਪੁੱਛਿਆ।

"ਮੈਂ ਵੀ ਇਥੇ ਪਾਪਾ ਕੋਲ ਹੀ ਰਹਿਣਾ ਚਾਹੁੰਦਾ ਆਂ", ਗੌਰਵ ਨੇ ਡਟ ਕੇ ਕਿਹਾ।

"ਆ ਫੇਰ, ਆਪਾਂ ਚਲੀਏ, ਵਿਸ਼ਾਲ। ਅਸੀਂ ਕਦੇ ਕਦੇ ਗੌਰਵ ਨੂੰ ਮਿਲਣ ਆਇਆ ਕਰਾਂਗੇ। ਉਦਾਸ ਨਾ ਹੋ। ਹੋ ਸਕਦਾ ਹੈ, ਕਦੀ ਉਹ ਆਪਣੇ ਸਾਧਾਰਨ ਆਪੇ ਵਿੱਚ ਆ ਜਾਵੇ! ਉਦੋਂ ਤੱਕ, ਉਸ ਨੂੰ ਇਥੇ ਹੀ ਰਹਿਣ ਦੇਣਾ ਚੰਗੀ ਗੱਲ ਹੈ।"

ਡਾ. ਗੌਤਮ ਨੇ ਡਾਕਟਰ ਵਿਸ਼ਾਲ ਦਾ ਹੱਥ ਫੜਿਆ ਤੇ ਹੌਲੀ ਹੌਲੀ ਉਸ ਨੂੰ ਬਾਹਰ ਲੈ ਗਿਆ।

"ਹਾਂ, ਹਾਲ ਦੀ ਘੜੀ, ਸਾਡੇ ਕੋਲ ਹੋਰ ਚਾਰਾ ਵੀ ਕੀ ਹੈ?" ਡਾਕਟਰ ਵਿਸ਼ਾਲ ਨੇ ਸੰਤੋਖੀ ਅੰਦਾਜ਼ ਨਾਲ ਜਵਾਬ ਦਿੱਤਾ।

*(ਇਕ ਹਿੰਦੀ ਕਹਾਣੀ)*

---

ਸਿੰਘ ਬ੍ਰਦਰਜ਼, 44/2, ਰਰਰ ਰੋਡ, ਭੋਗਲ, ਨਵੀਂ ਦਿੱਲੀ ਤੋਂ ਲੇਜ਼ਰ ਟਾਈਪ ਸੈਟਿੰਗ ਹੋ ਕੇ ਨਿਊ ਪ੍ਰਿੰਟ ਇੰਡੀਆ ਸਾਹਿਬਾਬਾਦ ਤੋਂ ਛਪੀ।